ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥

# ਗੁਰਮਤਿ ਸੰਗੀਤ




ਧਰਮ ਪ੍ਰਚਾਰ ਕਮੇਟੀ

ਸੈਂਟਰਲ ਖ਼ਾਲਸਾ ਯਤੀਮਖ਼ਾਨਾ

(ਚੀਫ਼ ਖ਼ਾਲਸਾ ਦੀਵਾਨ), ਜੀ. ਟੀ. ਰੋਡ, ਅੰਮ੍ਰਿਤਸਰ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥

# ਗੁਰਮਤਿ ਸੰਗੀਤ

## ਪਰ ਹੁਣ ਤਕ ਮਿਲੀ ਖੋਜ ਦੇ

### ਪੰਜ ਭਾਗ

ਪਹਿਲਾ ਭਾਗ - *ਗੁਰਮਤਿ ਸੰਗੀਤ ਨਿਰਣਯ।*

ਦੂਜਾ ਭਾਗ - *ਗੁਰਮਤਿ ਸੰਗੀਤ ਰਤਨ ਭੰਡਾਰ।*

ਤੀਜਾ ਭਾਗ - *ਗੁਰਮਤਿ ਸੰਗੀਤ।*

ਚੌਥਾ ਭਾਗ - *ਗੁਰਮਤਿ ਸੰਗੀਤ ਪਰ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ ਖੋਜ।*

ਪੰਜਵਾਂ ਭਾਗ - *ਮੋਹਨ ਗੁਰਮਤਿ ਸੰਗੀਤ ਮਾਲਾ।*



ਧਰਮ ਪ੍ਰਚਾਰ ਕਮੇਟੀ

ਸੈਂਟਰਲ ਖ਼ਾਲਸਾ ਯਤੀਮਖ਼ਾਨਾ

(ਚੀਫ਼ ਖ਼ਾਲਸਾ ਦੀਵਾਨ) ਪੁਤਲੀਘਰ, ਜੀ.ਟੀ. ਰੋਡ, ਸ੍ਰੀ ਅੰਮ੍ਰਿਤਸਰ

# GURMAT SANGEET

Comprehensive Research work on Gurmat Music



ਦੂਜੀ ਵਾਰ ਫਰਵਰੀ ੨੦੦੯

**ਮੁੱਲ** : 150/-

*ਪ੍ਰਕਾਸ਼ਕ :*

**ਭਾਗ ਸਿੰਘ ਅਣਖੀ**

*ਆਨ. ਸਕੱਤਰ* ਚੀਫ਼ ਖ਼ਾਲਸਾ ਦੀਵਾਨ ਅਤੇ

*ਮੈਂਬਰ ਇੰਚਾਰਜ* ਸੈਂਟਰਲ ਖ਼ਾਲਸਾ ਯਤੀਮਖ਼ਾਨਾ

**ਜੋਗਿੰਦਰ ਸਿੰਘ ਕੋਹਲੀ**

*ਮੈਂਬਰ ਇੰਚਾਰਜ* ਸੈਂਟਰਲ ਖ਼ਾਲਸਾ ਯਤੀਮਖ਼ਾਨਾ

**ਸੈਂਟਰਲ ਖ਼ਾਲਸਾ ਯਤੀਮਖ਼ਾਨਾ**

(**ਚੀਫ਼ ਖ਼ਾਲਸਾ ਦੀਵਾਨ**), ਜੀ.ਟੀ. ਰੋਡ, ਪੁਤਲੀਘਰ, ਅੰਮ੍ਰਿਤਸਰ-143001

ਫ਼ੋਨ : 0183-2562531, 2211590

*ਪ੍ਰਿੰਟਰ :*

ਪ੍ਰਿੰਟਵੈੱਲ

146, ਇੰਡ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਧੰਨਵਾਦ

ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਦਾ ਹਾਰਦਿਕ ਧੰਨਵਾਦ ਹੈ, ਜਿਨ੍ਹਾਂ ਨੇ ਕ੍ਰਿਪਾ ਕਰਕੇ ਸ੍ਰੀਮਾਨ ਪੰਥ ਰਤਨ ਡਾਕਟਰ ਚਰਨ ਸਿੰਘ ਜੀ, ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਤੇ ਆਪਣੀਆਂ ਰਚਨਾਵਾਂ (ਜਿਨ੍ਹਾਂ ਦੀ ਕਰਤਾ ਨੇ ਸੂਚਨਾ ਲੇਖਾਂ ਦੇ ਨਾਲ ਨਾਲ ਇਸ ਪੁਸਤਕ ਵਿਚ ਦਿੱਤੀ ਹੈ) ਦੇ ਇਕ ਵੇਰ ਛਾਪਣ ਦੀ ਆਗਿਆ ਦਿੱਤੀ ਹੈ।

ਅਤੇ ਪ੍ਰਬੰਧਕ ਸਾਹਿਬ ਜੀ ਡੇਰਾ ਮਹਾਰਾਜ ਸਿੰਘ ਜੀ, ਛਾਉਣੀ ਨਿਹੰਗਾਂ, ਸ੍ਰੀ ਅੰਮ੍ਰਿਤਸਰ, ਜਿਨ੍ਹਾਂ ਨੇ 'ਗੁਰਮਤਿ ਰਤਨ ਸੰਗੀਤ ਭੰਡਾਰ' ਕ੍ਰਿਤ ਮਾਸਟਰ ਪ੍ਰੇਮ ਸਿੰਘ ਜੀ ਦੇ ਇਕ ਵੇਰ ਛਾਪਣ ਦੀ ਆਗਿਆ ਦਿੱਤੀ।

# ਪਰਮ ਧੰਨਵਾਦ

**ਸਤਿਗੁਰ ਨਾਨਕ ਜੀ ਦਾ, ਜਿਨ੍ਹਾਂ ਨੇ ਸਭ ਅੰਦਰ ਵੱਸ ਕੇ ਆਪਣਾ ਕਾਰਜ ਆਪ ਸਿਰੇ ਚਾੜ੍ਹਿਆ :**

**ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥**

ਸੰਪਾਦਕ

# ਤਤਕਰਾ

## ਭਾਗ ਤੀਜਾ



## ਭਾਗ ਚੌਥਾ

## ਭਾਗ ਪੰਜਵਾਂ



### ਰਾਗ

# ਪ੍ਰਵੇਸ਼ਿਕਾ

ਹੱਥਲੀ ਪੁਸਤਕ (ਗੁਰਮਤਿ ਸੰਗੀਤ) ਸਿੱਖ ਪੰਥ ਦੇ ਮਹਾਨ ਚਿੰਤਕ, ਗੁਰਮੁਖ, ਉੱਘੇ ਲਿਖਾਰੀਆਂ ਨੇ ੧੯੫੮ ਵਿਚ ਆਪਣੇ ਅਨੁਭਵੀ ਅਧਿਐਨ ਅਤੇ ਅਧਿਆਤਮਕ ਡੂੰਘਾਈਆਂ ਰਾਹੀਂ ਵਿਚਾਰ ਕਰਕੇ ਸੰਗੀਤ ਪ੍ਰੇਮੀਆਂ ਦੇ ਰੂ-ਬ-ਰੂ ਕੀਤੀ। ਇਸ ਪੁਸਤਕ, ਜਿਸ ਦੇ ਪੰਜ ਭਾਗ ਹਨ, ਦਾ ਮੁੱਖ ਮਨੋਰਥ ਸੰਗੀਤ ਦੀ ਅਹਿਮੀਅਤ ਨੂੰ ਸਮਝਣਾ, ਰਾਗਾਂ ਦੇ ਗਾਇਨ ਕਰਨ ਦਾ ਢੰਗ-ਤਰੀਕਾ ਤੇ ਸਮਾਂ ਅਤੇ ਨੌਂ ਧੁਨੀਆਂ ਦੇ ਗਾਇਨ ਕਰਨ ਬਾਰੇ ਜਾਣਕਾਰੀ ਦੇਣਾ ਸੀ।

ਗੁਰਮਤਿ ਸੰਗੀਤ ਦੇ ਧੁਰੇ 'ਤੇ ਹੈ। ਸਿੱਖ ਸਿਧਾਂਤਾਂ ਵਿਚ ਸੰਗੀਤ ਨੂੰ ਪ੍ਰਥਮ ਸਥਾਨ ਪ੍ਰਾਪਤ ਹੈ। ਗੁਰਬਾਣੀ ਸੰਗੀਤ ਅਨਹਦ ਨਾਦ ਹੈ। ਮਨੁੱਖਾ ਜੀਵਨ ਦਾ ਮਨੋਰਥ ਪ੍ਰਭੂ ਪ੍ਰਾਪਤੀ, ਉਸ ਨਾਲ ਅਭੇਦਤਾ ਹੈ ਜੋ ਉਸ ਨੂੰ ਗੁਰਬਾਣੀ ਵਿਚਲੇ ਸੰਗੀਤਕ ਰਸ ਨੂੰ ਚੱਖਣ ਉਪਰੰਤ ਹੀ ਪ੍ਰਾਪਤ ਹੋ ਸਕਦੀ ਹੈ। ਗੁਰਬਾਣੀ ਰਚਨਹਾਰਿਆਂ ਨੇ ਸੰਗੀਤਮਈ ਲਹਿਰਾਂ ਵਿਚ ਵਹਿ ਕੇ ਬਾਣੀ ਰਚੀ ਜਿਸ ਨੂੰ ਨਿਰਧਾਰਤ ਰਾਗਾਂ ਅਤੇ ਸਮੇਂ ਅਨੁਸਾਰ ਰਾਗੀਆਂ, ਰਬਾਬੀਆਂ ਨੇ ਗਾਇਆ। ਸਾਜ਼ਾਂ ਵਿਚੋਂ ਨਿਕਲੇ ਸੁਰਾਂ ਨੇ ਮਨੁੱਖਤਾ ਦੇ ਅੰਧਕਾਰਮਈ ਹਿਰਦਿਆਂ ਨੂੰ ਝੰਜੋੜਿਆ ਅਤੇ ਸਪੱਸ਼ਟ ਕੀਤਾ ਕਿ ਪ੍ਰਭੂ ਪ੍ਰਤੀ ਮਨ ਅੰਦਰ ਸੱਚਾ ਪਿਆਰ, ਤੜਪ ਅਤੇ ਵੈਰਾਗ ਪੈਦਾ ਕਰੋ। ਅਸਲੀ ਨਾਦ ਕੁਦਰਤ ਅਤੇ ਸੰਗੀਤ ਵਿਚ ਰਮਿਆ ਹੋਇਆ ਹੈ ਅਤੇ ਅਨਹਦ ਨਾਦ ਇਨਸਾਨ ਦੀ ਰੂਹ ਅੰਦਰ ਗੁਪਤ ਲੁਕਿਆ ਪਿਆ ਹੈ। ਸੰਗੀਤ ਵਿਚਲੇ ਰਾਗਾਂ ਦਾ ਅਸਰ ਮਨੁੱਖ ਦੇ ਮਨਾਂ ਨੂੰ ਸਥੂਲ ਸੰਸਾਰ ਤੋਂ ਉੱਚਤਮ ਸੂਖ਼ਮਤਾ ਵੱਲ ਆਕਰਸ਼ਿਤ ਕਰਦਾ ਹੈ। ਰਾਗਾਂ ਦੇ ਅਸਰ ਦੁਆਰਾ ਹੀ ਮਨੁੱਖ ਜੋ ਨਾਸ਼ਵਾਨ ਸੰਸਾਰ ਵੱਲ ਉਲਝਿਆ ਰਹਿੰਦਾ ਹੈ ਅਸਲ ਵੱਲ ਮੋੜ ਖਾਂਦਾ ਹੈ। ਰਾਗ ਨਾਲ ਜਦੋਂ ਸੁਰਤ ਜੁੜਦੀ ਹੈ ਤਾਂ ਉਸ ਵਿਚ ਇਕਾਗਰਤਾ, ਆਤਮਿਕ ਅਨੰਦ, ਖੇੜਾ ਅਤੇ ਪ੍ਰਭੂ ਮਿਲਾਪ ਸਬੰਧੀ ਉਤਸ਼ਾਹ ਪੈਦਾ ਹੁੰਦਾ ਹੈ। ਇਹੋ ਗੁਰਮਤਿ ਦਾ ਅਨਹਦ ਨਾਦ ਹੈ।

ਗੁਰਮਤਿ ਸੰਗੀਤ ਨਾਲ ਸਬੰਧਤ ਇਹ ਪੁਸਤਕ ਸੈਂਟਰਲ ਖ਼ਾਲਸਾ ਯਤੀਮਖ਼ਾਨਾ (ਚੀਫ਼ ਖ਼ਾਲਸਾ ਦੀਵਾਨ), ਅੰਮ੍ਰਿਤਸਰ ਦੀ ਸ਼ਹੀਦ ਊਧਮ ਸਿੰਘ ਲਾਇਬ੍ਰੇਰੀ ਵਿਚ ਭਾਈ ਵੀਰ ਸਿੰਘ ਗੁਰਮਤਿ ਵਿਦਿਆਲਾ ਦੇ ਪ੍ਰਿੰਸੀਪਲ ਡਾ. ਜਸਵਿੰਦਰ ਕੌਰ ਅਤੇ ਡਾ. ਬਲਬੀਰ ਸਿੰਘ ਸੈਣੀ, ਸੁਪ੍ਰਿੰਟੈਂਡੈਂਟ, ਦੇ ਧਿਆਨ ਵਿਚ ਆਈ ਜਿਸ ਦੀ ਕੇਵਲ ਇਕ ਹੀ ਕਾਪੀ ਮੌਜੂਦ ਸੀ। ਉਨ੍ਹਾਂ ਨੇ ਇਸ ਪੁਸਤਕ ਦਾ ਅਧਿਐਨ ਕਰਦਿਆਂ, ਜੋ ਕਿ ਗੁਰਮਤਿ ਸੰਗੀਤ ਦਾ ਇਕ ਵਡਮੁੱਲਾ ਅਤੇ ਪੁਰਾਤਨ ਖ਼ਜ਼ਾਨਾ ਸੀ, ਮੇਰੇ ਨਾਲ ਸਲਾਹ ਮਸ਼ਵਰਾ ਕੀਤਾ ਕਿ ਇਸ ਖ਼ਜ਼ਾਨੇ ਦੀ ਸੰਭਾਲ ਕਰਨੀ ਚਾਹੀਦੀ ਹੈ ਕਿਉਂਕਿ ਇਹ ਖੋਜਾਰਥੀਆਂ, ਵਿਦਿਆਰਥੀਆਂ ਅਤੇ ਗੁਰਮਤਿ ਸੰਗੀਤ ਦਾ ਅਧਿਐਨ ਕਰਨ ਵਾਲਿਆਂ ਲਈ ਬਹੁਤ ਹੀ ਲਾਭਕਾਰੀ ਸਿੱਧ ਹੋ ਸਕਦੀ ਹੈ। ਇਸੇ ਮਕਸਦ ਦੀ ਪੂਰਤੀ ਲਈ ਮੈਂ ਇਸ ਪੁਸਤਕ ਨੂੰ ਦੁਬਾਰਾ ਪ੍ਰਿੰਟ ਕਰਵਾਉਣ ਵਿਚ ਖ਼ੁਸ਼ੀ ਮਹਿਸੂਸ ਕਰ ਰਿਹਾ ਹਾਂ।

ਸੈਂਟਰਲ ਖ਼ਾਲਸਾ ਯਤੀਮਖ਼ਾਨੇ ਨੇ ਗੁਰੂ ਸਾਹਿਬਾਨ ਵਲੋਂ ਪ੍ਰਚਾਰੀ ਅਤੇ ਸਵੀਕਾਰੀ ਨਿਰਧਾਰਤ ਰਾਗਾਂ ਅਨੁਸਾਰ ਕੀਰਤਨ ਪਰੰਪਰਾ ਨੂੰ ਨਵੇਂ ਸਿਰਿਉਂ ਬਹਾਲ ਕਰਨ ਹਿੱਤ ਪੁਰਾਤਨ ਤੰਤੀ ਸਾਜ਼ਾਂ ਨਾਲ ਸਬੰਧਤ ਅਜਾਇਬ ਘਰ ਅਤੇ ਇਨ੍ਹਾਂ ਸਾਜ਼ਾਂ ਦੀ ਸਿਖਲਾਈ ਅਤੇ ਰਿਆਜ਼ ਕਰਨ ਲਈ ਭਾਈ ਸਮੁੰਦ ਸਿੰਘ ਰਿਆਜ਼ ਹਾਲ ਹੋਂਦ ਵਿਚ ਲਿਆਂਦਾ ਹੈ ਜੋ ਕਿ ਆਉਣ ਵਾਲੇ ਸਮੇਂ ਵਿਚ ਸੰਗੀਤ ਪ੍ਰੇਮੀਆਂ ਲਈ ਲਾਹੇਵੰਦ ਸਾਬਤ ਹੋਵੇਗਾ। ਪਹਿਲਾਂ ਵੀ ਇਸ ਸੰਸਥਾ ਵਿਚੋਂ ਸਿਖਲਾਈ ਪ੍ਰਾਪਤ ਉੱਘੇ ਰਾਗੀ, ਪ੍ਰਚਾਰਕ ਅਤੇ ਕਥਾ-ਵਾਚਕ ਸਿੱਖ ਕੌਮ ਨੂੰ ਸਮਰਪਿਤ ਹੋ ਕੇ ਸੇਵਾ ਨਿਭਾ ਰਹੇ ਹਨ।

ਇਸ ਪੁਸਤਕ ਦੇ ਪਹਿਲੇ ਭਾਗ ਵਿਚ ਜੋ ਕਿ ਡਾ. ਚਰਨ ਸਿੰਘ ਜੀ, ਡਾ. ਭਾਈ ਵੀਰ ਸਿੰਘ ਜੀ ਅਤੇ ਡਾ. ਬਲਬੀਰ ਸਿਘ ਜੀ ਦੀ ਕ੍ਰਿਤ ਹੈ, ਵਿਚ ਸ਼ਬਦ ਦੇ ਭਾਵ ਅਤੇ ਰਾਗ ਦੀ ਤਾਸੀਰ ਦੱਸੀ ਗਈ ਹੈ। ਇਹ ਸਪੱਸ਼ਟ ਕੀਤਾ ਹੈ ਕਿ ਗੁਰਮਤਿ ਸੰਗੀਤ ਹੋਰਨਾਂ ਸੰਗੀਤਕ ਮੱਤਾਂ ਤੋਂ ਭਿੰਨ ਹੈ। ਵੱਖ-ਵੱਖ ਰਾਗ ਮਾਲਾ ਜਿਵੇਂ ਸ਼ਿਵ ਮੱਤ, ਕਾਲੀ ਨਾਥ ਮੱਤ, ਭਰਤ ਮੱਤ, ਹਨੁਮਾਨ ਮੱਤ, ਸਿੱਧ ਸਾਰਸਤ ਮੱਤ, ਰਾਗਾਰਵਣ ਮੱਤ ਬਾਰੇ ਅਧਿਐਨ ਕਰਦਿਆਂ ਆਲਮ ਕਾਵਿ ਦੇ, ਮਾਧਵਾ ਨਲ ਦੇ ਰਾਗਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਨਾਲ ਤੁਲਨਾਤਮਿਕ ਅਧਿਐਨ ਕੀਤਾ ਹੈ। ਤਾਂ ਰਾਗਾਂ ਦਾ ਖੁਲਾਸਾ ਭੇਦ ਪ੍ਰਭੇਦ ਗੁਰਮਤਿ ਸੰਗੀਤ ਨਿਰਣੈ ਹੈ। ਡਾ. ਬਲਬੀਰ ਸਿੰਘ ਜੀ ਦਾ ਲੇਖ 'ਰਬਾਬ' ਜੋ ਕਿ ਉਹਨਾਂ ਨੇ ਪਹਿਲੇ ਪਾਤਸ਼ਾਹ ਦੇ ਪ੍ਰਕਾਸ਼ ਗੁਰਪੁਰਬ ਤੇ ੨੬ ਨਵੰਬਰ ੧੯੫੮ ਨੂੰ ਲਿਖਿਆ ਸ਼ਾਮਲ ਹੈ। ਕੀਰਤਨ ਕਰਨ ਵਾਲਿਆਂ ਲਈ ਵਡਮੁੱਲੀ ਸਿੱਖਿਆ ਅਤੇ ਅਨਹਦ ਸ਼ਬਦ ਦੀ ਵਿਆਖਿਆ ਹੈ।

ਭਾਗ ਦੂਜਾ ਮਾਸਟਰ ਭਾਈ ਪ੍ਰੇਮ ਸਿੰਘ ਜੀ ਦੀ ਕ੍ਰਿਤ ਹੈ ਜੋ ਪਟਿਆਲਾ ਰਿਆਸਤ ਦੇ ਦਰਬਾਰੀ ਕਵੀ ਤੇ ਰਾਗੀ ਸਨ ਅਤੇ ਪੰਜਵੇਂ ਪਾਤਸ਼ਾਹ ਤੋਂ ਕੀਰਤਨ ਦੀ ਬਖ਼ਸ਼ਿਸ਼ ਪ੍ਰਾਪਤ ਹੋਏ ਖ਼ਾਨਦਾਨ ਵਿਚੋਂ ਸਨ। ਇਸ ਭਾਗ ਵਿਚ ਗੁਰਬਾਣੀ ਦੇ ਸ਼ਬਦਾਂ ਦੀ ਗਿਣਤੀ, ਰਾਗਾਂ ਦੇ ਲੱਛਣ ਅਤੇ ਗਾਇਨ ਢੰਗ, ਤਬਲੇ ਦੇ ਤਾਲਾਂ ਬਾਰੇ ਨੌਂ ਧੁਨਾਂ ਗਾਉਣ ਦੀਆਂ ਸਰਗਮਾਂ, ਹਾਰਮੋਨੀਅਮ ਦਾ ਨਕਸ਼ਾ, ਸੁਰਾਂ ਦੇ ਵੇਰਵੇ, ਆਰੋਹ, ਅਵਰੋਹ ਅਤੇ ੩੧ ਰਾਗਾਂ ਨੂੰ ਰਾਗਾਂ ਦੇ ਸੁਭਾਅ ਅਨੁਸਾਰ ਗਾਇਨ ਕਰਨ ਦਾ ਵੇਰਵਾ ਹੈ।

ਤੀਜਾ ਭਾਗ ਜੋ ਮਾਸਟਰ ਸੁੰਦਰ ਸਿੰਘ ਜੀ ਦੀ ਕ੍ਰਿਤ ਹੈ ਵਿਚ ਰਾਗ ਅਤੇ ਤਬਲਾ ਸਿੱਖਣ ਦਾ ਢੰਗ, ਸੱਤ ਸੁਰਾਂ ਦਾ ਵੇਰਵਾ, ਰਾਗ ਰਾਗਣੀਆਂ ਦੇ ਰੂਪ ਦਾ ਨਕਸ਼ਾ, ਸੁਰਾਂ ਦੇ ਟਿੱਪਣ, ਹਾਰਮੋਨੀਅਮ ਦਾ ਨਕਸ਼ਾ, ਤੀਨ ਅਤੇ ਚਾਰ ਤਾਲ ਦਾ ਹਿਸਾਬ, ਮਾਤਰਾ ਗਿਣਨ ਦਾ ਢੰਗ ਅਤੇ ਬੋਲ ਸੁਰ ਤਾਲ ਅਤੇ ਰਾਗ ਦਾ ਆਲਾਪ ਕਿਵੇਂ ਕਰਨਾ ਹੈ, ਆਦਿਕ ਦਾ ਵੇਰਵਾ ਹੈ।

ਚੌਥਾ ਭਾਗ ਜੋ ਕਿ ਡਾ. ਚਰਨ ਸਿੰਘ ਜੀ ਦੀ ਖੋਜ ਹੈ ਵਿਚ ਨੌਂ ਧੁਨਾਂ ਦੀਆਂ ਵਾਰਾਂ ਦਾ ਵਿਸਥਾਰ ਅਤੇ ਉਨ੍ਹਾਂ ਦੇ ਵਜਾਉਣ ਦਾ ਢੰਗ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀ ਬਿਉਰੇ ਦੀ ਉਥਾਨਕਾ ਅਤੇ ੩੧ ਰਾਗਾਂ ਦਾ ਸਰੂਪ ਸੰਗੀਤ ਅਨੁਸਾਰ, ਕਰਮ ਅਨੁਸਾਰ ਉਤਪਤੀ ਅਤੇ ਸਬੰਧ, ਸਮਾਂ, ਗੁਣ ਆਦਿਕ ਵੱਖਰੇ-ਵੱਖਰੇ ਸਪੱਸ਼ਟ ਕੀਤੇ ਹਨ।

ਪੰਜਵਾਂ ਭਾਗ ਮਾਸਟਰ ਮੋਹਨ ਸਿੰਘ ਜੀ, ਰੇਡੀਓ ਸਿੰਗਰ, ਜੋ ਰਾਗਾਂ ਦੇ ਮਾਹਿਰ ਅਤੇ ਰਸੀਏ ਸਨ, ਦੀ ਕ੍ਰਿਤ ਹੈ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੯ ਰਾਗਾਂ ਦਾ ਨਵੇਂ ਢੰਗ ਨਾਲ ਵਰਣਨ ਹੈ ਜਿਨ੍ਹਾਂ ਦਾ ਸੰਗੀਤ ਦੇ ਵੱਡੇ ਗ੍ਰੰਥਾਂ ਵਿਚ ਜ਼ਿਕਰ ਮਿਲਦਾ ਹੈ। ਇਨ੍ਹਾਂ ਹੀ ਰਾਗਾਂ ਉੱਤੇ ਮਾਸਟਰ ਜੀ ਗੁਰਬਾਣੀ ਕੀਰਤਨ ਕਰਕੇ ਅਨੰਦ ਮਾਣਦੇ ਸਨ।

ਇਸ ਪੁਸਤਕ ਨੂੰ ਦੁਬਾਰਾ ਛਾਪ ਕੇ ਮੈਂ ਇਸ ਪੁਸਤਕ ਦੇ ਲਿਖਾਰੀ ਗੁਣੀ-ਜਨਾਂ ਨੂੰ ਸ਼ਰਧਾਂਜਲੀ ਅਰਪਿਤ ਕਰਦਾ ਹਾਂ ਜਿਨ੍ਹਾਂ ਨੇ ਗੁਰਮਤਿ ਸੰਗੀਤ ਅਤੇ ਰਾਗ ਮਾਲਾ ਬਾਰੇ ਡੂੰਘੀ ਖੋਜ ਕਰਕੇ ਸੰਗਤਾਂ ਦੇ ਸਨਮੁਖ ਪੇਸ਼ ਕੀਤਾ ਸੀ। ਇਹ ਕਾਰਜ ਅਕਾਲ ਪੁਰਖ ਦੀ ਮਿਹਰ ਸਦਕਾ ਹੀ ਹੋਇਆ ਹੈ। ਮੈਨੂੰ ਆਸ ਹੈ ਕਿ ਇਹ ਕੀਮਤੀ ਪੁਸਤਕ ਗੁਰਮਤਿ ਸੰਗੀਤ ਦਾ ਅਧਿਐਨ ਕਰਨ ਵਾਲਿਆਂ ਲਈ ਇਕ ਪੁਰਾਤਨ ਖ਼ਜ਼ਾਨੇ ਦੇ ਰੂਪ ਵਿਚ ਗਿਆਨ ਭਰਪੂਰ ਸਿੱਧ ਹੋਵੇਗੀ।

*ਭਾਗ ਸਿੰਘ ਅਣਖੀ*

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

## ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ

# ਮੁਖ-ਬੰਦ

ਪਿਛਲੇ ਸਾਲ ਚਾਲੀਵੀਂ ਵਿਦਿਅਕ ਕਾਨਫ੍ਰੰਸ ਪਰ ਸਬਜੈਕਟਸ ਕਮੇਟੀ ਵਿਚ ਪ੍ਰੋ. ਸਤਬੀਰ ਸਿੰਘ ਜੀ ਦੇ ਇਸ ਰੈਜ਼ੋਲੇਸ਼ਨ ਪਰ ਵਿਚਾਰ ਹੋਈ ਸੀ ਕਿ 'ਸਿੱਖ ਹਿਸਟਰੀ' ਵਾਂਙ 'ਗੁਰਮਤਿ ਸੰਗੀਤ' ਵੀ ਪੰਜਾਬ ਯੂਨੀਵਰਸਿਟੀ ਵਿਚ ਸਿਖਾਏ ਜਾਣ ਵਾਲਾ ਮਜ਼ਮੂਨ ਮਨਜ਼ੂਰ ਕੀਤਾ ਜਾਵੇ, ਜਿਸ ਪਰ ਆਗਿਆ ਹੋਈ ਕਿ ਪਹਿਲੇ 'ਗੁਰਮਤ ਸੰਗੀਤ ਬਾਰੇ ਹੁਣ ਤੀਕ ਹੋਈ ਖੋਜ' ਸੁਲਭ ਕਰ ਦਿੱਤੀ ਜਾਵੇ, ਫੇਰ ਇਹ ਮੰਗ ਮਨਵਾਉਣੀ ਸੌਖੀ ਹੋਵੇਗੀ।

ਇਸ ਆਸ਼ੇ ਦੀ ਪੂਰਤੀ ਲਈ ਚੀਫ਼ ਖ਼ਾਲਸਾ ਦੀਵਾਨ ਵਲੋਂ ਇਹ ਪੁਸਤਕ ਛਪ ਰਹੀ ਹੈ: 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਜਿਸ ਦੇ ਪਹਿਲੇ ਹਿੱਸੇ ਦੇ ਆਰੰਭ ਵਿਚ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦਾ 'ਸ਼ਬਦ ਤੇ ਧਾਰਨਾ ਦੀ ਤਾਸੀਰ ਪਰ' ਕਿ ਕਿਸ ਤਰ੍ਹਾਂ ਅਰੂਪ ਰੂਪ ਰਾਗ ਰੂਪਵਾਨ ਹੁੰਦੇ ਹਨ ਤੇ ਫੇਰ ਕਿਵੇਂ ਰੂਪਵਾਨ ਹੋ ਕੇ ਸ੍ਰੋਤਿਆਂ ਤੇ ਗਾਇਕਾਂ ਨੂੰ ਅਰੂਪ ਵਿਚ ਉਡਾ ਲੈ ਜਾਣ ਦੇ ਸਮਰੱਥ ਹੁੰਦੇ ਹਨ, ਅਨੁਭਵੀ ਲੇਖ ਹੈ। ਇਹ ਲੇਖ ਰਾਗ ਦੀ ਮਹੱਤਤਾ ਦੱਸ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਸ ਮਹਾਨ ਆਸ਼ੇ ਨੂੰ ਉਜਾਗਰ ਕਰਦਾ ਹੈ, ਜਿਸ ਲਈ ਕਿ ਆਪ ਜੀ ਨੇ ਆਤਮਾਵਾਂ ਨੂੰ ਪਰਮਾਤਮਾ ਨਾਲ ਜੋੜਨ ਲਈ 'ਰਾਗ ਵਿਚ ਸਿਫ਼ਤ ਸਲਾਹ' ਅਰਥਾਤ ਕੀਰਤਨ ਦਾ ਕਲਿਆਨਕਾਰੀ ਮਾਰਗ ਟੋਰਿਆ। ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਗ ਵਿਚ ਉਚਾਰ ਕਰਨ ਦਾ ਪ੍ਰਯੋਜਨ ਹੀ ਇਹ ਸੀ, ਸਗੋਂ ਉਸ ਦਾ ਉਚਾਰ ਹੀ ਇਵੇਂ ਹੋਇਆ ਹੈ, ਜਿਵੇਂ ਕਿ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨੇ 'ਗੁਰਮਤ ਨਿਰਣਯ' ਰਚਿਤ ਭਾਈ ਜੋਧ ਸਿੰਘ ਜੀ ਦੇ ਮੁਖ-ਬੰਦ ਵਿਚ ਫ਼ੁਰਮਾਇਆ ਹੈ:

'ਆਪਣੇ ਆਤਮਾ ਵਿਚ ਨਿਰੋਲ ਆਤਮ ਪਦ ਦੀਆਂ ਡੂੰਘਾਈਆਂ ਵਿਖੇ ਧੁਰ ਦੀ ਗੰਮਤਾ ਰੱਖਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਣਹਾਰ ਸਤਿ ਪੁਰਖਾਂ ਨੇ; ਹਾਂ ਆਤਮ ਡੂੰਘਾਈਆਂ ਵਿਚ ਪਰਮਾਤਮ ਡੂੰਘਾਈਆਂ ਨਾਲ ਮਿਲੇ ਹੋਏ ਤੇ ਮਿਲੇ ਰਹਿਣ ਵਾਲੇ ਗੁਰੂ ਸਾਹਿਬਾਨ ਨੇ ਹਾਂ, ਕਰਤਾਰ ਨਾਲ ਸਦਾ ਵਸਲ ਵਿਚ ਵੱਸਣ ਵਾਲੇ ਤੇ ਸ੍ਰਿਸ਼ਟੀ ਨੂੰ ਸਾਈਂ ਨਾਲ ਮੇਲਣ ਵਾਲੇ ਸਤਿਗੁਰਾਂ ਨੇ ਸਾਨੂੰ ਜੋ ਅਸੀਂ ਨਿਰੇ ਬਾਹਰਲੇ ਦਿੱਸਣ ਵਾਲੇ ਸੰਸਾਰ ਦੇ ਜਾਣੂ ਤੇ ਇਸ ਦੇ ਰਸਾਂ ਕਸਾਂ ਦੀਆਂ ਮੱਛੀਆਂ ਬਣੇ ਰਹੇ ਹਾਂ, ਆਪਣੇ ਇਲਾਹੀ ਨਾਦ ਨਾਲ ਆ ਕੇ ਜਗਾਇਆ ਤੇ ਆਪਣੇ ਉਸ ਗਿਆਨ ਦਾ ਚਾਨਣਾ ਸਾਡੇ 'ਤੇ ਪਾਇਆ ਜਿਸ ਚਾਨਣ ਨੂੰ ਕਿ ਉਹ ਨਿਰਾ ਮੰਨਦੇ ਹੀ ਨਹੀਂ ਸਨ, ਸਗੋਂ ਜਿਸ ਦਾ ਉਨ੍ਹਾਂ ਨੂੰ ਜ਼ਾਤੀ ਤਜਰਬਾ ਸੀ ਅਰ ਜਿਸ ਵਿਚ ਉਹ ਸਦਾ ਵੱਸਦੇ ਸਨ। ਹਾਂ, ਉਨ੍ਹਾਂ ਦਾ ਉਹ ਆਤਮ ਡੂੰਘਾਣਾਂ ਵਿਚ ਪਰਮਾਤਮ ਡੂੰਘਾਣਾਂ ਦੇ ਮੇਲਿਆਂ ਦਾ ਆਨੰਦ ਇਕ ਪਰਤਵੀਂ ਲਹਿਰ ਲੈ ਕੇ ਉਨ੍ਹਾਂ ਨੂੰ ਇਕ ਹੋਰ ਤਜਰਬੇ ਵਿਚ ਪਾ ਕੇ ਉਸ ਤਜਰਬੇ ਵਿਚ ਇਕ ਹੋਰ ਆਨੰਦ ਤੇ ਇਕ ਉਮਾਹੂ ਪ੍ਰਤੀਤੀ ਦਿੰਦਾ ਸੀ, ਜਿਸ ਵਿਚ ਉਹ ਉਸ ਅੰਦਰੋਂ ਅੰਦਰਲੇ ਨਾਲ ਸਦਾ ਮਿਲੇ ਰਹਿਣ ਵਾਲੇ ਅਕਾਲ ਪੁਰਖ ਨੂੰ ਬਾਹਰਲੇ ਦਿੱਸਦੇ ਵੱਸਦੇ ਸੰਸਾਰ ਵਿਚ ਪ੍ਰਦੀਪਤ ਤੇ ਪ੍ਰਤੱਖ ਵੇਖਦੇ ਸਨ ਤੇ ਗੱਜ ਵੱਜ ਕੇ ਕਹਿਆ ਕਰਦੇ ਸਨ:

**ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥**

**ਨਾਨਕ ਕਾ ਪਾਤਿਸਾਹੁ ਦਿਸੈ ਜਾਹਿਰਾ॥੪॥੩॥੧੦੫॥** *[ਆਸਾ ਮ: ੫*

'ਹਾਂ, ਇਹ ਅਰੋਗ ਨਵਾਂ ਨਰੋਆ; ਜੁਆਨੀ ਤੇ ਜੋਬਨ ਵਾਂਗ ਠਾਠਾਂ ਮਾਰਦਾ ਵਾਹਿਗੁਰੂ ਦਰਸ਼ਨ ਦਾ ਲਗਾਤਾਰ ਝਾਕਾ, ਜੋ ਅੰਦਰ ਆਪੇ ਦੀਆਂ ਅਮਿਤ ਡੂੰਘਾਈਆਂ ਵਿਚ ਉਤਰ ਕੇ ਆਪੇ ਤੋਂ ਅਗੇਰੇ 'ਪਰਮ ਆਪੇ' ਦੇ ਸਦਾ ਮੇਲ ਵਿਚ ਰੱਖਣ ਵਾਲਾ ਇਕ ਅਮਲੀ ਤਜਰਬਾ ਸੀ, ਜੋ ਨੈਣ-ਮੁੰਦੀ ਸਮਾਧੀ ਵਿਚੋਂ ਕੱਢ ਕੇ ਨੈਣ-ਖੁੱਲ੍ਹੀ ਸਦਾ ਸਮਾਧੀ ਵਿਚ ਸਦਾ-ਜਾਗ੍ਰਤ ਦੀ ਤਾਜ਼ਗੀ ਵਿਚ ਸਦਾ ਦਰਸ਼ਨ ਦਿੰਦਾ ਸਦਾ-ਉਮਾਹ ਵਿਚ ਰੱਖਦਾ ਸੀ। ਏਹੋ ਜੇਹੇ ਮਹਾਂਵਾਕ ਉਚਾਰਨ ਕਰਵਾਉਂਦਾ ਸੀ :

**ਨਾਨਕ ਕਾ ਪਾਤਿਸਾਹੁ ਦਿਸੈ ਜਾਹਿਰਾ॥**

'ਜੋ ਤਜਰਬਾ, ਜੋ ਗਿਆਨ, ਜੋ ਪ੍ਰਤੱਖ ਦਰਸ਼ਨ ਆਪ ਨੂੰ ਅਜ਼ਲ ਤੋਂ ਤੇ ਇਸ ਤਰ੍ਹਾਂ ਸਦਾ ਪ੍ਰਾਪਤ ਸੀ, ਆਪ ਨੇ ਉਸਨੂੰ ਸੰਗੀਤਕ ਲਹਿਰਾਉ ਵਿਚ ਆ ਆ ਕੇ ਕਈ ਵੇਰ ਗਾਂਵਿਆ। ਉਨ੍ਹਾਂ ਦੇ ਗਾਉਣ ਦੀ ਸਰੋਦ ਲਹਿਰ ਨੇ ਸੁਣਨ ਵਾਲਿਆਂ ਨੂੰ ਟੁੰਬਿਆ; ਸਰੀਰ ਤੇ ਸਰੀਰ ਦੇ ਸੁਆਦਾਂ ਤੋਂ ਉੱਚਾ ਕਰਕੇ ਵਿਸਮਾਦ-ਰਸ ਵਿਚ ਝੁੰਮਾਇਆ। ਹਾਂ, ਉਹ ਝੂਮੇਂ ਤੇ ਮਾਰ ਗਏ ਗੋਤਾ ਅੰਦਰ ਨੂੰ; ਗਏ ਆਤਮ ਡੂੰਘਾਈਆਂ ਵਿਚ ਤੇ ਜਾ ਛੋਹੇ ਉਸ ਮੁਕਾਮ ਨੂੰ ਜਿਥੇ ਪਰਮਾਤਮ ਡੂੰਘਾਈਆਂ ਦੇ ਚੱਕਰ ਆਤਮ ਡੂੰਘਾਈ ਨਾਲ ਛੂਹ ਰਹੇ, ਲੱਗ ਰਹੇ, ਵੱਜ ਰਹੇ, ਇਕ ਦੂਏ ਨੂੰ ਵੇਧ ਰਹੇ, ਇਕ ਹੋ ਰਹੇ, ਫਿਰ ਰਸ ਦੇ ਰਹੇ, ਉਮਾਹ ਭਰ ਰਹੇ, ਉਮਾਹ ਨਾਲ ਉਛਾਲ ਕੇ ਫੇਰ ਉੱਪਰ ਨੂੰ ਸੁੱਟ ਰਹੇ ਤੇ ਨੈਣ ਖੋਹਲ ਕੇ ਦਿੱਸਦੇ ਵੱਸਦੇ ਵਿਚੋਂ,—ਹਾਂ, ਇਸਦੇ ਉਸ ਪਰਦੇ ਵਿਚੋਂ ਜਿਸਨੂੰ ਸੁੰਦਰਤਾ ਕਹਿੰਦੇ ਹਨ, 'ਸੁੰਦਰ' ਦੇ ਪਰਤੱਖ ਦਰਸ਼ਨਾਂ ਵਿਚ ਵਗਾਹ ਰਹੇ ਹਨ। ਹਾਂ, ਫੇਰ ਉਹ ਸੁਣਨਹਾਰ ਸ੍ਰੀ ਸਤਿਗੁਰਾਂ ਦੇ ਉਸ ਸੰਗੀਤ ਨੂੰ ਸੁਣ ਕੇ ਸਤਿਗੁਰ ਜੀ ਦੇ ਉਚਾਰੇ ਵਾਕਾਂ ਨੂੰ ਗਾ ਉਠੇ :

**ਸੋ ਅੰਤਰਿ ਸੋ ਬਾਹਰਿ ਅਨੰਤ॥**

**ਘਟਿ ਘਟਿ ਬਿਆਪਿ ਰਹਿਆ ਭਗਵੰਤ॥੨॥੨੩॥** *[ਗਉੜੀ ਸੁਖਮਨੀ ਮ: ੫*

'ਕਦੇ ਕਦੇ ਦਿੱਸਣ ਵਾਲੇ ਜਗਤ ਦੀਆਂ ਹੱਦਾਂ ਦੇ ਅੰਦਰ ਅੰਦਰ ਨਜ਼ਰ ਰੱਖਣ ਵਾਲੇ ਲੋਕਾਂ ਨੇ, ਜਿਨ੍ਹਾਂ ਦੀ ਨਜ਼ਰ ਉਚਾਣ ਡੂੰਘਾਣ ਵੱਲ ਨਹੀਂ ਸੀ ਉਠਦੀ, ਸਤਿਗੁਰਾਂ ਪਾਸ ਆ ਕੇ ਪ੍ਰਸ਼ਨ ਕੀਤੇ, ਜਾਂ ਮਨ ਦੀਆਂ ਮੁਸ਼ਕਲਾਂ ਪੁੱਛੀਆਂ, ਆਪਣੇ ਦੁੱਖ ਕਹੇ, ਦਾਰੂ ਮੰਗੇ ਤਾਂ ਦਾਤਾ ਗੁਰੂ ਜੀ ਪਹਿਲਾਂ ਉੱਚੀਆਂ ਸਮਝੌਤੀਆਂ ਨਾਲ ਉਨ੍ਹਾਂ ਦੇ ਮਨਾਂ ਨੂੰ ਸੋਝੀ ਦਿੰਦੇ ਰਹੇ। ਆਤਮ ਗੱਲਾਂ ਸੌਖੀਆਂ ਸੌਖੀਆਂ ਕਰਕੇ ਸਮਝਾਉਂਦੇ ਰਹੇ। ਜਦੋਂ ਸੁਣਨ ਵਾਲਿਆਂ ਦੇ ਮਨ ਨਾ ਪੰਘਰੇ ਜਾਂ ਬਹੁਤ ਪਥਰਾਈ ਦੇ ਕਾਰਣ ਜ਼ੋਰ ਲਾਉਂਦਿਆਂ ਵੀ ਪੰਘਰਨੋਂ ਅੜ ਖਲੋਤੇ ਤਾਂ ਰੰਗ ਰੱਤੜੇ ਦਾਤਾ ਗੁਰੂ ਜੀ ਨੇ ਆਪਣੇ ਅੰਦਰ ਦੀਆਂ ਡੂੰਘਾਈਆਂ ਵਿਚ ਗੋਤਾ ਲਾਇਆ ਅਤੇ ਰਤਨਾਂ ਜਵਾਹਰਾਂ ਮੋਤੀਆਂ ਨਾਲ ਡੁੱਲ੍ਹ ਡੁੱਲ੍ਹ ਪੈਂਦੇ ਅਰਸ਼ੀ ਸੁੰਦਰਤਾ ਨਾਲ ਚਮਕਦੇ ਤੇ ਸੂਰਜ ਵਰਗੇ ਤੇਜ ਨਾਲ ਦਮਕਦੇ ਬਾਹਰ ਨਿਕਲੇ। ਤੇਜ ਦਾ ਅਸਰ ਚੁਫੇਰੇ ਪਿਆ ਤੇ ਸੰਗੀਤਕ ਲਹਿਰ ਵਿਚ ਆ ਕੇ ਉਨ੍ਹਾਂ ਦੇ ਇਲਾਹੀ ਗਲੇ ਤੋਂ ਛਿੜ ਪਿਆ ਇਲਾਹੀ ਨਾਦ। ਉਸ ਤੇਜ ਨਾਲ ਉਸ ਸੰਗੀਤਕ ਲਹਿਰਾਉਂਦੀ ਛੁਹ ਨਾਲ ਉਹ ਨਾ ਪੰਘਰੇ-ਮਨ ਦ੍ਰਵ ਕੇ ਵਹਿ ਤੁਰੇ ਤੇ ਵਹਿ ਕੇ ਜਾ ਮਿਲੇ।

**'ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲ'॥੧੭੭॥** *[ਸਲੋਕ ਕਬੀਰ ਜੀ*

'ਹਾਂ, ਪੰਘਰੇ ਮਨ ਪਵਨ ਰੂਪ ਹੋ ਉਡੇ, ਤਰਲ ਹੋ ਗਏ, ਚਲੇ ਆਕਾਸ਼ਾਂ ਦੀਆਂ ਡੂੰਘਾਈਆਂ ਵਿਚ ਤੇ ਜਾ ਮਿਲੇ—

**"ਜਹ ਅਬਿਗਤੁ ਭਗਤੁ ਤਹ ਆਪਿ"॥੮॥੨੧॥.....**

'ਕਦੇ ਦਾਤਾਰ ਸਤਿਗੁਰਾਂ ਨਾਲ ਬਹਿਸਾਂ ਲਾਈਆਂ ਈਰਖਾਲੂਆਂ ਨੇ, ਕਦੇ ਈਰਖਾ ਵਾਲਿਆਂ ਨੂੰ ਆਪ ਟੁੰਬ ਜਗਾਇਆ ਦਾਤਾ ਗੁਰੂ ਨੇ ਮੇਹਰਾਂ ਦੇ ਘਰ ਆ ਕੇ, ਓਥੇ ਹੋਏ ਮੁਬਾਹਿਸੇ; ਛਿੜੀਆਂ ਚਰਚਾ। ਦਲੀਲ ਤੇ ਯੁਕਤੀ ਨਾਲ ਬਹਿਸਦੇ ਲੋਕ ਰੁਕੇ, ਅਟਕੇ ਤੇ ਆਪਣੇ ਡਿਠੇ ਉਨ੍ਹਾਂ ਨੇ ਘਾਟੇ, ਸੋਚੀਂ ਪੈ ਗਏ। ਦਾਤਿਆਂ ਦੇ ਦੱਸੇ—ਪਿਆਰਾਂ

ਨਾਲ ਦੱਸੇ, ਉਨ੍ਹਾਂ ਦੇ ਭਲੇ ਲਈ ਦੱਸੇ—ਸੱਚ ਉਨ੍ਹਾਂ 'ਤੇ ਪ੍ਰਗਟੇ, ਕਈ ਤਾਂ ਏਥੇ ਕੁ ਹਾਰ ਗਏ ਪਰ ਕਈ ਮਨ ਦੀ ਸ਼ਰਮ ਕਰਕੇ ਸੱਚ ਨੂੰ ਵੇਖਦੇ ਹੋਏ ਵੀ ਮੰਨਣੋਂ ਅਟਕ ਖਲੇ ਹੋਏ। ਤਦ ਅਨੰਤ ਰਹਿਮ, ਅਮਿਤ ਦਾਯਾ ਜੋ ਵਸਦੀ ਸੀ ਸਤਿਗੁਰਾਂ ਦੇ ਅੰਦਰ ਲਹਿ ਗਈ ਆਪਣੀਆਂ ਡੂੰਘਾਈਆਂ ਵਿਚ ਤੇ ਪਰਮਾਤਮਾ ਦੀਆਂ ਡੂੰਘਾਈਆਂ ਵਿਚ, ਤੇ ਉਥੇ ਅੰਮ੍ਰਿਤ ਵੇਗ ਨਾਲ ਚਲ ਰਹੇ ਜੀਵਨ ਚੱਕਰਾਂ ਵਿਚੋਂ ਲੈ ਆਈ ਕੋਈ ਦਾਤ। ਹਾਂ, ਉਹ ਦਾਤ ਪ੍ਰਗਟੀ, ਲਹਿਰੀ ਸੰਗੀਤਕ ਥਰਾੱਟ ਵਿਚ ਅਤੇ ਨਾਦ ਹੋਇਆ ਪਿਆਰੇ ਸਤਿਗੁਰ ਗਲੇ ਤੋਂ। ਸੁਣਨ ਵਾਲੇ, ਬਹਿਸਾਂ ਕਰਨ ਵਾਲੇ ਲਰਜ਼ ਉਠੇ, ਸੁਰ ਹੋਈ ਤਰਬ ਵਾਂਡੂ ਕੰਬ ਪਏ ਉਸੇ ਸੰਗੀਤ ਵਿਚ ਰੰਗੇ ਹੋਏ। ਰੰਗੇ ਗਏ ਜਾਂ ਇਉਂ ਕਹੋ ਕਿ ਜੀਉ ਉਠੇ ਉਸ ਜੀਵਨ ਵਿਚ ਜੋ ਸਾਈਂ ਨਾਲ ਇਕ ਸੁਰ ਹੋਇਆਂ ਪ੍ਰਾਪਤ ਹੁੰਦਾ ਹੈ। ਦਾਤੇ ਸਤਿਗੁਰਾਂ ਨੇ ਐਸਿਆਂ ਨਾਲ ਹੋਈਆਂ ਬਹਿਸਾਂ, ਆਪਣੇ ਆਤਮ ਰਸ ਵਿਚ ਬਹਿ ਕੇ ਆਪਣੇ ਕਾਵਯ-ਰਸ ਤੇ ਸੰਗੀਤਕ ਰਸ ਦੇ ਬਾਰੇ ਵਿਚੋਂ ਖਿੱਚ ਕੇ ਸੁਹਣੀਆਂ ਸੱਚੀਆਂ ਤੇ ਅਰਸ਼ੀ ਗਿਆਨ ਨਾਲ ਰੌਸ਼ਨ ਲਿਖੀਆਂ ਜਾਂ ਲਿਖਵਾਈਆਂ।.....

'ਜਦੋਂ 'ਗੁਰੂ' ਵਾਹਿਗੁਰੂ ਜੀ ਦਾ ਸਿਖਯਦਾਤਾ ਜੀਅਦਾਨ ਦਾਤਾ, ਉਬਾਰਨਹਾਰ ਬਿਰਦ ਅਦ੍ਰਿਸ਼੍ਰ ਮੰਡਲਾਂ ਵਿਚ ਸੀ; ਜਿਸ ਨੂੰ ਜਗਤ ਪਰ ਆਇਆਂ ਅਸਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ, ਉਹ ਅਜ਼ਲੀ ਗੁਰੂ ਆਪਣੀ ਰੌਸ਼ਨੀ ਵਿਚ ਟੋਰਦਾ ਰਹਿਆ ਮਹਾਨ ਪੁਰਖਾਂ ਨੂੰ ਤੇ ਉਨ੍ਹਾਂ ਪਰ ਉਤਾਰਦਾ ਰਹਿਆ ਬਾਣੀ ਜਿਸ ਬਾਣੀ ਬਾਬਤ ਵਾਕ ਹੈ:

**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥੩॥੫॥੨੨॥** *[ਸ੍ਰੀ ਰਾਗ ਮ: ੪*

'ਉਨ੍ਹਾਂ ਦੀ ਬਾਣੀ ਵਿਚੋਂ ਉਹ ਬਾਣੀ ਜੋ ਧੁਰੋਂ ਉਨ੍ਹਾਂ ਪਰ ਅਜ਼ਲੀ, ਗੁਰੂ ਉਤਾਰਦਾ ਰਹਿਆ, ਸੋ ਬਾਣੀ ਵੀ ਆਈ ਗੁਰੂ ਗ੍ਰੰਥ ਜੀ ਵਿਚ, ਐਉਂ ਕਿ ਜਦੋਂ ਸਾਰੀ ਬਾਣੀ ਉਸ ਅਜ਼ਲ ਗੁਰੂ ਜਯੋਤੀ ਨੇ ਇਕੱਠੀ ਕੀਤੀ ਤਾਂ ਉਨ੍ਹਾਂ ਦੀ ਉਚਾਰੀ ਬਾਣੀ ਵੀ ਲਈ, ਪਰਖੀ ਚੁਣੀ ਤੇ ਚਾੜ੍ਹੀ ਤੇ ਆਤਮ ਮੰਜ਼ਲਾਂ ਦੀਆਂ ਮੁਸ਼ਕਲਾਂ ਤੇ ਉਨ੍ਹਾਂ ਮੁਸ਼ਕਲਾਂ ਦੇ ਹੱਲ ਵਿਚ ਜੋ ਤਜਰਬੇ ਅੰਧਕਾਰ ਤੋਂ ਪ੍ਰਕਾਸ਼ ਤਕ ਅਪੜਦਿਆਂ ਹੁੰਦੇ ਹਨ, ਉਨ੍ਹਾਂ ਦੇ ਹਾਲ ਰਹਿਣ ਦਿੱਤੇ ਤੇ ਕਿਤੇ ਕਿਤੇ ਉਨ੍ਹਾਂ ਦੇ ਰਤਾ ਰਤਾ ਉੱਕਣ ਵਾਲੇ ਟਿਕਾਣੇ ਆਪਣੀ ਟਿੱਪਣੀ ਦੀ ਤੁਕ ਪਾ ਕੇ ਵੀ ਸਾਡੀ ਰਹਿਬਰੀ ਲਈ ਰੱਖ ਲਏ। ਸੋ ਐਕੁਰਾਂ ਤੇ ਐਕਰਾਂ ਦੇ ਹੀ ਹੋਰ ਰੰਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਉ ਉਤਰਦੇ ਰਹੇ ਤੇ ਪੰਜਵੇਂ ਜਾਮੇ ਮਿਹਰਾਂ ਵਾਲੇ ਨੇ ਸਾਰੀ ਬਾਣੀ ਇਕੱਠੀ ਕਰਕੇ ਇਸ ਸਰਗੁਣ ਸ਼ਬਦ ਬ੍ਰਹਮ ਨੂੰ ਇਕ ਬੀੜ ਵਿਚ ਸਾਕਾਰ ਰੂਪ ਵਿਚ, 'ਸਮੱਗ੍ਰ ਰੂਪ ਧਾਰੀ' ਕਰ ਦਿੱਤਾ। ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਹਿਲਾਂ ਪਰਮਾਤਮ ਮੰਡਲਾਂ ਤੋਂ ਗਿਆਨ ਦਾ ਰੂਪ ਲੈ ਕੇ ਨਿਰਮਲ ਨਿਰੋਲ ਗੁਰੂ-ਹਿਰਦੇ ਵਿਚ ਪ੍ਰਕਾਸ਼ਤ ਹੋਏ ਤੇ ਉਥੋਂ ਮਹਾਨ ਉਚ ਕਾਵਯ ਤੇ ਅਰਸ਼ੀ ਸੰਗੀਤ ਲਹਿਰਾਉ ਵਾਲੀ ਬੋਲੀ ਵਿਚ ਰੂਪ ਧਾਰੀ ਹੋ ਕਰਕੇ ਬਾਣੀ ਰੂਪ ਪ੍ਰਗਟੇ ਤੇ ਉਸੇ ਸੰਗੀਤਕ ਰੰਗ ਦੀ ਤਰਤੀਬ ਵਿਚ ਦਾਤਾ ਗੁਰੂ ਜੀ ਨੇ ਉਸ ਇਲਾਹੀ ਗਿਆਨ ਨੂੰ ਸ਼ਬਦ ਬ੍ਰਹਮ ਦੇ ਸਰਗੁਣ ਸਰੂਪ ਤੋਂ ਸਾਕਾਰ ਰੂਪ ਦਿੰਦਿਆਂ ਮੂਰਤੀ-ਮਾਨ ਕੀਤਾ।

'ਇਨਸਾਨ ਦੇ ਇਸ ਸਰੀਰ ਵਿਚ ਸਾਰੇ ਰਸਾਂ ਤੋਂ ਉੱਚਾ ਰਸ ਸੰਗੀਤ ਹੈ ਅਤੇ ਸਾਰੇ ਸਥੂਲ ਰਸਾਂ ਤੋਂ ਵੈਰਾਗਵਾਨ ਕਰਕੇ ਅਤੇ ਉੱਚਿਆਂ ਕਰਕੇ ਵਿਸਮਾਦ ਵਿਚ ਲੈ ਜਾਣ ਵੱਲ ਵੀ ਸੰਗੀਤ ਨੂੰ ਵਿਸਮਾਦ ਰਸ ਉਨ੍ਹਾਂ ਰਸਾਂ ਤੋਂ ਉੱਚਾ ਰਸ ਹੈ ਜੋ ਸਾਡੇ ਵਿਚ ਨਿਰੇ ਸਰੀਰਕ ਰਸ ਹਨ। ਇਹ ਇਨ੍ਹਾਂ ਰਸਾਂ ਤੋਂ ਉੱਚਾ ਰਸ ਕਿਸੇ ਅਕਹਿ ਸੁੰਦਰਤਾ ਦੇ ਅਚਾਨਕ ਝਲਕੇ ਵੱਜਣ ਤੋਂ ਅਥਵਾ ਕਿਸੇ ਤਰ੍ਹਾਂ ਸਰੀਰਕ ਰਸਾਂ ਦੇ ਊਰਧਗਾਮੀ ਹੋ ਜਾਣ ਤੋਂ ਅਥਵਾ ਸੰਗੀਤ ਆਦਿ ਦੇ ਪ੍ਰਭਾਉ ਤੋਂ ਉਪਜਦਾ ਹੈ।

**ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨਾ ਜਾਇ॥੨੪॥** *[ਸਲੋਕ ਮ: ੪, ਸਲੋਕ ਵਾਰਾਂ ਤੋਂ ਵਧੀਕ*

'ਵਿਸਮਾਦ ਤੋਂ ਅਗੇਰੇ ਆਤਮ ਰਸ ਤੇ ਪਰਮਾਤਮ ਮੇਲ ਦਾ ਰਸ ਹੈ। ਇਸ ਕਰਕੇ ਸੰਗੀਤ ਸਤਿਗੁਰਾਂ ਨੇ ਵਰਤਿਆ ਬਦੱਰਕਾ 'ਹਰੀ-ਜਸ' ਦਾ ਤੇ ਹਰੀ-ਜਸ ਬਾਬਤ ਫ਼ੁਰਮਾਇਆ:

**'ਜਿਸਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ'॥੨੫॥** *[ਜਪੁਜੀ ਮ. ੧*

'ਹੁਣ ਸੰਗੀਤ ਤੇ ਹਰੀ-ਜਸ ਰਲ ਕੇ ਕੀ ਸ਼ੈ ਬਣ ਗਈ? 'ਹਰੀ ਕੀਰਤਨ'।

ਹਰੀ ਕੀਰਤਨ ਬਾਬਤ ਆਪ ਨੇ ਫ਼ੁਰਮਾਇਆ :

**"ਕੀਰਤਨ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥"** *[ਰਾਮਕਲੀ ਮ: ੫*

'ਸਤਿਗੁਰੂ ਆਗਮ ਦਾ ਪ੍ਰਯੋਜਨ ਤੇ ਸ੍ਰੀ ਗੁਰੂ ਗ੍ਰੰਥ ਰੂਪ ਵਿਚ ਵਾਹਿਗੁਰੂ ਬਖ਼ਸ਼ੇ ਗੁਰੂ ਦੁਆਰਾ ਆਏ ਗਿਆਨ ਦੀ ਸੰਭਾਲ ਇਸੇ ਪ੍ਰਯੋਜਨ ਲਈ ਹੈ ਕਿ ਸਾਨੂੰ 'ਕੀਰਤਨ ਨਿਰਮੋਲਕ ਹੀਰਾ' ਮਿਲੇ ਤੇ ਸਾਡਾ ਉਧਾਰ ਹੋਵੇ। ਇਸ ਕਰਕੇ ਪੰਚਮ ਪਾਤਸ਼ਾਹ ਜੀ ਨੇ ਸੰਗੀਤ ਦੀ ਹੀ ਕਿਸੇ ਵਿਉਂਤ ਵਿਚ ਰੂਪਮਾਨ ਕੀਤਾ, ਸਿਫ਼ਤ ਸਲਾਹ ਤੇ ਵਾਹਿਗੁਰੂ ਦੇ ਬਖ਼ਸ਼ੇ ਸ਼ਬਦ ਨੂੰ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ।

'ਧਰਮ ਜਾਂ ਮਜ਼ਹਬ ਦਾ ਪ੍ਰਯੋਜਨ ਹੁੰਦਾ ਹੈ 'ਜੀਵਨ'। ਆਤਮ ਜੀਵਨ ਕਹੋ, ਰੂਪਾਨੀ ਜ਼ਿੰਦਗੀ ਕਹੋ, ਪ੍ਰਬੁੱਧ ਜੀਵਨ ਕਹੋ, ਗੁਰ ਸਿੱਖੀ ਮੂਜਬ 'ਕਰਤਾਰ' ਨਾਲ 'ਕੀਤੇ ਹੋਏ' ਦਾ ਸਦਾ ਮਿਲਵੇਂ ਮੇਲ ਵਿਚ ਬਤੀਤ ਹੋ ਰਿਹਾ ਜੀਵਨ ਕਹੋ, ਇਹ ਜੀਵਨ ਦਾਨ ਕਰਨਾ ਪ੍ਰਯੋਜਨ ਹੁੰਦਾ ਹੈ ਗੁਰੂ ਅਵਤਾਰ ਦਾ।

**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥** *[ਸੂਹੀ ਮਹਲਾ ੫*

'ਇਸੇ ਪ੍ਰਯੋਜਨ ਲਈ ਸਤਿਗੁਰੂ ਜੀ ਨੇ ਕੀਰਤਨ ਦੀ ਲਹਿਰ ਚਲਾਈ ਹੈ ਜੋ ਮਨ ਦ੍ਰਵੇ, ਜੁੜੇ ਤੇ ਗੁਰਬਾਣੀ ਵਿਚ ਦਿੱਤੀ ਸਿਖਿਆ ਨਾਲ ਆਪਾ ਪਛਾਣੇ ਤੇ ਪਰਮਾਤਮ ਮੇਲ ਲਈ ਤਿਆਰ ਹੋਵੇ।'

ਇਸੇ ਵਾਸਤੇ ਸ੍ਰੀਮਾਨ ਭਾਈ ਸਾਹਿਬ ਜੀ ਅੱਗੇ ਚਲ ਕੇ ਦੱਸਦੇ ਹਨ ਕਿ ਪੁਰਾਤਨ ਸਮਿਆਂ ਵਿਚ ਜਦੋਂ ਸਿੱਖੀ ਦੀ ਰਹਿਣੀ ਮੁਖ ਸੀ, ਕੀਰਤਨ ਕਰਨ ਵਾਲੇ ਹਰੀ ਕੀਰਤਨ ਦੇ ਪ੍ਰਚਾਰਕ ਰਬਾਬੀ ਤੇ ਰਾਗੀ ਆਪਣੇ ਕੀਰਤਨ ਵਿਚ ਇਕ ਸ਼ਬਦ ਦਾ ਕੀਰਤਨ ਕਰਦਿਆਂ, ਉਸ ਭਾਵ ਦੇ ਹੋਰ ਸ਼ਬਦ ਜਾਂ ਤੁਕਾਂ ਉਸ ਭਾਵ ਨੂੰ ਨਿਰੂਪਣ ਕਰਨ ਲਈ ਜਾਂ ਉਸ ਭਾਵ ਦੇ ਲੱਗਦੇ ਪਹਿਲੂਆਂ ਪਰ ਰੌਸ਼ਨੀ ਪਾਉਣ ਲਈ ਆਪਣੇ ਕੀਰਤਨਾਂ ਵਿਚ ਸੁਣਾਇਆ ਕਰਦੇ ਸਨ, ਜਿਸਨੂੰ ਪ੍ਰਮਾਣ ਦੇਣਾ ਕਿਹਾ ਕਰਦੇ ਸਨ।

ਉਸ ਸਮੇਂ ਹਰ ਇਕ ਸਿੱਖ ਬਣਦਾ ਹੀ ਸਤਿਗੁਰਾਂ ਤੋਂ ਨਾਮ ਲੈ ਕੇ ਤੇ ਉਸਦੀ ਕਮਾਈ ਕਰਕੇ ਸੀ। ਸੋ ਨਾਮ ਦਾ ਅਭਿਆਸ ਮੁਖ ਕਰਤੱਵ ਸਿੱਖੀ ਦਾ ਹੁੰਦਾ ਸੀ ਤੇ ਨਾਮ ਪ੍ਰੇਮੀ ਜੀਊਂਦਾ ਕੀਰਤਨ ਦੇ ਆਧਾਰ 'ਤੇ ਹੈ, ਇਸ ਕਰਕੇ ਸਿੱਖਾਂ ਨੂੰ ਵੀ ਗੁਰਬਾਣੀ ਦੀ ਬੜੀ ਸੋਝੀ ਹੁੰਦੀ ਸੀ ਤੇ ਪਰਮਾਣਾਂ ਸੰਯੁਕਤ ਕੀਰਤਨ ਨਾਲ ਉਨ੍ਹਾਂ ਦੇ ਮਨ ਸੁਖੀ ਤੇ ਪ੍ਰਬੁੱਧ ਹੁੰਦੇ ਸਨ। ਇਸ ਤਰ੍ਹਾਂ ਸ਼ਬਦ-ਰਸੀਏ ਹੋਣ ਕਰਕੇ ਉਨ੍ਹਾਂ ਨੂੰ ਵਿਆਖਿਆ ਸੁਣਨ ਦੀ ਲੋੜ ਨਹੀਂ ਸੀ ਪੈਂਦੀ। ਰਾਗੀ ਰਬਾਬੀ ਦੀ ਪ੍ਰਮਾਣ ਦੇਣ ਦੀ ਲਿਆਕਤ ਵਿਆਖਿਆ ਦਾ ਪੂਰਾ ਕੰਮ ਦੇ ਜਾਂਦੀ ਸੀ। ਉਸ ਸਮੇਂ ਰਾਗੀ ਰਬਾਬੀ ਦਾ ਸਤਿਕਾਰ ਤ੍ਰੈ ਗੱਲਾਂ ਪਰ ਹੁੰਦਾ ਸੀ :

"ਇਕ ਉਸਦਾ ਆਪਣਾ ਜੀਵਨ;

"ਦੂਸਰੇ ਉਸਦੇ ਕੀਰਤਨ ਵਿਚ ਉਸਦੀ ਪ੍ਰਮਾਣ ਦੇਣ ਦੀ ਲਿਆਕਤ ਜਿਸ ਨਾਲ ਕਿ ਸ੍ਰੋਤਿਆਂ ਨੂੰ ਗਾਏ ਜਾ ਰਹੇ ਸ਼ਬਦ ਦੇ ਸਾਰੇ ਪਹਿਲੂ ਗੁਰਬਾਣੀ ਦੇ ਪ੍ਰਮਾਣਾਂ ਨਾਲ ਸਾਫ਼ ਸਮਝ ਪੈ ਜਾਣ ਤੇ ਲਿਵ ਦੀ ਤਾਰ ਜੋ ਸ਼ਬਦ ਨਾਲ ਬਣ ਰਹੀ ਹੈ, ਟੁਰੀ ਰਹੇ;

'ਤੀਸਰੇ ਉਸਦੇ ਗਾਉਣ ਵਿਚ ਰਾਗ ਦੇ 'ਸੁਰ ਤਾਲ ਤੇ ਲੈਅ' ਵਿਚ ਅਜੋੜ ਨਾ ਪਵੇ ਤੇ ਬਾਵਜੂਦ ਇਸਦੇ ਕਿ ਉਹ ਗਾਉਣ ਵਜਾਉਣ ਵਿਚ ਪ੍ਰਸਤਾਰ ਨੂੰ ਵਰਤੇ, ਉਹਦੀ ਬਾਣੀ ਸ੍ਰੋਤਿਆਂ ਨੂੰ ਸ਼ੁੱਧ ਸਮਝ ਪੈ ਜਾਵੇ। ਉਸਦੇ ਤਾਨਾਂ ਪਲਟਿਆਂ ਵਿਚ ਗੁਰਬਾਣੀ ਦੇ ਅੱਖਰ, ਲਗਮਾਤ੍ਰ ਤੇ ਪਦਾਂ ਦੀ ਸਾਫ਼ ਸਮਝ ਆ ਜਾਵੇ।"

ਸੋ ਇਸ ਪੁਸਤਕ ਦਾ ਆਰੰਭ ਜਿਥੇ ਯੂਨੀਵਰਸਿਟੀ ਵਿਚ 'ਗੁਰਮਤਿ ਸੰਗੀਤ' ਮਨਜ਼ੂਰ ਕਰਾਉਣ ਲਈ 'ਗੁਰਮਤਿ ਸੰਗੀਤ ਨਿਰੂਪਣ' ਕਰਨ ਦੇ ਉਤਸ਼ਾਹ ਨਾਲ ਹੋਇਆ ਹੈ, ਉਥੇ ਇਸਦੀ ਅਸਲ ਸਫਲਤਾ ਇਹ ਹੈ ਜੋ ਸੰਗਤਾਂ ਵਿਚ 'ਗੁਰਮਤਿ ਸੰਗੀਤ' ਪਰਚੱਲਤ ਹੋਵੇ—ਰਾਗੀ ਰਬਾਬੀ ਸੱਜਣ ਮਿਹਨਤਾਂ ਕਰਨ, ਜੋ—

੧. ਗੁਰਬਾਣੀ ਰਾਗਾਂ ਵਿਚ ਗਾਇਨ ਹੋਵੇ।

੨. ਤੇ ਰਾਗ ਗੁਰਬਾਣੀ ਦੇ ਆਸ਼ੇ ਅਨੁਕੂਲ ਤਾਸੀਰ ਪੈਦਾ ਕਰਨ ਵਾਲੇ ਹੋਵਣ।

੩. ਰਾਗ ਆਪਣੇ ਸਮੇਂ ਸਿਰ ਗਾਏ ਜਾਣ।

੪. ਕੀਰਤਨ ਨਿਰੋਲ ਗੁਰਬਾਣੀ ਤੇ ਪ੍ਰਮਾਣੀਕ ਬਾਣੀਆਂ ਦੇ ਹੋਣ।

੫. ਕੀਰਤਨ ਵਿਚ ਵਿਆਖਿਆ ਨਾ ਕੀਤੀ ਜਾਵੇ—ਵਿਆਖਿਆ ਅਕਸਰ ਬੁੱਧੀ ਮੰਡਲ ਦਾ ਚਮਤਕਾਰ ਹੁੰਦਾ ਹੈ ਤੇ ਕੀਰਤਨ ਦੀ ਪਹੁੰਚ ਬੁੱਧੀ ਮੰਡਲ ਤੋਂ ਉਚੇਰੇ ਆਤਮ ਮੰਡਲ ਵਿਚ ਹੁੰਦੀ ਹੈ—ਕਈ ਵੇਰ ਤਾਂ ਸੰਗਤ ਕੀਰਤਨ ਵਿਚ ਗੁਰੂ ਚਰਨਾਂ ਨਾਲ ਪਰੋਤੀ ਜਾ ਕੇ ਅਤਿ ਉੱਚੀ ਉਡਾਰੀ ਮਾਰਦੀ ਹੈ, ਇਥੋਂ ਤੀਕ ਕਿ ਨਿਰੰਕਾਰ ਉਸ ਨੂੰ ਆਪਣੇ ਚਰਨ ਸ਼ਰਨ ਸਮਾ ਲੈਂਦੇ ਹਨ ਤੇ ਸੁਰਤ ਏਸ ਕਾਲ ਤੋਂ ਪਰੇ ਅਕਾਲ ਪੁਰਖ ਦੀ ਗੋਦ ਵਿਚ ਜਾ ਸਮਾਉਂਦੀ ਹੈ।

ਐਉਂ ਚੜ੍ਹੀ ਸੁਰਤ ਨੂੰ ਹੇਠਾਂ ਵਿਚਾਰ ਮੰਡਲ ਵਿਚ ਲਿਆਉਣਾ ਹਾਨੀਕਾਰਕ ਹੈ ਤੇ ਇਸ ਤੋਂ ਵੀ ਵਧੀਕ ਹਾਨੀਕਾਰਕ ਹੈ ਇਹ ਕੁਰੀਤੀ, ਜੋ ਗਾਏ ਜਾ ਰਹੇ ਸ਼ਬਦਾਂ ਵਿਚ ਅਰਦਾਸੇ ਕਰਦੇ ਹਨ। ਸਾਰੇ ਅਰਦਾਸੇ ਚੌਂਕੀ ਦੇ ਭੋਗ ਪਰ ਹੋਣੇ ਚਾਹੀਦੇ ਹਨ ਤੇ ਵਿਆਖਿਆ ਕੀਰਤਨ ਦੇ ਭੋਗ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਹੁਕਮ ਪਰ ਹੋਵੇ ਜਿਵੇਂ ਕਿ ਕਰਦੇ ਸਨ ਸ੍ਰੀਮਾਨ ਸੰਤ ਸੰਗਤ ਸਿੰਘ ਜੀ ਮਹਾਰਾਜ। ਕੀਰਤਨ ਕੀਰਤਨ ਹੋਵੇ, ਵਿਆਖਿਆ ਵਿਆਖਿਆ ਹੋਵੇ, ਮਿਲ-ਗੋਭਾ ਨਾ ਹੋਵੇ।

੬. ਪੁਰਾਤਨ ਸਮੇਂ ਵਿਚ ਰਾਗੀ ਸਿੰਘ ਗੁਰਬਾਣੀ ਵਿਚ ਇਤਨੇ ਨਿਪੁੰਨ ਹੁੰਦੇ ਸਨ ਤੇ ਉਹ ਪਰਮਾਣ ਪੁਸਤਕਾਂ ਤੋਂ ਘੋਟਾ ਲਾ ਕੇ ਨਹੀਂ ਸੀ ਯਾਦ ਕਰਦੇ ਸਗੋਂ ਗੁਰਬਾਣੀ ਦਾ ਵਿਚਾਰ ਸਹਿਤ ਇਤਨਾ ਨਿਜ ਨਿਜੀ ਅਭਿਆਸ ਕਰਦੇ ਸਨ ਕਿ ਕੀਰਤਨ ਕਰਦਿਆਂ ਨੂੰ ਉਸੇ ਭਾਵ ਦੀਆਂ ਗੁਰਬਾਣੀ ਦੀਆਂ ਤੁਕਾਂ ਸੁਤੇ ਸਫੁਰਨ ਹੁੰਦੀਆਂ ਸਨ—ਅਭਿਆਸੀਆਂ ਦੀ ਅਜ਼ਮੂਦਾ ਮਰਮ ਦੀ ਗੱਲ ਇਹ ਹੈ ਕਿ ਕੀਰਤਨ ਸਮੇਂ ਸੁਤੇ ਸਿਮ੍ਰਤੀ ਵਿਚ ਜੋ ਤੁਕਾਂ ਪ੍ਰਕਾਸ਼ ਪਾਉਂਦੀਆਂ ਹਨ, ਉਹ ਸਰੋਤਾ ਜਨਾਂ ਨੂੰ ਉਚੇਰਾ ਹੁਲਾਰਾ ਦਿੰਦੀਆਂ ਹਨ (ਕਿਉਂਕਿ ਗਾਇਕ ਦੀ ਬਿਰਤੀ ਰਸ ਝੂਮ ਵਿਚ ਅਰੂੜ ਹੁੰਦੀ ਹੈ ਪਰ ਘੋਟੇ ਵਾਲੀਆਂ ਪ੍ਰਮਾਣਾਂ ਦੀਆਂ ਪੁਸਤਕਾਂ ਤੋਂ ਰਟੀਆਂ ਤੁਕਾਂ ਰਸ ਘਟਾਉਂਦੀਆਂ ਹਨ ਕਿਉਂਕਿ ਗਾਇਕ ਦੀ ਬਿਰਤੀ ਹੇਠਾਂ ਸੋਚ ਮੰਡਲ ਵਿਚ ਪਰਮਾਣ ਦੇਣ ਲਈ ਯੋਗ ਤੁਕਾਂ ਲੱਭਣ ਲਈ ਉਤਰ ਆਉਂਦੀ ਹੈ।

੭. ਫੇਰ ਕੀਰਤਨ ਮਗਰੋਂ ਕੀ ਕਰਨਾ ਚਾਹੀਦਾ ਹੈ ? ਸਤਿਗੁਰੂ ਜੀ ਦੱਸਦੇ ਹਨ :

**ਹਰਿ ਕੀਰਤਨ ਸੁਣੈ ਹਰਿ ਗੁਣ ਰਵਾ ਹਰ ਜਸ ਮਨ ਲਿਖਾ॥**

ਅਰਥਾਤ ਹਰੀ ਦਾ ਕੀਰਤਨ ਸੁਣ ਕੇ (ਕੀਰਤਨ ਵਿਚ ਹਰੀ ਦੇ ਸੁਣੇ) ਗੁਣਾਂ (ਨੂੰ ਮੈਂ) ਜਪਦਾ ਹਾਂ (ਤੇ ਦੁਨੀਆਂ) ਸਹਿਜ ਸੁਭਾ ਵਾਲੇ ਸਰੀਰ ਨਾਲ ਕੰਮ ਕਰਦਿਆਂ ਵੀ ਹਰੀ ਦਾ ਜਸ ਹੀ ਮਨ ਵਿਚ ਲਿਖਾਂ ਭਾਵ ਮਨ ਵਿਚ ਟਿਕਾਵਾਂ (ਜਿਵੇਂ ਕਾਗਦ ਪਰ ਲਿਖਤ ਉਕਰੀ ਜਾਂਦੀ ਹੈ ਤੇ ਫੇਰ ਨਹੀਂ ਮਿਟਦੀ)।

੮. ਅੱਠ ਪਹਿਰ ਨਾਮ ਦਾ ਜਾਰੀ ਪਰਵਾਹ ਹਰੀ ਦਾ ਕੀਰਤਨ ਹੈ। ਤੇ ਅੱਠ ਪਹਿਰ ਨਾਮ ਜਪਣ ਵਾਲੇ ਦੀ ਵਿਆਖਿਆ ਹੀ ਅਸਲ ਵਿਚ ਕਾਰਗਰ ਹੁੰਦੀ ਹੈ। ਸ੍ਰੀਮਾਨ ਸੰਤ ਸੰਗਤ ਸਿੰਘ ਜੀ ਦਾ ਕਥਨ ਹੈ ਕਿ ਕਥਾ ਕਰਨ ਵਾਲੇ ਰੋਜ਼ਾਨਾ ਕਥਾ ਕਰਨ ਤੋਂ ਪਹਿਲੇ ਤਿੰਨ ਘੰਟੇ ਅੰਮ੍ਰਿਤ ਵੇਲੇ ਕੇਵਲ ਨਾਮ ਜਪੇ ਫ਼ੇਰ ਕਥਾ ਕਰੇ। ਤੇ ਕਥਾ ਕਰਨ ਉਪਰੰਤ ਇਕਾਂਤ ਹੋ ਕੇ ਐਸੀ ਲਗਨ ਨਾਲ ਨਾਮ ਜਪੇ ਕਿ ਰਸ ਵਾਲੇ ਨਾਮ ਨਾਲ ਝੂਮ ਉਠੇ ਤੇ ਇਉਂ 'ਮੁਸਕ ਝਕੋਲਿਆ' ਹੋ ਕੇ ਖੇੜੇ ਲਾਣ ਵਾਲਾ ਜੀਵਨ ਬਤੀਤ ਕਰੇ ਤੇ ਖੇੜੇ ਦੀ ਛੂਹ ਲਾਵੇ।

ਇਸ ਪਹਿਲੇ ਭਾਗ ਦੇ ਦੂਜੇ ਕਾਂਡ ਵਿਚ ਭਾਈ ਸਾਹਿਬ ਜੀ ਦਾ ਨੋਟ ਹੈ ਕਿ ਕਿਸ ਪ੍ਰਕਾਰ ਆਪ ਜੀ ਦੇ ਪਰਮ ਸਤਿਕਾਰ ਯੋਗ ਪਿਤਾ ਜੀ ਸ੍ਰੀਮਾਨ ਡਾਕਟਰ ਚਰਨ ਸਿੰਘ ਜੀ 'ਗੁਰਮਤ ਸੰਗੀਤ' ਦੀ ਖੋਜ ਬੜੀ ਮਿਹਨਤ ਨਾਲ ਕਰ ਰਹੇ ਸਨ, ਪਰ ਅਰਸ਼ੀ ਸੱਦਾ ਆ ਜਾਣ ਦੇ ਕਾਰਨ ਆਪ ਡਾਕਟਰ ਸਾਹਿਬ ਉਸ ਖੋਜ ਨੂੰ ਛਾਪੇ ਦਾ ਜਾਮਾ ਨਾ ਪਵਾ ਸਕੇ। ਤੇ ਉਨ੍ਹਾਂ ਦੇ ਕਾਗਜ਼ਾਂ 'ਚੋਂ ਮਿਲੀ ਖੋਜ ਆਪ ਜੀ ਨੇ ਦਿੱਤੀ ਹੈ ਜਿਸ ਵਿਚ ਅੱਡਰੇ ਅੱਡਰੇ ਮਤਾਂ ਦੀ ਰਾਗ ਮਾਲਾਂ ਦੇ ਆਪੋ ਵਿਚ ਟਾਕਰੇ ਨਾਲ ਫ਼ਰਕ ਦੱਸ ਕੇ ਇਹ ਗੱਲ ਸਾਬਤ ਕੀਤੀ ਹੈ ਕਿ 'ਗੁਰਮਤ ਸੰਗੀਤ' ਇਨ੍ਹਾਂ ਤੋਂ ਭਿੰਨ ਹੈ। ਇਹ ਖੋਜ ੧੯੦੮ ਤਕ ਹੋਈ।

ਤੀਜੇ ਚੌਥੇ ਪੰਜਵੇਂ ਕਾਂਡ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਰਾਗਾਂ ਦਾ 'ਖੁਲਾਸਾ ਭੇਦ ਪ੍ਰਭੇਦ' ਤੇ 'ਗੁਰਮਤ ਸੰਗੀਤ ਨਿਰਣੈ' ਦਿੱਤਾ ਹੈ।

ਇਸ ਤੋਂ ਅੱਗੇ 'ਭਲੋ ਭਲੋ ਰੇ ਕੀਰਤਨੀਆ॥' ਦੇ ਸ਼ਬਦ ਦੀ ਸੰਖੇਪ ਵਿਆਖਿਆ ਹੈ, ਜਿਸ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਿਖਿਆ ਨਿਰੂਪਣ ਹੈ।

ਇਹ ਪੁਸਤਕ ਛਪ ਰਹੀ ਸੀ ਕਿ ਇਕ ਹੋਰ ਅਮੋਲਕ ਚੀਜ਼ ਇਸ ਵਿਸ਼ੇ ਪਰ ਲਿਖਤ ਤੇ ਛਾਪੇ ਦਾ ਜਾਮਾ ਪਹਿਨ ਕੇ ਰੂਪਵਾਨ ਹੋਈ, ਉਹ ਹੈ 'ਰਬਾਬ' ਜੋ ਇਸ ੨੬ ਨਵੰਬਰ, ੧੯੫੮ ਦੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਵਸ ਲਈ ਸ੍ਰੀਮਾਨ ਡਾਕਟਰ ਬਲਬੀਰ ਸਿੰਘ ਜੀ ਨੇ ਲਿਖੀ। ਇਸ ਵਿਚ ਰਾਗ ਦੇ ਚੌਥੇ ਪਰਦੇ ਦਾ ਵਰਣਨ ਹੈ। ਅਨਹਦ ਸ਼ਬਦ ਦੀ ਵਿਆਖਿਆ ਹੈ। ਰਾਗ ਦੀ ਤਾਸੀਰ ਦਾ ਜ਼ਿਕਰ—੧੦੦੦ ਵਰ੍ਹੇ ਪਹਿਲੇ ਹੋਏ ਅਰਬ ਦੇਸ ਦੇ ਵਿਦਵਾਨ ਫ਼ਰਾਬੀ ਦਾ, ਹਿੰਦ ਦੇ ਪ੍ਰਾਚੀਨ ਪੁਰਾਣਾਂ ਦਾ, ਪੱਛਮ ਦਾ ਤੇ ਗੁਰਮਤ ਦਾ ਹੈ। ਸੰਗੀਤ ਦੀ ਰੂਪਵਾਨ ਕ੍ਰਿਆ ਗਾਇਕਾਂ ਤੇ ਸ੍ਰੋਤਿਆਂ ਦੇ ਰਸਾਵੇਸ਼ ਦੀ ਅਰੂਪ ਅਨੁਭਵਤਾ (ਨਾਮ ਸਿਮਰਨ ਦੁਆਰਾ ਰਸ ਝੂਮ ਦਾ) ਟਾਕਰਾ ਦੇ ਕੇ ਅਸਲ ਗੱਲ ਅੰਦਰ ਦੀ ਇਕਸੁਰਤਾ (harmony) ਵੱਲ ਧਿਆਨ ਦਿਵਾਇਆ ਹੈ।

## ਭਾਗ ਦੂਜਾ

ਹੈ 'ਗੁਰਮਤਿ ਸੰਗੀਤ ਰਤਨ ਭੰਡਾਰ' ਕ੍ਰਿਤ ਮਾਸਟਰ ਪ੍ਰੇਮ ਸਿੰਘ ਜੀ।

ਇਸ ਵਿਚ

(ੳ) ਰਾਗ, ਤਾਰ ਬਦਲੇ ਵਿਦਵਤਾ ਭਰਪੂਰ ਨਿਜੀ ਤੇ ਹੋਰ ਸੰਗੀਤ ਗ੍ਰੰਥਾਂ ਤੋਂ ਲਈ ਵਿਦਿਆ ਨਿਰੂਪਣ ਹੈ।

(ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਰਾਗਾਂ ਵਿਚ ਉਚਾਰੀ ਬਾਣੀ ਦੀ ਗਿਣਤੀ, ਉਨ੍ਹਾਂ ਰਾਗਾਂ ਦੇ ਲੱਖਣ, ਗਾਉਣ ਦਾ ਸਮਾਂ ਤੇ ਤਾਸੀਰ ਦਿੱਤੀ ਹੈ।

(ੲ) ਹਰੇਕ ਰਾਗ ਵਿਚ ਉਚਾਰੇ ਹੋਏ ਇਕ ਇਕ ਸ਼ਬਦ ਦੇ ਗਾਉਣ ਦਾ ਢੰਗ ਦੱਸਿਆ ਹੈ।

(ਸ) ਨੌਂ ਵਾਰਾਂ ਦੇ ਗਾਉਣ ਦੀ ਧੁਨੀ ਦੱਸੀ ਹੈ।

(ਹ) ਮੁੱਢ ਵਿਚ ਤਾਰ ਦੇ ਵਰਣਨ ਵਿਚ ਤਬਲੇ ਦੀਆਂ ਗਤਾਂ ਦਿੱਤੀਆਂ ਹਨ ਤੇ ਅੰਤ ਵਿਚ ਹਾਰਮੋਨੀਅਮ ਵਾਜੇ ਦਾ ਨਕਸ਼ਾ ਹੈ।

ਇਹ ਪਹਿਲੀ ਪੁਸਤਕ ਵੇਖਣ ਵਿਚ ਆਈ ਹੈ, ਜਿਸ ਵਿਚ 'ਗੁਰਮਤ ਸੰਗੀਤ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈ ਬਾਣੀ ਦੇ ਕ੍ਰਮ ਵਿਚ ਦਿੱਤਾ ਗਿਆ ਹੈ ਤੇ ਰਾਗੀ ਸਿੰਘਾਂ ਤੇ ਰਾਗ ਦੇ ਸ਼ੌਕ ਵਾਲਿਆਂ ਲਈ ਇਕ ਅਮੋਲਕ ਖ਼ਜ਼ਾਨਾ ਹੈ।

## ਭਾਗ ਤੀਜਾ

'ਗੁਰਮਤਿ ਸੰਗੀਤ' ਦਾ ਇਕ ਹਿੱਸਾ ਹੈ। ਇਹ ਕ੍ਰਿਤ ਮਾਸਟਰ ਸੁੰਦਰ ਸਿੰਘ ਜੀ ਦੀ ਹੈ। ਇਸ ਵਿਚ ਰਾਗ ਤੇ ਤਾਲ ਸਿਖਾਉਣ ਦਾ ਢੰਗ ਇਸ ਤਰੀਕੇ ਪਰ ਵਰਣਿਤ ਹੈ ਕਿ ਇਸਦੀ ਮਦਦ ਨਾਲ ਘਰ ਹੀ ਪਰ ਵਿਦਿਆਰਥੀ ਸਿਖ ਸਕਣ। ਇਹ ਪਹਿਲੀ ਵੇਰ ੧੯੧੩ ਵਿਚ ਵਜ਼ੀਰ ਹਿੰਦ ਪ੍ਰੈੱਸ ਅੰਮ੍ਰਿਤਸਰ ਵਿਚ ਛਪੀ ਤੇ ਇਸ ਵਿਚ ਪੰਨਾ ੮ ਤੇ ੯ ਪਰ ਆਏ ੨੩ ਰਾਗਾਂ ਵਿਚ ਗੁਰਬਾਣੀ ਦੇ ਇਕ ਇਕ, ਦੋ ਦੋ ਸ਼ਬਦਾਂ ਦੇ ਗਾਉਣ ਦਾ ਢੰਗ ਸਿਖਾਇਆ ਗਿਆ ਹੈ। ਜੋ ਹਿੱਸਾ ਛਪਿਆ ਹੈ ਉਸ ਵਿਚ ਰਾਗ ਦੀ ਸਿਖਲਾਈ ਦਾ ਢੰਗ ਤੇ ਤਬਲੇ ਦੀ ਸਿਖਿਆ ਦਾ ਪੂਰਾ ਵਰਣਨ ਆ ਗਿਆ ਹੈ ਤੇ ਪਹਿਲੇ ਰਾਗ 'ਸ੍ਰੀ ਆਸਾ ਰਾਗ' ਦੀ ਸਿਖਿਆ ਦਾ ਨਮੂਨਾ ਵੀ ਆ ਗਿਆ ਹੈ।

ਇਸ ਪੁਸਤਕ ਦੇ ਕਾਪੀ ਰਾਈਟ ਸ੍ਰੀਮਾਨ ਡਾਕਟਰ ਬਲਬੀਰ ਸਿੰਘ ਜੀ ਪਾਸ ਹਨ ਤੇ ਆਪ ਜੀ ਪਾਸੋਂ ਛਾਪਣ ਦੀ ਇਕ ਵੇਰ ਦੀ ਆਗਿਆ ਲਈ ਗਈ ਹੈ। ਇਸ ਪੁਸਤਕ ਵਿਚ ਕਈ ਸ਼ਬਦ ਉਨ੍ਹਾਂ ਰਾਗਾਂ ਵਿਚ ਉਚਾਰੇ ਹੋਏ ਨਹੀਂ ਹਨ ਜਿਨ੍ਹਾਂ ਵਿਚ ਕਿ ਗਾਇਨ ਕਰਨ ਦੇ ਢੰਗ ਲਿਖੇ ਹਨ। ਜਿਵੇਂ ਰਾਗ ਆਸਾ ਵਿਚ "ਕੁਚਲ ਕਠੋਰ ਕਪਟ ਕਾਮੀ॥" ਦਾ ਜੋ ਸ਼ਬਦ ਗਾਇਨ ਕਰਨਾ ਸਿਖਾਇਆ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਾਨੜਾ ਰਾਗ ਵਿਚ ਹੈ। ਇਸ ਲਈ ਇਸ ਪੁਸਤਕ ਦੇ ਫੁਟਨੋਟਾਂ ਵਿਚ ਨਾਲ ਨਾਲ ਉਸੇ ਹੀ ਰਾਗ ਵਿਚ ਸ਼ਬਦ ਦੇ ਕੇ ਉਸਦੇ ਵਜਾਉਣ ਦਾ ਢੰਗ ਦੱਸਣਾ ਜ਼ਰੂਰੀ ਹੈ, ਜਿਸ ਲਈ ਇਹ ਘਰ ਬੈਠੇ ਕੀਰਤਨ ਸਿਖਾਉਣ ਵਾਲੀ ਪੂਰੀ ਪੁਸਤਕ ਕਿਸੇ ਗੁਣੀ ਜਨ ਤੋਂ ਇਹ ਵਾਧਾ ਕਰਵਾ ਕੇ ਵੱਖਰੇ ਛਾਪੀ ਜਾਵੇਗੀ।

## ਚੌਥੇ ਭਾਗ

ਵਿਚ ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਨੇ ਅਨੇਕਾਂ ਮੌਸੀਕੀ ਦੀਆਂ ਪੁਸਤਕਾਂ ਤੋਂ ਤੇ ਰਾਗੀ ਸਿੰਘਾਂ ਪਾਸੋਂ ਜਿਹੜੀ ਨੌਂ ਧੁਨਾਂ 'ਤੇ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਪਰ ਖੋਜ ਕੀਤੀ ਸੀ ਤੇ ਜਿਹੜੀ ਅੱਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਛਪੀ ਸੀ, ਉਹ ਦਿੱਤੀ ਹੈ।

## ਪੰਜਵਾਂ ਭਾਗ

ਭਾਈ ਮੋਹਨ ਸਿੰਘ ਜੀ ਰੇਡੀਓ ਸਿੰਗਰ, ਜੋ ੩੯ਵੀਂ ਸਿੱਖ ਵਿਦਿਅਕ ਕਾਨਫ੍ਰੰਸ ਦੇ 'ਸਿਰੀ ਰਾਗ' ਪਰ ਹੋਏ ਇਨਾਮੀ ਕਵੀ ਦਰਬਾਰ ਵਿਚ ਪਹਿਲੇ ਨੰਬਰ 'ਤੇ ਆਏ ਸਨ ਤੇ ਰਾਗ ਦੇ ਮਾਹਿਰ ਰਸੀਏ ਰਾਗੀ ਹਨ, ਦਾ ਲਿਖਿਆ ਹੈ। ਆਪ ਇਸ ਕਿਤਾਬ ਛਪਣ ਦੇ ਸਮੇਂ ਸ੍ਰੀ ਅੰਮ੍ਰਿਤਸਰ ਜੀ ਆਏ ਤੇ ਆਪ ਜਿਤਨੇ ਗੁਰਮਤ ਦੇ ਰਾਗ ਜਾਣਦੇ ਸਨ, ਉਨ੍ਹਾਂ ਦਾ ਵਰਣਨ ਆਪ ਨੇ ਲਿਖ ਦਿੱਤਾ ਹੈ, ਜਿਹੜਾ ਕਿ ਗਾਇਕਾਂ ਨੂੰ ਮਿਹਨਤਾਂ ਵਿਚ ਮਦਦ ਦੇਵੇਗਾ।

ਇਹ ਪੁਸਤਕ 'ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ' ਹੈ, ਗੁਣੀ ਜਨ ਇਸਨੂੰ ਸੋਧਣ ਤੇ ਇਸ ਵਿਚ ਯੋਗ ਵਾਧੇ ਕਰਨ ਤਾਂ ਜੋ 'ਗੁਰਮਤ ਸੰਗੀਤ ਨਿਰਣਯ' ਪੁਸਤਕ ਰਾਗੀਆਂ ਲਈ ਤੇ ਕਾਲਜਾਂ ਦੇ ਰਾਗ ਦੇ ਵਿਦਿਆਰਥੀਆਂ ਲਈ ਕੋਰਸ ਦੀ ਸਕਲ ਵਿਚ ਛਪ ਜਾਵੇ ਤੇ ਪੰਥ ਵਿਚ ਸਤਿਗੁਰੂ ਸਾਹਿਬਾਨ ਜੀ ਦੀ ਦੱਸੀ ਹੋਈ ਰੀਤ ਪਰ ਕੀਰਤਨ ਦਾ ਪ੍ਰਚਾਰ ਹੋਵੇ ਜਿਸਦੇ ਅਭਿਆਸ ਨਾਲ 'ਲੋਕ ਸੁਖੀਏ ਪ੍ਰਲੋਕ ਸੁਹੇਲੇ॥' ਹੋਣ।

ਸ੍ਰੀ ਅੰਮ੍ਰਿਤਸਰ

***ਸੰਪਾਦਕ***

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥

ਗੁਰਮਤਿ ਸੰਗੀਤ ਪਰ ਹੁਣ ਤੀਕ ਮਿਲੀ ਖੋਜ ਦਾ

## ਭਾਗ ਪਹਿਲਾ

# ਗੁਰਮਤਿ ਸੰਗੀਤ ਨਿਰਣਯ

—ਇਸ ਵਿਚ—

ਰਾਗ ਦੀ ਉਤਪਤੀ ਬ੍ਰਹਿਮੰਡ ਤੇ ਪਿੰਡ ਦੇ ਅਰੂਪ ਰੂਪ ਰਾਗ ਦੇ ਰੂਪਵਾਨ ਹੋਣ ਦਾ ਅਨੁਭਵੀ ਵਰਣਨ ਸ੍ਰੀ ਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ ਅਦੁੱਤੀ ਕਲਮ ਦਾ ਲਿਖਿਆ ਹੈ ਤੇ ਪੰਥ ਰਤਨ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ ਗੁਰਮਤਿ ਸੰਗੀਤ ਨੂੰ ਗੁਰੂ ਜੀ ਦਾ ਆਪਣਾ ਵੱਖਰਾ ਮਤ ਨਿਰਣਯ ਕਰਨ ਦੀ ਵਿਦਵਤਾ-ਭਰੀ ਖੋਜ ਹੈ।

ਅਨਹਦ ਸ਼ਬਦ ਦੀ ਪੁਰਾਣਕ ਪੱਛਮੀ ਤੇ ਅਰਬ ਦੇਸ ਦਾ (੧੦੦੦ ਕੁ ਵਰ੍ਹੇ ਦੀ ਪਹਿਲੀ ਖੋਜ ਦਾ ਪਿਛਵਾੜਾ) ਵਰਣਨ ਕਰਕੇ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਨੇ ਆਪਣੇ ਲੇਖ 'ਰਬਾਬ' ਵਿਚ ਗੁਰਮਤਿ ਦੀ ਵਿਆਖਿਆ ਕੀਤੀ ਹੈ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਸ਼ਬਦ ਦੇ ਭਾਵ ਤੇ ਰਾਗ ਦੀ ਤਾਸੀਰ*

**[ਲਿਖਤ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ]**

ਧਾਰਨਾਂ ਵੱਲ ਪੰਜਵੇਂ ਗੁਰੂ ਜੀ ਦਾ ਵਿਸ਼ੇਸ਼ ਧਿਆਨ ਇਸ ਲਈ ਸੀ ਕਿ ਸ਼ਬਦ ਰਾਗ ਦੀ ਐਸੀ ਤਰਜ਼ ਵਿਚ ਗਾਇਆ ਜਾਵੇ ਕਿ ਜਿਸ ਤਰਜ਼ ਵਿਚ ਸੰਗੀਤਕ ਕਾਇਦਿਆਂ ਅਨੁਸਾਰ ਉਹੋ ਭਾਵ ਪੈਦਾ ਕਰ ਦੇਣ ਦੀ ਰਚਨਾ ਦੇ ਅਰਥ ਭਾਵ ਵਿਚ ਤਾਸੀਰ ਹੈ ਅਰਥਾਤ ਸ਼ਬਦਾਂ ਦਾ ਅਰਥ ਭਾਵ ਤੇ ਧਾਰਨਾਂ ਦਾ ਸੰਗੀਤਕ ਅਸਰ ਦਿਲ ਪਰ ਇਕੋ ਕਿਸਮ ਦਾ ਵਲਵਲਾ ਪੈਦਾ ਕਰਨ। ਇਸ ਗੱਲ ਨੂੰ ਜੈਸਾ ਕਿ ਪੰਚਮ ਗੁਰੂ ਜੀ ਆਪ ਅਦਾ ਕਰ ਸਕਦੇ ਸਨ, ਵਿਰਲੇ ਗਵੱਈਏ ਕਰ ਸਕਦੇ ਹਨ, ਇਹੋ ਕਾਰਨ ਸੀ ਕਿ ਆਪ ਨੇ ਰਾਗੀਆਂ ਦੀ ਸੰਪ੍ਰਦਾ ਟੋਰੀ ਅਰ ਉਨ੍ਹਾਂ ਨੂੰ ਸ਼ਬਦ ਦਾ ਅਰਥ ਭਾਵ ਤੇ ਸੰਗੀਤ ਦਾ ਉਹੋ ਭਾਵ ਪੈਦਾ ਕਰਨ ਵਾਲੀ ਤਰਜ਼ ਦਾ ਭੇਤ ਤੇ ਆਪ ਮੇਲ ਲੈਣਾ ਸਿਖਲਾਇਆ ਤੇ ਅਗੋਂ ਲਈ ਜਾਚ ਦੱਸੀ। ਇਸ ਤਰ੍ਹਾਂ ਭੇਤ ਦੇ ਹੁਨਰ ਅਜੇ ਤਕ ਗੁਰੂ ਸਾਹਿਬਾਂ ਦੇ ਸੁਝਾਏ ਹੋਏ ਰਬਾਬੀਆਂ ਪਾਸ ਸਨ, ਹੁਣ ਸ੍ਰੀ ਗੁਰੂ ਜੀ ਨੇ ਰਾਗੀ ਬਣਾਏ ਤੇ ਉਨ੍ਹਾਂ ਨੂੰ ਸਿਖਾਏ, ਪਰ ਸ਼ੋਕ ਹੈ ਕਿ ਰਾਗੀਆਂ ਨੇ ਕੁਝ ਚਿਰ ਤੋਂ ਇਨ੍ਹਾਂ ਗੱਲਾਂ ਨੂੰ ਛੱਡ ਦਿੱਤਾ ਹੈ ਅਤੇ ਵਿਰਲੇ ਹਨ ਜਿਨ੍ਹਾਂ ਪਾਸ ਸਨਾਤਨ ਧਾਰਨਾਂ ਤੇ ਗੁਰਮਤ ਸੰਗੀਤ ਦੇ ਅਸੂਲਾਂ ਦਾ ਥਹੁ ਹੈ। ਨਾਟਕ ਦੀਆਂ ਚਲੰਤ ਤਰਜ਼ਾਂ ਤੇ ਮਿਲਵੇਂ ਰਾਗਾਂ ਦੀਆਂ ਧਾਰਨਾਂ ਅਰ ਟੱਪੇ ਦੀ ਗਵਾਈ ਦਾ ਟੁੱਟਾ ਫੁੱਟਾ ਸਾਮਾਨ ਲੈ ਕੇ ਗੁਰਸ਼ਬਦ ਉਨ੍ਹਾਂ ਰਾਗਾਂ ਵਿਚ ਗਾਏ ਜਾਂਦੇ ਹਨ, ਜੋ ਅਰਥ ਭਾਵ ਨਾਲ ਯੋਜਨਾ ਅਕਸਰ ਨਹੀਂ ਖਾਂਦੇ, ਜਿਸ ਤਰ੍ਹਾਂ : ਸ਼ਬਦ ਦਾ ਭਾਵ ਚਿਤ ਤੋਂ ਸ਼ੁਕਰ ਪੈਦਾ ਕਰਨ ਦਾ ਹੈ। ਧਾਰਨਾਂ ਤੇ ਰਾਗ ਉਸ ਵਿਚ ਗਾਇਆ ਜਾਂਦਾ ਹੈ ਜੋ ਚਿਤ ਪਰ ਵੈਰਾਗ ਪੈਦਾ ਕਰਨ ਵਾਲੀ ਹੈ। ਹਰ ਕੋਈ ਸੰਗੀਤ ਵਿਦਿਆ ਦਾ ਡੂੰਘਾ ਜਾਣੂ ਨਹੀਂ ਹੁੰਦਾ ਜੋ ਇੰਨਾ ਫਰਕ ਆਪ ਸਮਝ ਸਕੇ, ਸੋ ਉਹ ਮਹਾਨ ਰਸ ਪੈਦਾ ਨਹੀਂ ਹੁੰਦਾ, ਜੋ ਰੂਹ ਨੂੰ ਰੂਹ ਦੀਆਂ ਉਲਝਨਾਂ, ਸਰੀਰ ਤੇ ਸਰੀਰ ਦੀਆਂ ਖਿੱਚਾਂ ਤੋਂ ਉਸ ਵੇਲੇ ਧੂਹ ਕੇ ਕੱਢ ਲਵੇ ਅਰ ਉਸ ਵਲਵਲੇ ਵਿਚ ਗਰਕ ਕਰ ਦੇਵੇ ਜੋ ਸ਼ਬਦ ਦੇ ਅਰਥ ਵਿਚ ਆਇਆ ਹੈ। ਰਾਗੀਆਂ ਨੇ ਅਕਸਰ ਸੰਗੀਤ ਨਾਲ ਪਿਆਰ ਛੱਡਿਆ ਹੈ, ਤੇ ਰਬਾਬੀਆਂ ਨੇ ਬੀ ਹੁਣ ਨਾਟਕਾਂ ਵੱਲ ਰੁਖ਼ ਫੜਿਆ ਹੈ ਤੇ ਅਕਸਰ ਸੰਗੀਤ ਵੱਲ ਐਨਾ ਰੁਖ਼ ਕੀਤਾ ਹੈ ਕਿ ਕਈ ਵੇਰ ਸ਼ਬਦ ਦੇ ਅੱਖਰ ਹੀ ਸਮਝ ਨਹੀਂ ਪੈਂਦੇ, ਐਉਂ ਮਲੂਮ ਹੁੰਦਾ ਹੈ ਕਿ ਕੋਈ ਬੇਅਰਥੇ ਅੱਖਰਾਂ ਵਿਚ ਤ੍ਰਾਨਾ ਅਦਾ ਹੋ ਰਿਹਾ ਹੈ; ਪਰੰਤੂ ਅਜੇ ਕੁਵੇਲਾ ਨਹੀਂ ਹੋਇਆ, ਪੁਰਾਣੀਆਂ ਧਾਰਨਾਂ ਚੰਗੇ ਰਬਾਬੀਆਂ ਤੇ ਵਿਰਲੇ ਰਾਗੀਆਂ ਪਾਸ ਹਨ। ਪੰਥ ਦਾ ਸੁਆਦ ਨਾਟਕਾਂ ਦੀਆਂ ਧਾਰਨਾਂ ਵੱਲ ਪੈ ਗਿਆ ਹੈ, ਜੇ ਸੰਗਤਾਂ ਆਪਣੇ ਰਸ ਨੂੰ ਪਲਟਾ ਦੇਣ ਤਾਂ ਸ਼ਬਦੀਏ ਭਰਾਵਾਂ ਨੂੰ ਮਜਬੂਰਨ ਆਪਣੇ ਪੁਰਾਣੇ ਖ਼ਜ਼ਾਨੇ ਖੋਲ੍ਹਣੇ ਪੈਣ, ਨਹੀਂ ਤਾਂ ਜੋ ਕੁਝ ਸ੍ਰੀ ਗੁਰੂ ਸੰਗੀਤ ਦਾ ਹਿੱਸਾ ਅਜੇ ਸੀਨਿਆਂ ਵਿਚ ਮੌਜੂਦ ਹੈ, ਲੁਕਦਾ ਜਾਏਗਾ।

ਅਸੀਂ ਪਿੱਛੇ ਦੱਸ ਆਏ ਹਾਂ ਕਿ ਉਸ ਸਮੇਂ ਸ੍ਰੀ ਗੁਰੂ ਜੀ ਨੇ ਧਾਰਨਾਂ, ਸਾਰੇ ਰਾਗ, ਪੜਤਾਲਾਂ ਆਦਿਕ ਸੰਗੀਤ ਦੇ ਨੁਕਤਿਆਂ ਨੂੰ ਸਿਖਾ ਕੇ ਸੰਗੀਤ ਵਿਦਿਆ ਵਿਚ ਸਿੱਖਾਂ ਨੂੰ ਆਪ ਨਿਪੁੰਨ, ਗੁਰਬਾਣੀ ਸਮਝਣ ਵਿਚ ਸਿਆਣੇ

---

* *ਇਹ ਲੇਖ 'ਟਿਕੇ ਦੀ ਵਾਰ ਤੇ ਭਾਈ ਲੱਧਾ ਪਰਉਪਕਾਰੀ' ਦੇ ਦੂਜੇ ਭਾਗ (ਖਾ: ਟ੍ਰੈ: ਸੁ: ਦੇ ਟ੍ਰੈਕਟ ਨੰ. ੧੧੪੩ ਦੇ ਪੰਨਾ ੮੫ ਤੋਂ ਲੈ ਕੇ ੧੦੬ ਤਕ ਸ੍ਰੀਮਾਨ ਡਾਕਟਰ ਬਲਬੀਰ ਸਿੰਘ ਜੀ ਤੋਂ ਆਗਿਆ ਲੈ ਕੇ ਛਾਪਿਆ ਹੈ।*

ਤੇ ਉਸ ਰਾਗ ਤਕ ਅੱਪੜ ਪੈਣ ਵਿਚ ਪ੍ਰਬੀਨ ਕੀਤਾ ਕਿ ਜਿਸ ਰਾਗ ਦਾ ਇਹ ਗਲੇ ਤੇ ਸਾਜ਼ਾਂ ਤੋਂ ਗਾਇਆ ਤੇ ਵਜਾਇਆ ਜਾਣ ਵਾਲਾ ਰਾਗ ਪਰਛਾਵਾਂ ਹੈ। ਜੋ ਰਾਗ ਸਾਡੇ ਲਈ ਪ੍ਰਤੱਖ ਸ਼ਬਦ ਦੀ ਸੂਰਤ ਨਹੀਂ ਰੱਖਦਾ, ਪਰ ਜੋ ਮਗਨਤਾ ਭਰੇ ਰਸ ਦੀ ਸੂਰਤ ਰੱਖਦਾ ਹੈ; ਇਸਨੂੰ ਐਉਂ ਸਮਝੀਏ :-

ਧੁਪ (ਸੇਕ) ਅੱਗ (ਸੇਕ)

ਤੋਂ ਲਕੜੀ-ਲਕੜੀ ਤੋਂ

ਧੁਪ ਆਪਣੇ ਅਸਰ ਨਾਲ ਧਰਤੀ ਤੇ ਪੌਣ-ਪਾਣੀ ਤੇ ਤੱਤਾਂ ਨੂੰ ਬੀਜ ਦੇ ਅੰਕੁਰ ਦੁਆਰਾ ਇਕੱਠਾ ਕਰਕੇ ਬ੍ਰਿਛ ਬਣਾ ਦਿੰਦੀ ਹੈ। ਇਸ ਬ੍ਰਿਛ ਵਿਚ ਲਕੜੀ ਤਿਆਰ ਹੁੰਦੀ ਹੈ, ਜੋ ਧੁਪ ਨਾਲੋਂ ਕਿਤੇ ਵਧੀਕ ਸਥੂਲ ਰੂਪ ਰੱਖਦੀ ਹੈ। ਇਹ ਹੁੰਦੀ ਭਾਵੇਂ ਠੰਢੀ ਹੈ, ਪਰ ਇਸ ਵਿਚ ਲੁਕਵੇਂ ਰੂਪ ਵਿਚ ਸੇਕ ਮੌਜੂਦ ਹੁੰਦਾ ਹੈ। ਜਦੋਂ ਇਸਨੂੰ ਬਾਲਿਆ ਜਾਵੇ ਫੇਰ ਇਸ ਤੋਂ ਅੱਗ (ਸੇਕ) ਨਿਕਲਦੀ ਹੈ। ਇਸੇ ਤਰ੍ਹਾਂ ਆਤਮਾ ਵਿਚ ਇਕ ਐਸੀ ਰਸ ਰੂਪ ਸ਼ਕਤੀ ਹੈ, ਜੋ ਜਦ ਦੇਹ ਧਾਰੀ ਸੂਰਤ ਆਤਮਾ ਨੂੰ ਮਿਲਦੀ ਹੈ ਤਾਂ ਉਹ ਰਸ-ਰੂਪ ਸ਼ਕਤੀ ਸਥੂਲ ਦੇਹ ਵਿਚੋਂ ਗਲੇ ਦੀਆਂ ਨਾਲੀਆਂ ਵਿਚੋਂ 'ਨਾਦ' ਦੀ ਸੂਰਤ ਲੈ ਕੇ ਨਿਕਲਦੀ ਹੈ, ਅਰ ਦੂਸਰਿਆਂ ਦੇ ਸਥੂਲ ਕੰਨਾਂ ਥਾਣੀਂ, ਸਥੂਲ ਦਿਮਾਗ਼ ਦੇ ਵਸੀਲੇ ਉਨ੍ਹਾਂ ਦੇ ਆਤਮਾ ਪਰ ਉਹੋ ਸੂਖਮ ਭਾਵ 'ਰਸ' ਪੈਦਾ ਕਰਦੀ ਹੈ। ਨਾਦ ਆਪਣੀ ਉਤਪਤੀ ਵਿਚ ਕੇਵਲ 'ਰਸ' ਰੂਪ ਹੈ, ਅਰ ਆਪਣੇ ਸਥੂਲ ਰਸਤੇ ਵਿਚ 'ਰਾਗ' ਰੂਪ ਹੈ ਤੇ ਆਪਣੀ ਤਾਸੀਰ ਵਿਚ ਫੇਰ 'ਰਸ' ਰੂਪ ਹੈ। ਮਨੁੱਖ ਦਾ ਆਪਾ ਉਸ ਰਸ ਦਾ ਜੋ ਉਸ ਤੋਂ ਰਾਗ ਦੀ ਸ਼ਕਲ ਵਿਚ ਪ੍ਰਗਟ ਪਾਉਂਦਾ ਹੈ, ਆਪਣੇ ਅਸਲੇ ਵਿਚ ਇਤਨਾ ਜਾਣੂ ਤੇ ਪਿਆਰ ਕਰਨ ਵਾਲਾ ਹੈ ਕਿ ਲੋਹੇ ਦੀਆਂ ਤਾਰਾਂ, ਲਕੜੀ ਦੇ ਖੋਖੇ, ਕਾਠ ਦੀਆਂ ਨਾਲੀਆਂ ਤੇ ਚਮੜੇ ਦੀਆਂ ਤੰਦੀਆਂ ਨੂੰ ਐਸਾ ਜੋੜ ਦਿੰਦਾ ਹੈ, ਅਰ ਐਸਾ ਹਿਸਾਬ ਵਿਚ ਬੰਨ੍ਹਦਾ ਹੈ ਕਿ ਇਨ੍ਹਾਂ ਜੜ੍ਹ ਵਸਤਾਂ ਤੋਂ ਵੀ ਉਹ ਰਾਗ ਪੈਦਾ ਕਰ ਲੈਂਦਾ ਹੈ, ਕਿ ਜਿਸ ਦੇ ਰਸ ਦਾ ਬੀਜ ਇਸਦੇ (ਜਾਣੇ ਜਾਂ ਅਨਜਾਣੇ) ਇਸਦੇ ਆਪਣੇ ਅਸਲੇ ਵਿਚ ਮੌਜੂਦ ਹੈ।

ਅਸਲੀ ਨਾਦ ਕੁਦਰਤ ਵਿਚ ਮੌਜੂਦ ਹੈ, ਪਰ ਸਾਡੀ ਸਮਝ ਲਈ ਉਹ ਅਰੂਪ ਸਰੂਪ ਵਿਚ ਹੈ। ਮਨੁੱਖ ਕਾਦਰ ਦੀ ਅੰਸ਼ ਤਾਂ ਹੈ, ਪਰ ਮਾਇਆ ਦੇ ਮਹਲ ਵਿਚ ਹੈ, ਇਸ ਕਰਕੇ ਨਾਦ ਦੇ ਉਸ ਅਰੂਪ ਸਰੂਪ ਨੂੰ ਨਹੀਂ ਵੇਖ ਸਕਦਾ, ਪਰ ਉਸ ਨਾਲ ਦਾ ਅੰਦਰ ਡੂੰਘੇ ਮਨ ਵਿਚ ਹੋਣਾ ਮੰਨਿਆਂ ਸਮਝ ਪਰ ਆਪਣਾ ਅਸਰ ਪਾਉਂਦਾ ਹੈ, ਸੋ ਅੰਦਰ ਅਕਲ ਦੇ ਦੀਵੇ ਨਾਲ ਜਿਸ ਤਰ੍ਹਾਂ ਸਥੂਲਤਾ ਵਿਚ ਬੱਝਿਆ ਤੇ ਸਿੱਧੀ ਤੋਂ ਵਾਂਝਿਆਂ ਜੀਵ ਆਪਣੀਆਂ ਲੋੜਾਂ, ਜਾਂ (ਮੋਹ ਨਾਲ ਅਨਜਾਣੇ) ਚਾਹੀਆਂ ਖਿੱਚਾਂ ਵੱਲ ਧਰੂਹੀਦਾ ਸਾਰੇ ਸੁਖ ਤੇ ਰਸ ਦੇ ਸਾਮਾਨ ਸਥੂਲ ਸ੍ਰਿਸ਼ਟੀ ਵਿਚ ਬਣਾ ਲੈਂਦਾ ਹੈ ਉਸੇ ਤਰ੍ਹਾਂ ਗਲੇ ਤੇ ਸਾਜ਼ਾਂ ਤੋਂ 'ਨਾਦ' ਵੀ ਪ੍ਰਗਟ ਕਰਦਾ ਹੈ। ਇਸ ਤਰ੍ਹਾਂ ਜੋ 'ਨਾਦ' ਪੈਦਾ ਹੁੰਦਾ ਹੈ, ਉਸ ਲਈ ਦੋ ਚੀਜ਼ਾਂ ਦੇ ਪਰਸਪਰ ਮਿਲਣ, ਰਗੜ ਖਾਣ, ਵਿਛੜਨ ਜਾਂ ਥ੍ਰੱਰਾਟ ਪੈਦਾ ਕਰਨ ਦੀ ਲੋੜ ਹੁੰਦੀ ਹੈ, ਕਿਉਂਕਿ ਸੰਸਾਰ ਦੀ ਸਾਰੀ ਰਚਨਾ ਜੋ ਦਿਸ ਰਹੀ ਹੈ, ਦੂਈ ਵਿਚ ਹੈ। ਹਰ ਕੰਮ ਦੂਈ ਵਿਚ ਹੋ ਰਿਹਾ ਹੈ, ਨਾਦ ਵੀ ਗਲੇ ਦੀਆਂ ਨਾਲੀਆਂ ਵਿਚ ਹਵਾ ਦੇ ਰਗੜ ਖਾ ਕੇ ਲੰਘਣ, ਕਿਸੇ ਸਾਜ਼ ਪਰ ਮਿਜ਼ਰਾਬ ਦੀ ਸੱਟ ਪੈਣ, ਗਜ਼ ਫਿਰਨ, ਜਾਂ ਫੂਕ ਭਰਨ ਨਾਲ ਪ੍ਰਗਟ ਹੁੰਦਾ ਹੈ। ਇਸ ਤਰ੍ਹਾਂ ਦੇ ਨਾਦ ਨੂੰ 'ਆਹਤ ਨਾਦ' ਆਖਦੇ ਹਨ। ਜਦ ਕੋਈ ਸੱਜਣ ਗਲੇ ਜਾਂ ਸਾਜ਼ਾਂ ਤੋਂ ਇਹ ਨਾਦ ਪ੍ਰਗਟ ਕਰਦਾ ਹੈ ਤਾਂ ਇਸਨੂੰ ਗ੍ਰਹਿਣ ਕਰਨ ਵਾਲੇ ਹਵਾ ਦੀ ਮਦਦ ਨਾਲ ਆਪਣੇ ਕੰਨਾਂ ਦੇ ਪਰਦਿਆਂ ਪਰ ਵੱਜਦਾ, ਆਪਣੇ ਦਿਮਾਗ਼ ਦੀ ਇਸ ਸ਼ਕਤੀ ਨਾਲ ਸੁਣਦੇ ਹਨ ਤੇ ਆਪਣੇ ਮਨ ਵਿਚ ਇਸਦਾ ਗਿਆਨ ਪਛਾਣ ਕੇ ਫੇਰ 'ਰਸ' ਪ੍ਰਤੀਤ ਕਰਦੇ ਹਨ।

ਜੋ ਨਾਦ ਅਰੂਪ ਹੈ, ਜੋ ਕੁਦਰਤ ਵਿਚ ਵਿਆਪਕ ਜਿਹੇ ਰੂਪ ਵਿਚ ਹੈ, ਜੋ ਆਪਣੇ ਲਈ ਦੋ ਚੀਜ਼ਾਂ ਦੇ ਪਰਸਪਰ ਮਿਲਣ, ਰਗੜ ਖਾਣ, ਸੱਟ ਪੈਣ, ਗਜ਼ ਫਿਰਨ, ਫੂਕ ਭਰਨ ਦੀ ਲੋੜ ਨਹੀਂ ਰੱਖਦਾ, ਜੋ ਆਪਣੇ ਆਪ ਨੂੰ ਸੁਝਾਉਣ ਲਈ ਕੰਨਾਂ ਦੇ ਪਰਦਿਆਂ ਦੀ ਲੋੜ ਨਹੀਂ ਰੱਖਦਾ, ਜੋ ਸਥੂਲ ਇੰਦ੍ਰਿਆਂ (ਕੰਨ) ਦਾ ਵਿਸ਼ਾ ਨਹੀਂ ਬਣਦਾ, ਉਹ 'ਅਨਾਹਤ ਨਾਦ' ਕਹਾਉਂਦਾ ਹੈ।

ਏਸ ਗੱਲ ਦੇ ਕੁਛ ਸੌਖਿਆਂ ਸਮਝ ਲੈਣ ਲਈ ਦੇਖੋ ਸਾਹਮਣੇ ਦਾ ਚਿਤ੍ਰ। ਜੋ ਵਰਣਨ ਕਰਨ ਦਾ ਇਕ ਤਰੀਕਾ ਹੈ, ਕਿਸੇ ਕੁਦਰਤ ਵਿਚ ਐਸੇ ਬਣੇ ਹੋਏ ਨਕਸ਼ੇ ਦਾ ਫ਼ੋਟੋ ਜਾਂ ਉਤਾਰਾ ਨਹੀਂ ਹੈ।

ਅਨਾਹਤ ਨਾਦ ਇਨਸਾਨ ਦੀ ਰੂਹ ਵਿਚ ਮੌਜੂਦ ਹੈ, ਅਰ ਮਨੁੱਖ ਦੇ ਉਨਮਨ* ਵਿਚ ਉਹ ਗੁਪਤ ਪਿਆ ਹੈ। ਜਦੋਂ ਉਨਮਨ ਨਾਦ ਦਾ ਪ੍ਰਤਿਬਿੰਬ ਇਨਮਨ ਪਰ ਪਾਉਂਦਾ ਹੈ, ਤਦ ਇਕ ਮਗਨਤਾ ਭਰਿਆ ਰਸ ਪੈਦਾ ਹੋ ਕੇ ਇਨਮਨ ਵਿਚ ਗਾਉਣ ਵਲ ਰੁਚੀ ਪੈਦਾ ਹੁੰਦੀ ਹੈ। ਅਗੇ ਫੇਰ ਇੱਛਾ, ਪਛਾਣ, ਅਕਲ ਤੇ ਇੰਦ੍ਰੇ ਆਪਣਾ ਕੰਮ ਕਰਕੇ ਅਨਾਹਤ ਨਾਦ ਪੈਦਾ ਕਰਦੇ ਹਨ।

ਗਾਉਣ ਵਾਲੇ ਦੀ ਪਛਾਣ, ਗਿਆਨ ਗਾਉਣ ਵਜਾਉਣ ਤੋਂ ਲੈ ਕੇ ਸੁਣਨ ਵਾਲੇ ਦੇ ਸੁਣਨ, ਗਾਵਨ ਤੇ ਪਛਾਣਨ ਤਕ ਤਾਂ ਇਹ 'ਆਹਤ ਨਾਦ' ਹੈ, ਪਰ ਗਾਉਣ ਵਾਲੇ ਦੇ ਅੰਦਰ 'ਸੂਖਮ ਰਸ'† ਦੇ ਰੂਪ ਵਿਚ ਜਦੋਂ ਅਜੇ ਉਸੇ ਦੇ ਅੰਦਰ ਪਛਾਣ ਦਾ ਰੰਗ ਵੀ ਨਹੀਂ ਧਾਰਦਾ ਹੈ, ਇਹ 'ਅਨਾਹਤ ਨਾਦ' ਦੀ ਝੁਨਕਾਰ ਹੈ, ਅਤੇ ਸੁਣਨ ਵਾਲੇ ਦੇ ਅੰਦਰ ਜਦ ਇਹ ਜਾ ਕੇ ਨਿਰੋਲ 'ਰਸ' ਦਾ ਸੂਖਮ ਰੂਪ ਧਾਰਨ ਕਰਦਾ ਹੈ ਤਦੋਂ ਵੀ 'ਅਨਾਹਤ ਨਾਦ' ਦੀ ਝੁਨਕਾਰ ਹੈ।

ਹੁਣ ਸੰਸਾ ਇਹ ਹੈ ਕਿ ਜਦੋਂ ਇਹ ਰੂਹ ਵਿਚ ਕੇਵਲ 'ਰਸ' ਰੂਪ ਹੈ, ਤਦੋਂ ਇਹ ਨਿਰਾ 'ਰਸ' ਹੀ ਕਿਉਂ ਨਹੀਂ, 'ਨਾਦ' ਕਿਕੂੰ ਹੈ? ਕਿਉਂਕਿ ਜਦੋਂ ਇਸ ਵਿਚ ਆਵਾਜ਼ ਦਾ ਪ੍ਰਕਾਸ਼ ਨਹੀਂ ਹੈ, ਜਿਸ ਦਾ ਰੂਪ ਨਿਰਾ 'ਰਸ' ਹੈ ਤਦੋਂ ਇਹ ਕੇਵਲ ਰਸ ਹੈ। 'ਸ਼ਬਦ' ਜਾਂ 'ਨਾਦ' ਕਿਵੇਂ ਹੁੰਦਾ ਹੈ, ਅਰ 'ਅਨਾਹਤ ਸ਼ਬਦ' ਜਾਂ 'ਅਨਾਹਤ ਨਾਦ' ਦੀ ਝੁਨਕਾਰ ਕਿਉਂ ਕਿਹਾ ਜਾ ਸਕਦਾ ਹੈ? ਇਸ ਦੀ ਸਮਝ ਜ਼ਰਾ ਕਠਨ ਹੈ, ਕਿਉਂਕਿ ਇਹ ਅਨੁਭਵ ਗੋਚਰੀ ਗੱਲ ਹੈ, ਪਰ ਕੁਝ ਟੋਹ ਐਉਂ ਲੱਗ ਸਕਦੀ ਹੈ ਕਿ ਵਾਹਿਗੁਰੂ ਨਿਰਗੁਣ ਰੂਪ ਵਿਚ ਪ੍ਰੇਮ ਸਰੂਪ, ਆਨੰਦ ਸਰੂਪ, ਤ੍ਰਿਕਾਲ ਅਬਾਧ ਸਰੂਪ ਆਪਣੇ ਅਨੁਭਵ ਤੇ ਗਿਆਨ ਵਿਚ ਆਪ ਸਚਿਦਾ ਨੰਦ ਰੂਪ ਹੈ। ਜਦੋਂ ਉਹ ਰਚਨਾ ਨੂੰ ਰਚਦਾ ਹੈ, ਤਦੋਂ ਆਪਣੀ ਏਕਤਾ ਦੇ ਫੁਰਨੇ ਵਿਚ ਆ ਕੇ ਏਕੰਕਾਰ ਰੂਪ ਰਚਦਾ ਹੈ, ਅਰ ਇਸ ਏਕੰਕਾਰ ਰੂਪ ਤੋਂ ਇਕ ਰਸ ਰੂਪ ਬਣਾਉਂਦਾ ਹੈ, ਜੋ ਰਸ ਉਸੇ ਫੁਰਨੇ ਦਾ ਹੁੰਦਾ ਹੈ। ਇਸ ਰਸ ਵਿਚੋਂ ਬਹੁਤੀ ਰਚਨਾ ਦਾ ਫੁਰਨਾ ਫੁਰਿਆ ਜਾਂਦਾ ਹੈ, ਜੋ ਆਪਣੇ ਮੁੱਢ ਵਿਚ ਓਅੰਕਾਰ ਰੂਪ ਬਣਦਾ ਹੈ। ਇਹ ਓਅੰਕਾਰ ਇਕ ਰਸ ਰੂਪ ਹੈ, ਜੋ ਜਦ ਤਕ ਆਪਣੇ ਆਪ ਵਿਚ ਇਸਥਿਤ ਹੈ, 'ਰਸ ਰੂਪ' ਹੀ ਹੈ, ਪਰ ਇਸਦਾ ਜਦ ਅਗੋਂ ਪ੍ਰਕਾਸ਼ ਹੁੰਦਾ ਹੈ ਤਦ ਉਹ 'ਨਾਦ' ਰੂਪ ਹੁੰਦਾ ਹੈ, ਪਰ ਇੰਹ ਨਾਦ ਅਸਥੂਲ ਨਾਦ ਨਹੀਂ ਹੈ, ਕਿਉਂਕਿ ਅਜੇ ਸੂਖਮ ਅਰੂਪ ਆਤਮਾ ਆਪਣੀ ਅਰੂਪਤਾ ਵਿਚ ਦੂਈ ਦੇ ਮੰਡਲ ਤੋਂ ਬਾਹਰ ਤੇ ਏਕਤਾ ਦੇ ਫੁਰਨੇ ਦੇ ਮੰਡਲ ਵਿਚਕਾਰ ਖੜਾ ਹੈ, ਇਹ ਨਾਦ ਅੱਜ ਦੂਈ ਦੀ ਲੋੜ ਨਹੀਂ ਰੱਖਦਾ, ਮਾਨੋਂ 'ਏਕੇ' ਵਿਚ ਹੀ ਹੈ, ਪਰ ਜਦ ਦੂਈ ਦਾ ਮੰਡਲ ਆ ਗਿਆ ਤਦ ਇਹ ਰਸ ਰੂਪ ਨਾਦ, ਜਦ ਦੂਜੀ ਵਿਚ ਪ੍ਰਕਾਸ਼ ਪਾਉਂਦਾ ਹੈ, ਤਦ ਰਸ ਰੂਪ ਨਹੀਂ ਰਹਿੰਦਾ, ਆਪਣੇ ਅਸਲੇ ਵਾਂਙੂ ਨਾਦ ਦਾ ਹੀ ਰੂਪ ਧਾਰਦਾ ਹੈ। ਪਰ ਹੁਣ ਉਹ ਨਾਦ, 'ਅਨਾਹਤ ਨਹੀਂ' ਸਗੋਂ 'ਆਹਤ ਨਾਦ' ਦਾ ਪ੍ਰਗਟ ਸਰੂਪ ਅਖ਼ਤਿਆਰ ਕਰਦਾ ਹੈ ਅਤੇ ਸਥੂਲ ਵਸੀਲੇ ਗਲਾ, ਸਾਜ਼, ਅਕਾਸ਼, ਪੌਣ ਕੰਨਾਂ ਦੁਆਰਾ ਸਮਝਿਆ ਜਾਂਦਾ ਹੈ। ਪਰੰਤੂ ਇਸ ਦੂਈ ਵਿਚ ਵੀ ਇਕ ਰੂਹ ਤੋਂ ਦੂਸਰੀ ਰੂਹ ਤਕ ਨਾਦ ਦੀ 'ਉਤਪਤੀ' ਤੇ 'ਲਯਤਾ' ਰਸ ਦਾ ਅਰੂਪ ਸਰੂਪ ਹੀ ਰੱਖਦੀ ਹੈ।

ਇਸਦਾ ਵੀ ਆਦਿ ਤੇ ਅੰਤ ਤੋਂ ਮੁਹਰਲਾ ਤੇ ਪਿਛਲਾ ਸਰੂਪ 'ਅਨਾਹਤ' ਹੈ, ਇਸਦਾ ਵਿਚਲਾ ਰੂਪ 'ਆਹਤ' ਹੈ।

---

* *ਗੁਰੂ ਸਾਹਿਬ ਜੀ ਦੱਸਦੇ ਹਨ ਕਿ ਇਕ ਉਨਮਨ ਹੈ ਜਿਸ ਵਿਚ ਸਿੱਧੀ ਵੱਸਦੀ ਹੈ, ਇਸ ਮਨ ਦੇ ਸਿਧ 'ਤੀਨ ਲੋਕ ਕੀਆਂ ਬਾਤਾਂ ਕਹੈ' ਦੀ ਅੰਤ੍ਰਯਾਮਤਾ ਤਕ ਪਹੁੰਚ ਰੱਖਦੇ ਹਨ। ਦੂਸਰਾ ਇਨਮਨ ਹੈ ਜੋ ਪੰਜਾਂ ਤੱਤਾਂ ਦੇ ਸੂਖਮ ਅਵੈਵਾਂ ਦਿਮਾਗ਼ ਆਦਿ ਤੋਂ ਕੰਮ ਕਰਦਾ ਹੈ। ਉਨਮਨ ਦਾ ਕੰਮ ਆਪੇ ਹੁੰਦਾ ਹੈ, ਕੁਵੱਤ ਗ਼ੈਰ ਇਰਾਦੀ ਇਸ ਮਨ ਤੋਂ ਸਤਿਆ ਪਾ ਕੇ ਹਰ ਵੇਲੇ ਸਰੀਰ ਦੇ ਅੰਦਰ ਕੰਮ ਕਰ ਰਹੀ ਹੈ। ਇਨਮਨ ਦਾ ਕੰਮ ਇਸ ਅਕਲ ਨਾਲ ਤੇ ਇਛਾ ਨਾਲ ਹੋ ਰਿਹਾ ਹੈ ਜਿਸਨੂੰ ਅਸੀਂ ਸਮਝਦੇ ਹਾਂ। 'ਕੁਵੱਤ ਇਰਾਦੀ' ਇਸ ਮਨ ਤੋਂ ਸਤਿਆ ਪਾ ਕੇ ਕੰਮ ਕਰਦੀ ਹੈ।*

*ਉਨਮਨ ਦਾ ਗਿਆਨ ਸੁੱਤੇ ਸਿਧ ਹੁੰਦਾ ਹੈ। ਇਨਮਨ ਦਾ ਗਿਆਨ, ਕਾਰਣ ਕਾਰਜ ਦੀ ਦੀਵਾਰ ਤੇ ਇੰਦ੍ਰਿਆਂ ਦੁਆਰਾ ਹੁੰਦਾ ਹੈ।*

† *ਇਹ ਰਸ ਮਗਨਤਾ ਅਰ ਬੇਮਲੂਮ ਥਰਰਾਟ ਵਾਲਾ ਹੁੰਦਾ ਹੈ।*

ਰਾਗ ਆਕਾਸ਼ ਦੁਆਰਾ ਹੁੰਦਾ ਹੈ। ਆਕਾਸ਼ ਤੱਤ ਸਭਨਾਂ ਤੱਤਾਂ ਤੋਂ ਸੂਖ਼ਮ ਤੱਤ ਹੈ। ਇਸੇ ਕਰਕੇ ਰਾਗ ਦਾ ਅਸਰ ਆਦਮੀ ਦੇ ਦਿਲ ਨੂੰ ਸਥੂਲ ਰਚਨਾ ਤੋਂ ਉੱਚਾ ਸੂਖਮਤਾ ਵੱਲ ਖਿੱਚ ਲੈ ਜਾਂਦਾ ਹੈ।

ਦਿੱਸਣ ਵਾਲੇ ਪ੍ਰਤੱਖ ਪਸਾਰੇ ਵਿਚ ਫਸਿਆ ਹੋਇਆ ਮਨ ਰਾਗ ਦੁਆਰਾ ਆਪਣੇ ਅਸਲੇ ਵੱਲ ਛੇਤੀ ਕੱਠਾ ਹੁੰਦਾ ਹੈ, ਅਰ ਜੇ ਰਾਗ ਇਸ ਸਮਝ ਵਾਲਾ ਗਾਇਆ ਜਾਵੇ ਤਾਂ ਮਨ ਵਿਚ ਉਹ ਉੱਚੇ ਵਲਵਲੇ ਪੈਦਾ ਕਰ ਦਿੰਦਾ ਹੈ ਕਿ ਜੋ ਸੰਸਾਰ ਤੋਂ ਉੱਚਿਆਂ ਕਰਕੇ ਮਨ ਨੂੰ ਲਿਵ ਵਿਚ ਜੋੜ ਦੇਣ ਦੀ ਸਮਰੱਥਾ ਰੱਖਦੇ ਹਨ।

ਇਸ ਕਾਰਣ ਕਰਕੇ ਰਾਗ ਨੂੰ ਅਰਥਾਤ 'ਆਹਤ ਨਾਦ' ਦੁਆਰਾ ਗਾਏ ਜਾਣ ਵਾਲੇ ਰਾਗ ਨੂੰ ਸ੍ਰੀ ਗੁਰੂ ਜੀ ਨੇ ਪਰਮੇਸ਼ੁਰ ਪ੍ਰਾਪਤੀ ਵਿਚ ਉਸਦੀ ਕੀਰਤੀ ਕਰਨ ਲਈ ਵਸੀਲਾ ਬਣਾ ਕੇ ਵਰਤਿਆ ਹੈ। ਇਸ ਵਸੀਲੇ ਨਾਲ ਜਦ ਸੁਰਤ ਜੁੜਦੀ ਹੈ ਤਾਂ ਉਹ ਆਨੰਦ, ਏਕਾਗ੍ਰਤਾ ਵਿਚ ਚੜ੍ਹਦੀ ਚੜ੍ਹਦੀ ਮਨ ਤੇ ਬੁੱਧੀ ਤੋਂ ਉੱਚੀ ਹੋ ਕੇ ਸਿੱਧੀ ਦੇ ਮੰਡਲ 'ਤੇ ਪਹੁੰਚਦੀ ਹੈ, ਇਥੇ ਜਾ ਕੇ 'ਅਨਾਹਤ ਨਾਦ' ਦਾ ਅਨੁਭਵ ਕਰਦੀ ਹੈ।

ਅਕਸਰ ਅਭਿਆਸੀ ਇਸ ਨਾਦ ਦੀ ਤਲਾਸ਼ ਕਰਦੇ ਹਨ, ਪਰ ਇਸਨੂੰ ਪ੍ਰਾਪਤ ਕਰਨ ਦਾ ਤਰੀਕਾ ਕੰਨਾਂ ਨਾਲ ਸੁਣਨਾ ਨਹੀਂ ਹੈ ਕਿਉਂਕਿ ਕੰਨਾਂ ਦੇ ਪਰਦੇ ਉਸਨੂੰ ਵਿਸ਼ੇ ਨਹੀਂ ਕਰ ਸਕਦੇ, ਉਸਦੇ ਸੁਣਨ ਦਾ ਵਸੀਲਾ ਹਿਰਦੇ ਨਾਲ ਨਾਮ ਜਪਣਾ ਹੈ। ਗੁਰੂ ਜੀ ਨੇ ਆਗਿਆ ਕੀਤੀ ਹੈ, 'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥' 'ਅਨਾਹਦ ਸ਼ਬਦ' ਤਾਂ ਓਅੰਕਾਰ ਰੂਪ ਵਿਚ ਦੂਈ ਦੇ ਮੰਡਲ ਤੋਂ ਦਰਵਾਜ਼ੇ ਵਿਚ ਹੈ, ਪਰ ਉਸਦੀ ਝੁਨਕਾਰ ਕੁਦਰਤ ਵਿਚ ਸਾਡੇ ਨਾਲੋਂ ਅਰੂਪ ਦਸ਼ਾ ਵਿਚ ਭਰੀ ਪਈ ਹੈ, ਉਹ 'ਸਿਮਰਨ' ਦੁਆਰਾ ਪ੍ਰਾਪਤ ਹੁੰਦੀ ਹੈ। ਉਹ ਸੁਣਨ ਨਾਲ ਸਮਝ ਵਿਚ ਨਹੀਂ ਆਉਂਦੀ। ਸਥੂਲ ਸਰੀਰ ਵਿਚ ਬੈਠਾ ਮਨੁੱਖ ਜਦ ਉਸਨੂੰ ਅਨੁਭਵ ਕਰਨਾ ਚਾਹੁੰਦਾ ਹੈ ਤਾਂ ਸਰੀਰਕ ਮੰਡਲ ਵਿਚ ਉਸਨੂੰ ਨਹੀਂ ਸੁਣ ਸਕਦਾ। ਉਸਦਾ ਮਨ ਇਤਨਾ ਏਕਾਗਰ ਹੋਵੇ ਕਿ ਸੁਰਤ ਸਰੀਰ ਦੇ ਮੰਡਲ ਤੋਂ ਉੱਚੀ ਹੋਵੇ ਅਰ ਮਨ ਤੇ ਬੁੱਧੀ ਦੇ ਮੰਡਲ ਤੋਂ ਹੋਰ ਉਚੇਰੀ ਚੜ੍ਹੇ ਤਦ ਆਪਣੀ ਏਕਾਗਰਤਾ ਵਿਚ ਦੂਈ ਦੇ ਮੰਡਲ ਵਿਚ ਅੰਤ ਤੇ ਅੱਪੜੇ, ਫੇਰ ਸਿੱਧੀ ਦਾ ਮੰਡਲ ਆਵੇ ਜੋ ਦੂਈ ਦੇ ਏਕੇ ਦੇ ਮੰਡਲ ਦੇ ਵਿਚਕਾਰ ਹੈ, ਤਦ 'ਅਨਾਹਤ ਨਾਦ ਦੀ ਝੁਨਕਾਰ' ਨੂੰ ਅਨੁਭਵ ਕਰੇ। ਇਹ ਸ੍ਰੇਸ਼ਟ ਵਾਜੇ 'ਅਨਾਹਦ ਨਾਦ ਦੀ ਝੁਨਕਾਰ' ਦੇ ਸਰੀਰ ਦੇ ਮੰਡਲ ਵਿਚ, ਜਾਂ ਮਨ ਬੁੱਧੀ ਦੇ ਮੰਡਲ ਵਿਚ ਨਹੀਂ ਹਨ, ਸੁਰਤ ਦੇ ਉਚੇਰੇ ਟਿਕਾਣੇ ਤੇ ਹਨ, ਇਸ ਪਰ ਜੋ ਪ੍ਰਸ਼ਨ ਹੁੰਦਾ ਹੈ ਕਿ ਇਹ ਕਿਥੇ ਵੱਜ ਰਹੇ ਹਨ? ਗੁਰੂ ਜੀ ਆਪ ਉਸਦਾ ਐਉਂ ਉੱਤਰ ਦਿੰਦੇ ਹਨ:-

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥**

**ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥**

ਅਰਥਾਤ ਜਿਸ ਘਰ ਜਿਸ ਮੰਡਲ ਵਿਚ ਵਾਹਿਗੁਰੂ ਨਿਰਾਕਾਰ ਨੇ 'ਕਲਾ' ਧਾਰਨ ਕੀਤੀ ਹੈ ਉਸ ਘਰ ਵਿਚ ਇਸ 'ਅਨਾਹਤ ਨਾਦ' ਦਾ ਥਾਉਂ ਹੈ, ਹੋਰਥੇ ਨਹੀਂ ਹੈ। ਕਲਾ ਧਾਰਨ ਦਾ ਮੰਡਲ ਓਅੰਕਾਰ ਹੈ, ਜੋ ਏਕੰਕਾਰ ਤੇ ਦੂਈ ਦੇ ਮੰਡਲ ਦੇ ਵਿਚਕਾਰ ਹੈ, ਸਮਝ ਗੋਚਰਾ ਕਰਨੇ ਲਈ ਸ਼ਾਇਦ ਐਉਂ ਸਮਝ ਆ ਸਕੇ:-

| | | ਅਨਾਹਤ ਨਾਦ ਦਾ ਮੰਡਲ | ਅਨਾਹਤ ਝੁਨਕਾਰ ਦਾ ਮੰਡਲ | ਆਹਤ ਨਾਦ ਦਾ ਮੰਡਲ |
|---|---|---|---|---|
| ਨਿਰੰਕਾਰ | ਏਕੰਕਾਰ | ਓਅੰਕਾਰ | | ਦੂਈ (ਵਿਸ਼ਵ ਸੰਸਾਰ) |
| ਕਲਾ ਰਹਤ ਮੰਡਲ | ਅਕਲ ਕਲਾ ਦਾ ਮੰਡਲ | ਕਲਾ ਧਾਰਨ ਦਾ ਮੰਡਲ | | ਕਲਾ ਧਾਰਿਆ ਹੋਇਆ ਮੰਡਲ |

ਹੁਣ ਸਪੱਸ਼ਟ ਹੈ ਕਿ 'ਅਨਾਹਤ ਨਾਦ' ਦਾ ਮੰਡਲ ਕਿਥੇ ਹੈ? ਇਹ ਬ੍ਰਹਮੰਡ ਦਾ ਹਿਸਾਬ ਹੈ, ਇਸੇ ਤਰ੍ਹਾਂ ਪਿੰਡ ਦਾ ਹੈ। ਆਤਮ ਖੇਡਾਂ ਵਿਚ ਦੇਸ਼, ਕਾਲ ਨਮਿੱਤ ਦੇ ਅੰਤਰੇ ਨਹੀਂ ਹੁੰਦੇ। ਜੀਵਾਤਮਾ ਜੋ ਪਿੰਡ ਵਿਚ ਹੈ, ਜਦ ਇਹ ਏਕਾਗਰ ਹੋ ਕੇ ਕਲਾ ਧਾਰਨ ਵਾਲੇ ਮੰਡਲ ਨੂੰ ਅਨੁਭਵ ਕਰਨ ਲਾਇਕ ਆਪਣੀ ਸੁਰਤ ਨੂੰ ਉੱਚਾ ਬਣਾ ਲਵੇਗਾ ਤਦੋਂ ਇਹ ਵਾਹਿਗੁਰੂ ਦੇ ਅਨਾਹਤ ਨਾਦ ਨੂੰ ਅਨੁਭਵ ਕਰੇਗਾ।

ਤਰੀਕਾ ਇਸਦੀ ਪ੍ਰਾਪਤੀ ਦਾ ਸ੍ਰੀ ਗੁਰੂ ਜੀ ਨੇ ਨਾਮ ਦਾ ਸਿਮਰਨ ਲਿਖਿਆ ਹੈ, ਜੋ ਅਸੀਂ ਉਪਰ ਪੰਚਮ ਸਤਿਗੁਰਾਂ ਦੀ ਤੁਕ ਤੋਂ ਦੱਸ ਆਏ ਹਾਂ। ਤੀਸਰੇ ਸਤਿਗੁਰੂ ਜੀ ਐਉਂ ਆਗਿਆ ਕਰਦੇ ਹਨ :-

**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥**
**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥**
**ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥** *[ਰਾਮ: ਅਨੰਦ*

ਅਰਥਾਤ, ਵਾਹਿਗੁਰੂ ਕ੍ਰਿਪਾ ਨਾਲ ਜਿਨ੍ਹਾਂ ਨੇ ਪੰਜ ਦੂਤ ਵਸ ਕੀਤੇ ਹਨ, ਪਰ ਆਪਣੇ ਸਰੂਪ ਨੂੰ ਪਛਾਣ ਕੇ ਕਾਲ ਦਾ ਖਟਕਾ ਮੇਟ ਲੀਤਾ ਹੈ ਅਰਥਾਤ ਜੋ 'ਨਾਮਿ ਹਰਿ ਕੈ ਲਾਗੇ' ਜਿਹੜੇ ਵਾਹਿਗੁਰੂ ਦੇ ਨਾਮ ਵਿਚ ਲਗ ਕੇ ਇਸ ਦਸ਼ਾ ਵਿਚ ਪਹੁੰਚੇ ਹਨ, ਉਹ ਸੁਖੀ ਹੋਏ ਹਨ, ਜੋ ਐਸੇ ਆਤਮ ਸੁਖ ਵਾਲੇ ਹਨ ਉਹ ਉਸ ਕਲਾ ਧਾਰਨ ਵਾਲੇ ਘਰ ਵਿਚ ਪਹੁੰਚੇ ਹਨ, ਅਨਾਹਤ ਨਾਦ ਵਿਚ ਉਨ੍ਹਾਂ ਦੀ ਪਹੁੰਚ ਹੋਈ ਹੈ ਅਰਥਾਤ ਨਾਮ ਵਿਚ ਇਸਥਿਤ ਹੋਇਆਂ ਨੇ ਅਨਾਹਦ ਨਾਦ ਨੂੰ ਅਨੁਭਵ ਕੀਤਾ ਹੈ। ਫੇਰ ਫ਼ੁਰਮਾਇਆ ਹੈ :-

ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥

ਜਿਨ੍ਹਾਂ ਦੇ ਹਿਰਦੇ ਵਿਚ ਨਾਮ ਵਸ ਗਿਆ ਹੈ, ਸਮਾ ਗਿਆ ਹੈ, ਇਹ ਘਨੇਰੇ ਵਾਜੇ ਉਨ੍ਹਾਂ ਲਈ ਵੱਜੇ ਹਨ।

ਇਹ 'ਅਨਾਹਤ ਨਾਦ' ਮਨ ਦੀ ਏਕਾਗ੍ਰਤਾ, ਪ੍ਰਭੂ ਦੇ ਸਿਮਰਨ ਤੋਂ ਸੁਰਤ ਦੇ 'ਕਲਾ ਧਾਰਨ ਵਾਲੇ' ਮੰਡਲ ਤਕ ਪਹੁੰਚੇ ਹੋਇਆਂ 'ਤੇ ਅਨੁਭਵ ਹੋਣਾ ਹੈ, ਅਰ ਇਹ ਇਕ ਆਤਮ ਰਸ ਹੈ, ਜਿਸਨੂੰ ਆਤਮਾ ਨੇ ਮਾਣਨਾ ਹੈ, ਅਰ ਇਸਦੀ ਪ੍ਰਾਪਤੀ ਦਾ ਤਰੀਕਾ ਨਾਮ ਦਾ ਜਪਣਾ ਹੈ, ਜੋ ਸੁਰਤ ਨੂੰ ਸੰਸਾਰਕ ਉਲਝਣਾਂ ਤੋਂ ਕੱਢਦਾ, ਸਰੀਰ, ਮਨ, ਬੁੱਧ ਤੋਂ ਪਰੇ ਲੈ ਜਾਂਦਾ ਹੈ।

ਕੰਨ ਦੇ ਕੇ ਜਾਂ ਕੰਨਾਂ ਦਾ ਵਿਸ਼ਾ ਜਾਣ ਕੇ ਜੋ ਕੰਨ ਮੁੰਦ ਕੇ ਸੁਣਦੇ ਹਨ, ਉਹ 'ਅਨਾਹਤ ਨਾਦ' ਨਹੀਂ ਹੈ, ਨਾ ਹੀ 'ਅਨਾਹਤ ਨਾਦ ਦੀ ਝੁਨਕਾਰ' ਹੈ। ਉਸਦਾ ਨਾਮ 'ਸੱਨਾਟਾ' ਹੈ, ਅਰ ਉਹ ਦੂਈ ਦੇ ਮੰਡਲ ਦੀ ਸਰੀਰਕ ਖੇਡ ਹੈ ਜੋ ਕੰਨਾਂ ਵਿਚ ਉਂਗਲੀਆਂ ਦਿੱਤਿਆਂ ਬਾਹਰ ਦੀ ਆਵਾਜ਼ ਦੇ ਬੰਦ ਹੋ ਜਾਣ ਕਰਕੇ ਸਰੀਰ ਦੇ ਅੰਦਰਲੇ ਲਹੂ ਦੇ ਗੇੜ ਆਦਿਕਾਂ ਦੀ ਮੱਧਮ ਹਰਕਤ ਤੋਂ ਪੈਦਾ ਹੁੰਦੀ ਹੈ, ਜਾਂ ਏਕਾਂਤ ਵਿਚ ਬੈਠਿਆਂ ਹਵਾ ਦੀਆਂ ਆਪਣੀਆਂ ਬਾਰੀਕ ਲਹਿਰਾਂ ਦੇ ਕੰਨਾਂ ਦੇ ਪਰਦਿਆਂ ਨਾਲ ਰਗੜ ਖਾਣ ਤੋਂ ਪੈਦਾ ਹੁੰਦੀ ਹੈ, ਜਾਂ ਜਦੋਂ ਦਿਮਾਗ਼ ਵਿਚ ਖ਼ੁਸ਼ਕੀ ਬਹੁਤ ਹੋਵੇ ਜਾਂ ਕੁਨੀਨ ਆਦਿਕ ਖ਼ੁਸ਼ਕ ਦਵਾਈਆਂ ਬਹੁਤ ਸੇਵਨ ਕੀਤੀਆਂ ਜਾਣ ਤਾਂ ਸੁਣਾਈ ਦਿੰਦੀ ਹੈ। ਦੂਈ ਦੀ ਖੇਡ ਹੋਣ ਕਰਕੇ, ਅਤੇ ਹਵਾ ਤੇ ਕੰਨਾਂ ਦੇ ਪਰਦਿਆਂ ਨਾਲ ਟਕਰਨ ਤੋਂ ਪੈਦਾ ਹੋਣ ਕਰਕੇ ਅਤੇ ਦਿਮਾਗ਼ ਜੈਸੇ ਸਰੀਰਕ ਅੰਗ ਦੇ ਸੁਭਾਵ ਦੇ ਹੇਠਾਂ ਉਤਾਹਾਂ ਹੋਣ ਕਰਕੇ ਜੋ ਸ਼ਬਦ ਪੈਦਾ ਹੁੰਦਾ ਹੈ, ਉਹ 'ਹਤ' (ਸੱਟ) ਤੋਂ ਬਿਨਾਂ ਨਹੀਂ ਹੈ, ਇਸ ਕਰਕੇ (ਅਨ+ਹਤ) ਅਨਾਹਤ ਨਹੀਂ ਹੈ, ਸਗੋਂ (ਆ+ਹਤ) ਆਹਤ ਹੈ।

ਉਪਰ ਜੋ ਸਾਧਨ ਅਨਾਹਤ ਨਾਦ ਦੇ ਅਨੁਭਵ ਕਰਨ ਦਾ ਵਰਣਿਤ ਹੋਇਆ ਹੈ, ਇਹ ਸੁਰਤ ਦੇ ਚੜ੍ਹਦੀਆਂ ਕਲਾਂ ਵਿਚ ਚੜ੍ਹਦਿਆਂ ਚੜ੍ਹਦਿਆਂ ਵਾਹਿਗੁਰੂ ਦੇ ਕਲਾ ਧਾਰਨ ਵਾਲੇ ਉੱਚੇ ਮੰਡਲ ਵਿਚ ਪਹੁੰਚ ਦੀ ਖੇਡ ਹੈ, ਤੇ ਸਰੀਰ ਵਿਚ ਬੈਠਿਆਂ, ਸਰੀਰਕ ਮੰਡਲ ਵਿਚ ਜੋ ਸ਼ਬਦ ਗਲੇ ਤੇ ਸਾਜ਼ ਤੋਂ ਪੈਦਾ ਕੀਤਾ ਜਾਂਦਾ ਹੈ, ਉਹ ਅਸੀਂ ਦੱਸ ਆਏ ਹਾਂ ਕਿ ਸਰੀਰ ਵਿਚ ਬੈਠੀ ਰੂਹ ਵਿਚ ਆਪਣੀ ਉਤਪਤੀ ਤੇ ਸਰੀਰ ਵਿਚ ਬੈਠੀ ਸੁਣਨ ਵਾਲੀ ਰੂਹ ਵਿਚ ਲਯਤਾ ਦੇ ਆਦਿ ਤੇ ਅੰਤ ਵਿਚ 'ਅਨਾਹਤ ਨਾਦ' ਦੇ ਰੂਪ ਦਾ ਹੈ, ਜਿਸਨੂੰ ਸਰੀਰਕ ਮੰਡਲ ਤੋਂ ਪਰੇ ਦੀ ਨਜ਼ਰ ਨਾ ਰੱਖਣ ਵਾਲੇ ਸਾਰੇ ਲੋਕੀ ਆਖਦੇ ਹਨ ਕਿ 'ਰਸ ਆ ਗਿਆ ਹੈ'। ਗਵੱਯਾ ਤੇ ਸੁਣੱਯਾ ਦੋਵੇਂ ਰਸ ਨੂੰ ਸਮਝਦੇ, ਰਸ ਕਰਕੇ ਗਾਉਂਦੇ, ਰਸ ਲੈਣ ਤੇ ਰਸ ਦੇਣ ਦਾ ਯਤਨ ਕਰਦੇ ਹਨ। ਉਸ ਰਸ ਦੀ ਆਪਣੀ ਸੂਖਮਤਾ ਵਿਚ ਪਿਛੇ ਅਨਹਦ ਝੁਨਕਾਰ ਬੈਠਾ ਹੈ, ਜਿਸਨੂੰ ਸਥੂਲ ਲੋਕ ਸੁਰਤ ਦੇ ਹੇਠਲੇ ਮੰਡਲਾਂ ਵਿਚ ਹੋਣ ਕਰਕੇ ਸਮਝ ਨਹੀਂ ਸਕਦੇ, ਪਛਾਣ ਨਹੀਂ ਸਕਦੇ ਕਿ ਇਹ ਕੀ ਹੈ, ਰਾਗ ਜਾਣਦੇ ਹਨ ਤੇ ਰਾਗ ਦਾ ਰਸ ਜਾਣਦੇ ਹਨ।

ਰਾਗ ਵਿਚ ਆਦਿ ਅੰਤ ਵਿਚ ਜੋ ਰਸ ਹੈ, ਇਹ ਰਸ ਚੂੰਕਿ ਆਪਣੇ ਆਪ ਵਿਚ 'ਅਨਾਹਤ ਨਾਦ' ਦਾ ਸਰੂਪ ਗੁਪਤ ਦਸ਼ਾ ਵਿਚ ਲਈ ਬੈਠਾ ਹੈ, ਇਸ ਕਰਕੇ 'ਰਾਗ' ਸੁਣ ਕੇ ਮਨ ਜੁੜਦਾ ਹੈ, ਚਾਹੇ ਕਿਸੇ ਭਾਵ, ਚਾਹੇ

ਕੁਭਾਵ ਵੱਲ ਜੁੜੇ, ਪਰ ਜੁੜਦਾ ਹੈ। ਦੂਜੇ ਲਫ਼ਜ਼ਾਂ ਵਿਚ ਇਉਂ ਹੈ ਕਿ ਰਾਗ ਸੁਣ ਕੇ ਸੁਰਤ ਦੀ ਤਾਰ ਉੱਚੇ ਮੰਡਲਾਂ ਵਿਚ ਖਿੱਚ ਖਾਂਦੀ ਹੈ, ਤੇ ਇਕੱਠੀ ਹੋ ਕੇ ਚੜ੍ਹਨਾ ਚਾਹੁੰਦੀ ਹੈ, ਪਰ ਕਿਉਂਕਿ ਹੋਰਨਾਂ ਪੁਰਖਾਂ, ਪਦਾਰਥਾਂ ਦੇ ਮੋਹ ਵਿਚ ਖਿੱਚੀ ਤੇ ਬੱਝੀ ਪਈ ਹੈ, ਆਪਣੇ ਉੱਚੇ ਟਿਕਾਣੇ ਤਾਂ ਨਹੀਂ ਪਹੁੰਚਦੀ ਪਰ ਜੋ ਭਾਵ, ਖਿਆਲ, ਫੁਰਨਾਂ ਜਾਂ ਵਿਸ਼ਾ ਮਨ ਦੇ ਨੇੜੇ ਹੁੰਦਾ ਹੈ, ਉਸ ਪਰ ਟਿਕ ਜਾਂਦੀ ਹੈ, ਅਰਥਾਤ ਜੋ ਖ਼ਿਆਲ (ਜਾਂ ਵਿਸ਼ਾ) ਨੇੜੇ ਹੁੰਦਾ ਹੈ, ਹੋਰਨਾਂ ਖ਼ਿਆਲਾਂ ਤੋਂ ਖਿੱਚੀ ਜਾ ਕੇ ਸੁਰਤ ਉਸ ਇਕ ਖ਼ਿਆਲ 'ਤੇ ਇਕੱਠੀ ਜਾਂ ਏਕਾਗਰ ਹੋ ਜਾਂਦੀ ਹੈ। ਇਹ ਤਾਸੀਰ ਰਾਗ ਵਿਚ ਇਸ ਕਰਕੇ ਹੈ ਕਿ ਇਹ ਆਪਣੀ ਉਤਪਤੀ ਤੇ ਲਯਤਾ ਵਿਚ ਰਸ ਰੂਪ ਹੈ, ਉਹ ਰਸ 'ਅਨਾਹਤ ਧੂਨੀ' ਦਾ ਹੈ, ਤੇ ਅਨਾਹਤ ਧੂਨੀ, ਕਲਾਧਾਰ ਮੰਡਲ ਦੀ ਸ਼ੈ ਹੈ, ਕਲਾਧਾਰ ਮੰਡਲ ਏਕੰਕਾਰ ਤੋਂ ਹੁੰਦਾ ਹੈ, ਤੇ ਏਕੰਕਾਰ ਨਿਰੰਕਾਰ ਤੋਂ ਹੁੰਦਾ ਹੈ ਇਸ ਤਰ੍ਹਾਂ ਰਾਗ ਦੈਵੀ ਮੂਲ ਦੀ ਸ਼ੈ ਹੈ, ਇਸ ਮੂਲ ਦੀ ਹੋਣ ਕਰਕੇ ਆਪਣੇ ਅਸਲੇ ਵਲ ਵਿਸ਼ੇਸ਼ ਰੁਖ਼ ਰੱਖਦੀ ਹੈ, ਤੇ ਖਿੰਡਾਉ ਦੇ ਮੰਡਲ ਤੋਂ ਏਕਾਗ੍ਰਤਾ ਦੇ ਮੰਡਲ ਵੱਲ ਲੈ ਜਾਂਦੀ ਹੈ।

ਜਦ ਰਾਗ ਦਾ ਮੂਲ ਜਾਂ ਉਤਪਤੀ ਵਾਹਿਗੁਰੂ ਤੋਂ ਹੈ ਤਾਂ ਇਸਨੂੰ ਅਸਥੂਲ ਮੰਡਲ ਅਰਥਾਤ ਸਰੀਰਧਾਰੀ ਦੁਨੀਆਂ ਜੇ ਸਰੀਰ ਦੇ ਨਗਰ ਤੋਂ ਟੁਰ ਕੇ ਵਾਹਿਗੁਰੂ ਦੇ ਨਗਰ ਪਹੁੰਚਣ ਵਾਲੇ ਮੁਸਾਫ਼ਰ ਆਪਣਾ ਸਹਾਈ ਬਨਾਉਣ ਤਾਂ ਕਿਤਨਾ ਕੁ ਲਾਭ ਹੋਵੇ ? ਉਪਰ ਅਸਾਂ ਵੇਖਿਆ ਸੀ ਕਿ ਰਾਗ ਨਾਲ ਸੁਰਤ ਆਪਣੇ ਨੇੜੇ ਦੇ ਖ਼ਿਆਲ ਵਿਚ ਹੋਰਨਾਂ ਪਾਸਿਆਂ ਤੋਂ ਸਿਮਟ ਕੇ ਇਕੱਠੀ ਹੋ ਜਾਂਦੀ ਹੈ, ਤਦ ਜੇ ਅਸੀਂ ਆਪਣੇ ਮਨ ਵਿਚ ਨੇੜੇ ਦਾ ਖ਼ਿਆਲ ਵਾਹਿਗੁਰੂ ਦਾ ਪਿਆਰ ਬਣਾ ਲਈਏ ਤਾਂ ਰਾਗ ਨਾਲ ਸੁਰਤ ਇਸ ਖ਼ਿਆਲ 'ਤੇ ਟਿਕ ਜਾਇਆ ਕਰੇਗੀ, ਭਾਵੇਂ ਪ੍ਰੇਮ ਅਜੇ ਦੂਰ ਹੋਵੇਗਾ, ਪਰ ਪ੍ਰੇਮ ਦੇ ਖ਼ਿਆਲ ਜਾਂ ਪ੍ਰੇਮ ਦੇ ਫੁਰਨੇ 'ਤੇ ਟਿਕਾਉ ਹੁੰਦਿਆਂ ਹੁੰਦਿਆਂ ਪੱਕਾ ਟਿਕਾਉ ਜਾਂ ਭਰੋਸਾ ਜਿਸਨੂੰ ਕਹੀਦਾ ਹੈ, ਜਿਸ ਵਿਚ ਸੰਸੇ ਦੀ ਅੰਸ਼ ਨਹੀਂ ਰਹਿੰਦੀ, ਉਹ ਆ ਜਾਵੇਗਾ। ਜਦ ਵਾਹਿਗੁਰੂ ਦਾ ਵਿਸ਼ਵਾਸ ਆ ਗਿਆ ਤਦ ਵਾਹਿਗੁਰੂ ਦਾ ਪਿਆਰ ਤੇ ਤੱਤ ਗਿਆਨ ਨਾਲ ਆ ਜਾਣਗੇ। 'ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ'॥ ਹੁਣ ਮੁਸ਼ਕਲ ਹੈ ਕਿ 'ਵਾਹਿਗੁਰੂ ਦੇ ਪ੍ਰੇਮ' ਦੇ ਖ਼ਿਆਲ ਨੂੰ ਆਪਣੇ ਮਨ ਵਿਚ ਸਭ ਖ਼ਿਆਲਾਂ ਤੋਂ ਨੇੜੇ ਦਾ ਖ਼ਿਆਲ ਕਿਕੂੰ ਬਣਾਇਆ ਜਾਵੇ ? ਇਹ ਕੰਮ ਸੌਖਾ ਨਹੀਂ ਹੈ। ਨਿਤ ਦੀਆਂ ਲੋੜਾਂ ਤੇ ਸੁਖ ਦੀਆਂ ਵਾਸ਼ਨਾਵਾਂ ਤੇ ਸੰਸਾਰ ਦੀਆਂ ਉਲਝਨਾਂ ਇਤਨੀਆਂ ਪੱਕੀਆਂ ਹਨ ਕਿ 'ਵਾਹਿਗੁਰੂ ਜੀ ਦੇ ਪਿਆਰ' ਦੇ ਖ਼ਿਆਲ ਦੀ ਬਾਰੀਕ ਆਵਾਜ਼ ਨੂੰ ਆਪਣੇ ਗੜਗੱਜ ਹੌਲੇ ਵਿਚ ਸੁਣਨ ਨਹੀਂ ਦਿੰਦੀਆਂ। ਇਹ ਮੁਸ਼ਕਲ ਤੇ ਸਭ ਤੋਂ ਭਾਰੀ ਮੁਸ਼ਕਲ ਜਪਾਂ ਤਪਾਂ, ਹਠਾਂ ਨਾਲ ਵੀ ਹੱਲ ਨਹੀਂ ਹੁੰਦੀ। ਗੁਰੂ ਜੀ ਨੇ ਇਸਨੂੰ 'ਨਾਦ' ਦੀ ਮਦਦ ਨਾਲ ਹੱਲ ਕਰ ਦਿੱਤਾ ਹੈ। ਮਨ ਦਾ ਸੁਭਾਵ ਹੈ 'ਰਸ' ਨੂੰ ਪਿਆਰ ਕਰਨਾ, ਤੇ ਰਸ ਨੂੰ ਚੰਬੜ ਜਾਣਾ। ਮਨ ਜੋ ਪਾਪ ਤਕ ਕਰ ਗੁਜ਼ਰਦਾ ਹੈ, ਕੇਵਲ ਕਿਸੇ ਰਸ ਵਿਚ ਆਇਆ ਹੋਇਆ ਹੀ ਕਰ ਗੁਜ਼ਰਦਾ ਹੈ। ਜੇ ਕਦੇ ਪਾਪ ਵਿਚ 'ਰਸ' ਨਾ ਹੁੰਦਾ ਤਾਂ ਦੁਨੀਆਂ ਵਿਚ ਕੋਈ ਪਾਪੀ ਨਜ਼ਰ ਨਾ ਪੈਂਦਾ। ਇਸ ਇਨਸਾਨ ਦੇ ਕੁਦਰਤੀ ਸੁਭਾਵ ਨੂੰ ਸ੍ਰੀ ਗੁਰੂ ਜੀ ਜਾਣਦੇ ਸਨ, ਇਸ ਕਰਕੇ ਨਿਰਾਸ, ਰੁਖੇ ਤੇ ਤਪ, ਹਠ ਤੇ ਬੇਸੁਆਦੇ ਸਾਧਨਾਂ ਦੀ ਲੋੜ ਚੁਕਾ ਕੇ ਸਭ ਤੋਂ ਸੁਆਦਲੇ 'ਰਸ' 'ਨਾਦ' ਨੂੰ ਲੀਤਾ। ਕੌਣ ਹੈ ਜੋ 'ਨਾਦ' ਦਾ ਪਿਆਰਾ ਨਹੀਂ ਹੈ। ਸੂਰਮਾ 'ਨਾਦ' ਦੇ ਰਸ ਵਿਚ ਸਨਮੁਖ ਹੋ ਕੇ ਜੂਝਦਾ ਹੈ, ਸਰਪ ਨਾਦ ਦੇ ਇਸ਼ਕ ਵਿਚ ਪਿਟਾਰੀ ਵਿਚ ਪੈ ਜਾਂਦਾ ਹੈ। ਪਿਆਰ, ਵੈਰਾਗ ਦੋਵੇਂ ਇਸ ਰਸ ਨਾਲ ਵੱਧਦੇ ਹਨ। ਕੰਗਾਲ ਤੋਂ ਰਾਜਾ ਤਕ ਤੇ ਹਲ ਦੇ ਮਗਰ ਫਿਰਦੇ ਰਾਹਕ ਤੋਂ ਸੇਜਾ ਤੇ ਬੈਠੇ ਲਖਪਤੀ ਤਕ ਸਭ ਭਾਵੇਂ ਬੇਸੁਰਾ ਤੇ ਬੇਤਾਲਾ ਗਾਉਣ ਪਰ ਕੁਝ ਨਾ ਕੁਝ ਗਾਉਂਦੇ ਹਨ, ਤੇ ਸੁਣਕੇ ਖ਼ੁਸ਼ ਹੁੰਦੇ ਹਨ। ਇਸ ਰਸ ਤੋਂ ਖ਼ਾਲੀ ਕੇਵਲ ਉਹ ਹੋ ਸਕਦਾ ਹੈ ਕਿ ਜਿਸਦੀ ਆਤਮਾ ਸਦਾਚਾਰ ਅਤੇ ਆਤਮ ਜੀਵਨ ਵਲੋਂ ਮੂਲੋਂ ਮਰਨਾਊ ਹੋ ਚੁੱਕੀ ਹੋਵੇ, ਪਰ ਜਦ ਕਦੇ ਉਸਨੂੰ ਵੀ ਦੁਖ ਪਊ ਤੇ ਪਛਤਾਵਾ ਲੱਗੂ ਤਦੋਂ ਇਹ ਰਸ ਫੇਰ ਪੁੜੇਗਾ ਤੇ ਅਸਰ ਕਰੇਗਾ।

ਇਸ ਰਸ ਨੂੰ ਜੋ ਇਤਨਾ ਬਲੀ ਹੈ, ਸਾਧਨ ਬਨਾਉਣ ਲਈ ਗੁਰੂ ਜੀ ਨੇ ਵਰਤਿਆ, ਅਰ ਉਸ ਮੁਸ਼ਕਲ ਨੂੰ ਜੋ ਇਹ ਸੀ ਕਿ ਸਾਧਾਰਨ ਆਦਮੀ ਨੂੰ ਰਾਗ ਉਸ ਗੱਲ 'ਤੇ ਏਕਾਗਰ ਕਰ ਸਕਦਾ ਹੈ, ਜੋ ਉਸਨੂੰ ਬਹੁਤ ਨੇੜੇ ਹੋਵੇ ਜਾਂ ਜਿਸਨੂੰ ਉਹ ਚੰਗਾ ਅਥਵਾ ਪਿਆਰਾ ਜਾਣ ਰਿਹਾ ਹੋਵੇ, ਐਉਂ ਹੱਲ ਕੀਤਾ ਕਿ ਰਾਗ ਵਿਚ ਇਹ

ਖ਼ਿਆਲ ਪਾ ਦਿੱਤਾ ਜਾਵੇ, ਅਰਥਾਤ ਰਾਗ ਦੀ ਧੁਨਿ ਜਦ ਮਨ ਵਿਚ ਵਲਵਲਾ ਪੈਦਾ ਕਰ ਰਹੀ ਹੋਵੇ, ਉਸ ਵੇਲੇ ਉਸੇ ਰਾਗ ਵਿਚ ਇਹ ਖ਼ਿਆਲ ਸੁਣਨ ਵਾਲੇ ਦੇ ਮਨ ਵਿਚ ਪਾਇਆ ਜਾਵੇ, ਜੋ ਸੁਣਨ ਵਾਲੇ ਨੂੰ ਆਪਣੇ ਵੱਲ ਖਿੱਚ ਲਵੇ, ਜੋ ਖ਼ਿਆਲ ਧੁਨਿ ਦੇ ਸੁਆਦ ਦੇ ਨਾਲ ਨਾਲ ਆਵੇਗਾ ਉਹ ਉਸ ਵੇਲੇ ਨੇੜੇ ਦਾ ਖ਼ਿਆਲ ਹੋ ਜਾਵੇਗਾ। ਧੁਨਿ ਮਨ ਦੇ ਧਿਆਨ ਨੂੰ ਆਪਣੀ ਵੱਲ ਖਿੱਚੇਗੀ। ਇਸ ਮਨ ਦੇ ਧੁਨਿ ਵੱਲ ਖਿੱਚੇ ਹੋਏ ਧਿਆਨ ਵਿਚ ਜਦ ਰਾਗ ਹੀ ਕੋਈ ਖ਼ਿਆਲ ਉਸ ਵੇਲੇ ਪਾਵੇਗਾ ਤਾਂ ਉਹ ਖ਼ਿਆਲ ਸਭ ਤੋਂ ਨੇੜੇ ਦਾ ਹੋ ਜਾਏਗਾ, ਨੇੜੇ ਦਾ ਹੋ ਜਾਣ ਕਰਕੇ ਸੁਰਤ ਉਸ ਉੱਤੇ ਟਿਕਾਉ ਖਾਏਗੀ, ਟਿਕਾਉ ਖਾਂਦੀ ਖਾਂਦੀ ਦ੍ਰਿੜ੍ਹ ਹੋ ਜਾਏਗੀ। ਐਉਂ ਏਕਾਗ੍ਰਤਾ ਜਾਂ ਇਕੱਠੇ ਹੋਣ ਦਾ ਸੁਭਾਵ ਵੱਧ ਜਾਏਗਾ, ਜੋ ਸਾਰੇ ਸਾਧਨਾਂ ਦੀ ਮੁਰਾਦ ਹੈ। ਸੋ ਸਤਿਗੁਰਾਂ ਨੇ ਪ੍ਰੇਮ ਵਾਲੀ ਬਾਣੀ ਰਚੀ, ਉਸ ਵਿਚ ਵੈਰਾਗ, ਸਿੱਕ, ਸੱਧਰ, ਬਿਰਹੋਂ, ਪਿਆਰ ਤੇ ਪ੍ਰੇਮ ਦੇ ਖ਼ਿਆਲ ਕੁੱਟ ਕੁੱਟ ਕੇ ਭਰੇ, ਸੱਚ ਦੇ ਪ੍ਰੇਮ ਵਿਚ ਆਪਣੇ ਸੱਚੇ ਖਿਆਲ ਬਾਣੀ ਵਿਚ ਗੁੰਦੇ। ਉਸ ਬਾਣੀ ਨੂੰ ਜਿਸ ਵਿਚ ਵਾਹਿਗੁਰੂ ਦੇ ਪ੍ਰੇਮ ਦਾ ਭਾਵ ਜਾਂ ਖ਼ਿਆਲ ਜਾਂ ਫੁਰਨਾ ਭਰਿਆ ਪਿਆ ਹੈ, ਜਦ ਰਾਗ ਦੇ ਨਾਲ ਮਿਲਾ ਕੇ ਗਾਇਆ ਤਾਂ ਸੁਣਨ ਵਾਲੇ ਨੇ ਨਾਦ ਤੋਂ ਧੂਹ ਖਾਧੀ, ਵਲਵਲਾ ਪੈਦਾ ਹੋਇਆ, ਤੇ ਉਸਦੇ ਮਨ ਦੀ ਨਰਮੀ ਤੇ ਇਕ ਪਾਸੇ ਲਗਣ ਦੀ ਹਾਲਤ ਵਿਚ ਵਾਹਿਗੁਰੂ ਦੇ ਪ੍ਰੇਮ ਦਾ ਖ਼ਿਆਲ ਮਿਲਿਆ, ਝਟ ਸੁਰਤ ਹੋਰਨਾਂ ਪਾਸਿਆਂ ਤੋਂ ਮੋੜਾ ਖਾ ਕੇ ਇਸ ਪਾਸੇ ਲੱਗੀ ਅਰ ਟਿਕਣ ਲੱਗ ਪਈ। ਭਾਵੇਂ ਅਜੇ ਮੰਜ਼ਲ ਦੁਰਾਡੀ ਹੈ, ਪਰ ਜਦ ਇਸ ਟਿਕਾਉ ਵੇਲੇ ਵਾਹਿਗੁਰੂ ਪ੍ਰੇਮ ਦਾ ਖ਼ਿਆਲ ਅੰਦਰ ਵੜਦਾ ਹੈ, ਉਹ ਆਪਣਾ ਕੰਮ ਜ਼ਰੂਰ ਕਰੇਗਾ, ਸੁਰਤ ਨੂੰ ਜੋੜੇਗਾ, ਅਤੇ ਜੋ ਇਸ ਵੇਲੇ ਵੈਰਾਗ ਦਾ ਖ਼ਿਆਲ ਬਾਣੀ ਅੰਦਰ ਵਾੜੇਗੀ, ਉਸ ਤੋਂ ਜਿਸ ਸੰਸਾਰ ਵਿਚ ਫਸੇ ਬੈਠੇ ਹਾਂ, ਸੰਨਿਆਸ ਜਾਂ ਤਿਆਗ ਦਾ ਭਾਵ ਪੈਦਾ ਹੋਵੇਗਾ। ਸੁਰਤ ਵੈਰਾਗ ਤੇ ਪ੍ਰੇਮ ਵਿਚ ਟਿਕਦੀ ਟਿਕਦੀ ਉੱਚੀ ਹੋਵੇਗੀ, ਸਰੀਰ ਦੇ ਪਿਆਰ ਤੋਂ ਉਠ ਕੇ ਮਨ ਦੇ ਵਿਚ ਜਾਵੇਗੀ, ਮਨ ਦੇ ਮੰਡਲ ਤੋਂ ਬੁੱਧੀ ਦੇ ਮੰਡਲਾਂ ਵਿਚ ਜਾਵੇਗੀ, ਇਥੋਂ ਸਿੱਧੀ ਦੇ ਮੰਡਲ ਵਿਚ ਪਹੁੰਚੇਗੀ। ਇਸ ਤਰ੍ਹਾਂ ਇਸ ਸੂਖਮ ਰਾਗ ਨੂੰ ਸ੍ਰੀ ਗੁਰੂ ਜੀ ਨੇ ਹਠਾਂ ਤਪਾਂ ਦੀ ਥਾਂ ਪ੍ਰੇਮਾ ਭਗਤੀ ਦੇ ਪੰਥ ਦਾ ਇਕ ਸਾਧਨ ਬਣਾ ਦਿੱਤਾ, ਜਿਸ ਵਿਚ ਰਸ ਹੈ, ਅਰ ਜਿਸ ਨੂੰ ਜੇ ਠੀਕ ਪਾਸੇ ਵਰਤਿਆ ਜਾਵੇ ਤਾਂ ਸੰਸਾਰ ਦੇ ਰਸਾਂ ਤੋਂ ਛੁਡਾ ਕੇ ਵਾਹਿਗੁਰੂ ਰਸ ਵੱਲ ਲੈ ਜਾਂਦਾ ਹੈ। ਇਹ ਕਾਰਨ ਸੀ ਕਿ ਸਾਡੇ ਸਤਿਗੁਰੂ ਜੀ ਰਾਗ ਨੂੰ ਪਿਆਰ ਕਰਦੇ ਹਨ। ਇਹ ਕਾਰਨ ਸੀ ਕਿ ਸ੍ਰੀ ਗੁਰੂ ਜੀ ਕੀਰਤਨ ਵਿਚ ਬਾਣੀ ਸਪੱਸ਼ਟ ਉਚਾਰਨ ਤੇ ਸੰਗੀਤ ਦੀ ਦਰੁਸਤ ਵਰਤਣ ਨੂੰ ਇਕੋ ਜਿਹਾ ਥਾਂ ਦਿੰਦੇ ਸਨ ਅਤੇ ਇਸ ਬਾਰੀਕੀ ਵੱਲ ਅਤਿ ਧਿਆਨ ਦਿੰਦੇ ਸਨ, ਕਿ 'ਨਾਦ' ਤੋਂ ਪੈਦਾ ਹੋਇਆ ਵਲਵਲਾ ਤੇ ਬਾਣੀ ਦੇ ਅਰਥ ਤੋਂ ਪੈਦਾ ਹੋਇਆ ਭਾਵ, ਇਕ ਜਾਤੀ, ਇਕ ਕਿਸਮ, ਇਕ ਤਰ੍ਹਾਂ ਦੇ ਹੋਣ, ਜੋ ਦੂਹਾਂ ਦਾ ਮੇਲ ਦਿਲਾਂ ਪਰ ਜ਼ੋਰਦਾਰ ਅਸਰ ਕਰੇ ਤੇ ਚਿਤ ਦੀ ਏਕਾਗ੍ਰਤਾ ਪਿਆਰੇ ਦੇ ਚਰਨਾਂ ਪਰ ਜੁੜੇ।

ਇਹ ਵਿਦਿਆ ਸੀ ਜੋ ਰਬਾਬੀਆਂ ਨੂੰ ਸਿਖਾਈ ਗਈ ਸੀ, ਤੇ ਇਹ ਵਿਦਿਆ ਸੀ ਜਿਸ ਲਈ ਰਾਗੀ ਬਣਾਏ ਗਏ ਸਨ। ਇਸ ਤੋਂ ਆਪੇ ਸਪੱਸ਼ਟ ਹੈ ਕਿ ਰਬਾਬੀਆਂ ਤੇ ਰਾਗੀਆਂ ਦੇ ਆਪਣੇ ਜੀਵਨ ਗੁਰੂ ਜੀ ਕੈਸੇ ਪ੍ਰੇਮੀ ਤੇ ਪਵਿੱਤਰ ਚਾਹੁੰਦੇ ਸਨ। ਇਸ ਵਿਦਿਆ ਦੇ ਧਨੀ ਪਵਿੱਤਰ* ਤੇ ਪ੍ਰੇਮੀ ਲੋੜੀਂਦੇ ਹਨ ਤਾਂ ਜੋ ਉਹਨਾਂ ਦੇ ਮਨ ਦੀ ਸ਼ੁੱਧਤਾ ਉਪਰ ਕਹੀਆਂ ਦੋਹਾਂ ਤਾਸੀਰਾਂ ਨਾਲ ਰਲ ਕੇ ਤ੍ਰਿਕੁਟੀ ਨੂੰ ਇਕ ਰੂਪ ਕਰੇ। ਅਰਥਾਤ:

[ਨਾਦ ਦਾ ਵਲਵਲਾ+ਬਾਣੀ ਦਾ ਅਰਥ ਭਾਵ+ਗਵੱਯੇ ਦੇ ਮਨ ਦੀ ਸ਼ੁੱਧਤਾ ਕੀਰਤਨ ਦਾ ਰਸ] ਤਿੰਨੇ ਇਕ ਸੂਰ ਹੋਣ।

(ੳ) ਨਾਦ ਦੇ ਵਲਵਲੇ ਜ਼ੋਰਦਾਰ ਹੋਣ ਲਈ, ਸੰਗੀਤ ਵਿਦਿਆ ਦੀ ਲੋੜ ਹੈ, ਤੇ ਚੰਗੇ ਸਾਜ਼ ਤੇ ਚੰਗੀ ਆਵਾਜ਼ ਦੀ ਲੋੜ ਹੈ, ਇਸ ਕਰਕੇ ਚੰਗੇ ਗਲੇ ਵਾਲੇ ਗੁਣੀ ਰਾਗੀ ਰਬਾਬੀ ਲਭੇ ਜਾਂਦੇ ਸਨ ਤੇ ਸਰੰਦਾ ਤੇ ਰਬਾਬ ਦੇ ਅਤਿ ਸੁੰਦਰ ਸਾਜ਼ ਗੁਰੂ ਸਾਹਿਬ ਆਪਣੇ ਰਚਦੇ ਸਨ। (ਅ) ਬਾਣੀ ਦਾ ਅਰਥ ਪੂਰਾ ਅਸਰ ਕਰੇ ਤੇ ਸਮਝ ਵਿਚ ਆਵੇ, ਇਸ ਲਈ ਗੁਰੂ ਜੀ ਰਾਗੀਆਂ ਰਬਾਬੀਆਂ ਤੋਂ ਬਾਣੀ ਦਾ ਸ਼ੁੱਧ ਤੇ ਸਾਫ ਪਾਠ ਕਰਾਉਂਦੇ ਸਨ, ਤੇ (ੲ) ਗਵੱਯੇ ਦਾ ਆਪਣਾ ਜੀਵਨ ਬਾਣੀ ਦੇ ਆਸ਼ੇ ਨਾਲ ਬਿਸੁਰਾ ਤੇ ਬੇਤਾਲਾ ਨਾ ਹੋਇਆ ਹੋਵੇ, ਇਸ ਕਰਕੇ

* *ਬਾਣੀ ਦੇ ਅਰਥ ਭਾਵ ਪਰ ਗਵੱਯੇ ਨੂੰ ਭਰੋਸਾ ਹੋਵੇ ਤੇ ਉਹੋ ਜਿਹਾ ਜੀਵਨ ਆਪਣਾ ਬਣਾ ਰਿਹਾ ਹੋਵੇ ਜਿਹਾ ਕਿ ਬਾਣੀ ਆਂਖਦੀ ਹੈ।*

ਰਾਗੀਆਂ ਰਬਾਬੀਆਂ ਨੂੰ ਸ਼ੁੱਧ ਆਚਰਨ ਤੇ ਪ੍ਰੇਮ ਵਾਲੇ ਬਣਾਇਆ ਕਰਦੇ ਸਨ। ਇਹੋ ਕਾਰਨ ਸੀ ਕਿ ਸ੍ਰੀ ਗੁਰੂ ਜੀ ਸੱਤੇ ਬਲਵੰਡ ਦੇ ਘਰ ਆਪ ਗਏ ਜੋ ਉਨ੍ਹਾਂ ਵਿਚੋਂ ਹੰਕਾਰ ਦੇ ਰੋਗ ਨੂੰ ਘਟਾਈਏ ਤੇ ਪ੍ਰੇਮੀ ਬਣਾਈਏ, ਪਰ ਉਨ੍ਹਾਂ ਨੇ ਇਹ ਜਾਤਾ ਕਿ ਗੁਰੂ ਤਰਲੇ ਕੱਢਦਾ ਹੈ ਤੇ ਗ਼ਰਜ਼ ਨੂੰ ਫਿਰਦਾ ਹੈ, ਇਸ ਮਦ ਵਿਚ ਗੁਰੂ ਜੀ ਦੀ ਸ਼ਾਨ ਵਿਚ ਅਯੋਗ ਸ਼ਬਦ ਕਹਿ ਬੈਠੇ, ਜਿਸ 'ਤੇ ਸ੍ਰੀ ਗੁਰੂ ਜੀ ਦੀ ਇਸ਼ਟਾ ਪਤੀ ਨੇ ਉਹਨਾਂ ਦਾ ਤਿਆਗ ਕਰਵਾਇਆ ਤੇ ਉਹ ਵਿਦਿਆ ਰਾਗੀਆਂ ਦੇ ਘਰ ਆਈ। ਪਾਪੀਆਂ ਦੇ ਸੁਧਾਰ ਵਿਚ ਇਕ ਥਾਂ ਤਿਆਗ ਵੀ ਇਲਾਜ ਹੁੰਦਾ ਹੈ, ਸੋ ਇਹ ਤਿਆਗ ਦਾ ਇਲਾਜ ਉਨ੍ਹਾਂ ਨੂੰ ਹਉਮੈ ਰੋਗ ਤੋਂ ਰਾਜ਼ੀ ਕਰ ਗਿਆ ਹੈ। ਸੋ ਜੇ ਰਾਗੀ ਸਾਹਿਬਾਨ ਸਤਿਗੁਰਾਂ ਦੇ ਆਸ਼ੇ ਨੂੰ ਪੂਰਾ ਕਰਨ ਤਾਂ ਏਡੇ ਪਿਆਰੇ ਤੇ ਉੱਚੇ ਹਨ ਕਿ ਗੁਰੂ ਜੀ ਸੱਤੇ ਬਲਵੰਡ ਦੇ ਘਰ ਆਪ ਜਾ ਕੇ ਦਸ ਚੁੱਕੇ ਹਨ ਕਿ ਸ਼ਬਦ ਦੀ ਖਾਤਰ ਸ਼ਬਦੀਆਂ ਦਾ ਕਿਤਨਾ ਕੁ ਆਦਰ ਗੁਰੂ ਸਾਹਿਬ ਕਰਦੇ ਹਨ, ਤੇ ਜੇ ਨਿਰਾ ਪਿੰਜਰ ਰਹਿ ਜਾਵੇ ਤਦ ਪਿੰਜਰ ਦਾ ਆਦਰ ਜੋ ਹੁੰਦਾ ਹੈ ਪ੍ਰਤੱਖ ਹੀ ਹੈ।

# ੨.
# ਗੁਰਮਤਿ ਸੰਗੀਤ ਹੋਰ ਸੰਗੀਤ ਮਤਾਂ ਤੋਂ ਭਿੰਨ ਹੈ*

**[ਲਿਖਤ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ]**

ਰਾਗਮਾਲਾ ਸੰਗੀਤ ਵਿਦਿਆ ਵਿਚ ਇਕ ਆਪਣਾ ਭਾਵ ਰੱਖਣ ਵਾਲਾ ਪਦ ਹੈ। ਰਾਗ ਤੇ ਉਨ੍ਹਾਂ ਦੇ ਪਰਵਾਰ ਅਰਥਾਤ ਕਿਸਮਾਂ, ਦਰ ਕਿਸਮਾਂ ਨੂੰ ਕਿਸੇ ਸਿਲਸਿਲੇ ਵਿਚ ਕਿਸੇ ਰਾਗ ਆਚਾਰਯ ਨੇ ਆਪਣੇ ਧ੍ਰੁਵੇ ਤੋਂ ਸਿੱਧ ਕਰਕੇ ਪ੍ਰੋਤਾ ਹੈ, ਇਹ ਰਾਗਮਾਲਾ ਤੋਂ ਹੀ ਜਾਣਿਆ ਜਾਂਦਾ ਹੈ। ਇਸ ਤਰ੍ਹਾਂ ਰਾਗ ਦੇ ਕਈ ਆਚਾਰਯ ਹੋਏ ਹਨ ਤੇ ਹਰੇਕ ਦਾ ਆਪਣਾ ਤਰੀਕਾ ਵੱਖਰਾ ਮਤ ਕਹਾਉਂਦਾ ਹੈ। ਹਰੇਕ ਦੀ ਰਾਗ ਮਾਲਾ ਵੱਖਰੀ ਹੈ ਤੇ ਰਾਗ ਮਾਲਾ ਦਾ ਵਖੇਵਾਂ ਹੀ ਦੋਹਾਂ ਦੇ ਫ਼ਰਕਾਂ ਅਰ ਆਰੰਭਕ ਨੁਕਤੇ ਜਾਂ ਧ੍ਰੁਵੇ ਦਾ ਪਤਾ ਦਿੰਦਾ ਹੈ, ਕਿ ਉਹ ਕਿਸ ਟਿਕਾਣੇ ਤੋਂ ਟੁਰਿਆ ਹੈ। ਸੋ ਰਾਗ ਮਾਲਾ ਇਕ ਤਰ੍ਹਾਂ ਦੀ ਕੁੰਜੀ ਹੈ ਜਿਸ ਦੇ ਪਾਸ ਹੋਣ ਤੇ ਸੰਗੀਤ ਦਾ ਵਿਦਵਾਨ ਕਹਿ ਸਕਦਾ ਹੈ ਕਿ ਇਹ ਕਿਸ ਸੰਗੀਤ ਮਤ ਦੀ ਸੂਚਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖ਼ੀਰ ਪਰ ਰਾਗ ਮਾਲਾ ਹੈ। ਕੀ ਇਸ ਦੇ ਅਖ਼ੀਰ ਪਰ ਰੱਖਣ ਦਾ ਪ੍ਰਯੋਜਨ ਉਸ ਸੰਗੀਤਕ ਮਤ ਦੇ ਸੂਚਨ ਕਰਨ ਦਾ ਹੈ, ਕਿ ਜਿਸ ਮਤ ਦੇ ਬੱਧੇ ਕ੍ਰਮ ਅਨੁਸਾਰ ਇਸ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਰਾਗਾਂ ਦਾ ਗਾਇਨ ਕਰਨਾ ਹੈ? ਇਹ ਪ੍ਰਸ਼ਨ ਸੀ ਜੋ ਸ੍ਰੀਮਾਨ ਸੱਚ ਖੰਡ ਵਾਸੀ ਡਾਕਟਰ ਚਰਨ ਸਿੰਘ ਜੀ ਦੇ ਮਨ ਵਿਚ ਤਦੋਂ ਤੋਂ ਚੱਕਰ ਲਾ ਰਿਹਾ ਸੀ, ਜਦੋਂ ਕਿ ਆਪ 'ਬਾਣੀ ਬਿਉਰਾ' ਨਾਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਬੰਧੀ ਵੇਰਵਿਆਂ ਦੀ ਪੁਸਤਕ ਤਿਆਰ ਕਰ ਚੁੱਕੇ ਸਨ। ਆਪ ਦਾ ਸੱਚ-ਖੰਡ ਪਯਾਨ ੧੯੦੮ ਦੇ ਨਵੰਬਰ ਵਿਚ ਹੋਇਆ ਹੈ। ਉਸ ਵਕਤ ਤਕ ਆਪ ਇਹ ਵਿਸ਼ੇ 'ਤੇ ਆਪਣੀ ਖੋਜ ਪਰ ਅਤਿਅੰਤ ਮਿਹਨਤ ਕਰ ਚੁੱਕੇ ਸਨ। ਹਰ ਪਹਿਲੂ ਦੇ ਖੋਜ ਦੇ ਕਾਗ਼ਜ਼ ਉਨ੍ਹਾਂ ਦੇ ਆਪਣੇ ਹੱਥਾਂ ਦੇ ਲਿਖੇ ਹੋਏ ਇਕ ਬਸਤੇ ਵਿਚ ਪਏ ਹਨ, ਜਿਨ੍ਹਾਂ ਨੂੰ ਪੁਸਤਕ ਦੀ ਸੂਰਤ ਵਿਚ ਆਪ ਸਾਂਗੋਪਾਂਗ ਪਲਟਾ ਨਹੀਂ ਦੇ ਸਕੇ। ਆਪ ਦੀ ਇਹ ਮਿਹਨਤ ਵਿਦਵਤਾ ਦੇ ਨੁਕਤਾ ਖਿਆਲ (Scholarly) ਤੋਂ ਹੋਈ ਹੈ, ਅਰ ਅਤਿ ਖੋਜ ਤੇ ਪੜਤਾਲ ਵਾਲੀ ਸ਼ੈਅ ਹੈ। ਇਸਨੂੰ ਇਸ ਕੋਸ਼* ਦੀ ਅੰਤਕਾ ਵਿਚ ਦੇਣਾ ਉਚਿਤ ਖ਼ਿਆਲ ਕੀਤਾ ਗਿਆ ਹੈ, ਕਿ ਉਹ ਲੋਕ, ਜੋ ਯਥਾਰਥ ਦੀ ਖੋਜ ਵਿਦਿਅਕ ਨੁਕਤੇ ਤੋਂ ਕਰਦੇ ਹਨ, ਇਸ ਤੋਂ ਲਾਭ ਉਠਾ ਸਕਣ। ਡਾਕਟਰ ਸਾਹਿਬ ਇਕ ਇਲਮੀ ਪੜਤਾਲ ਦਾ ਸੰਕਲਪ ਲੈ ਕੇ ਟੁਰੇ ਹਨ ਅਰ ਖੋਜਦੇ ਖੋਜਦੇ ਜਿਥੇ ਅੱਪੜੇ ਹਨ, ਉਹ ਰਾਗ ਮਾਲਾ ਦੀ ਹੈਸੀਅਤ ਨੂੰ, ਜਿਸ ਹੈਸੀਅਤ ਵਿਚ ਪੇਸ਼ ਕਰਦੀ ਹੈ, ਉਹ ਇਸ ਖੋਜ ਤੋਂ ਵਿੱਦਤ ਹੁੰਦੀ ਹੈ। ਵਧੇਰੇ ਖੋਜ ਲਈ ਇਹ ਮਿਹਨਤ ਖੋਜੀ ਨੂੰ ਕੀਤੀ ਕਰਾਈ ਮਿਹਨਤ ਮਿਲਾ ਕੇ ਉਸਦੀ ਅਗਲੀ ਕੋਸ਼ਿਸ਼ ਨੂੰ ਸੁਖੈਨ ਕਰਦੀ ਹੈ।

* *ਸ੍ਰੀ ਗੁਰੂ ਗ੍ਰੰਥ ਕੋਸ਼—ਪ੍ਰਕਾਸ਼ਕ ਖ਼ਾਲਸਾ ਟ੍ਰੈਕਟ ਸੁਸਾਇਟੀ।*

**ਡਾਕਟਰ ਸਾਹਿਬ ਆਪਣੀ ਖੋਜ ਵਿਚ ਇਥੇ ਅੱਪੜੇ ਹਨ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ 'ਰਾਗਮਾਲਾ' ਹੋਰ ਸਾਰੇ ਸੰਗੀਤਕ ਮਤਾਂ ਤੋਂ ਭਿੰਨ ਹੈ ਅਰ ਇਸ ਗੱਲ ਦੀ ਸੂਚਕ ਹੈ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਗੀਤਕ ਮਤ ਦੂਸਰੇ ਮਤਾਂ ਤੋਂ ਭਿੰਨ ਹੈ। ਆਪ ਨੇ ਸਾਧਾਰਣ ਅਰਥਾਂ ਵਿਚ ਇਸਦਾ ਪ੍ਰਯੋਜਨ, ਜਿਨ੍ਹਾਂ ਰਾਗਾਂ ਵਿਚ ਕਿ ਸ਼ਬਦ ਗਾਏ ਜਾਣੇ ਹਨ, ਉਨ੍ਹਾਂ ਰਾਗਾਂ ਦਾ ਮਤ ਦੱਸਣਾ ਹੈ, ਕਿ ਇਹ ਪੁਰਾਤਨ ਮਤਾਂ ਤੋਂ ਭਿੰਨ ਆਪਣੇ ਨਵੇਂ ਤਰੀਕੇ ਦਾ ਜੋ 'ਗੁਰਮੁਤ ਸੰਗੀਤ' ਹੈ, ਉਸਦੀ ਰਾਗ ਮਾਲਾ ਹੈ। ਉਸਦੇ ਰਾਗਾਂ, ਉਨ੍ਹਾਂ ਦੀਆਂ ਕਿਸਮਾਂ ਆਦਿ ਦਾ ਵੇਰਵਾ ਹੈ, ਜਿਸ ਤੋਂ ਗੁਣੀ ਜਨ ਕਿਸੇ ਭੁਲੇਵੇਂ ਵਿਚ ਪੈ ਕੇ ਗੁਰਮਤ ਸੰਗੀਤ ਨੂੰ ਕਿਸੇ ਪਿਛਲੇ ਮਤ ਦਾ ਨਿਰਾ ਅਨੁਸਾਰੀ ਨਾ ਸਮਝਣ।**

ਇਸ ਖੋਜ ਵਿਚ—ਗੁਰਮਤ ਸੰਗੀਤ—ਦੇ ਹੋਰ ਭਿੰਨਤਾ ਵਾਲੇ ਲੱਛਣ ਜੋ ਜੋ ਆਪ ਨੂੰ ਲੱਭੇ ਹਨ, ਸੋ ਵੱਖਰੇ ਹਰੇਕ ਰਾਗ ਦੇ ਨਾਮ ਹੇਠਾਂ ਆਪ ਨੇ ਦਰਸਾਏ ਹਨ।

ਜੋ ਜੋ ਅਸ਼ੰਕਾਂ ਰਾਗ ਮਾਲਾ ਪਰ ਤਦੋਂ ਉਠਦੀਆਂ ਸਨ, ਉਨ੍ਹਾਂ ਪਰ ਵੀ ਕਈ ਗੱਲਾਂ ਇਸ ਸੰਚੇ ਵਿਚ ਪਏ ਕਈ ਕਾਗ਼ਜ਼ਾਂ ਪਰ ਲਿਖੀਆਂ ਹਨ। ਸੋ ਇਸ ਸਾਰੇ ਨੂੰ ਇਸ ਕ੍ਰਮ ਵਿਚ ਜੋੜ ਕੇ ਸ਼੍ਰੇਣੀ ਬੱਧ ਕੀਤਾ ਹੈ ਅਰ ਲੋੜ ਪਈ ਤੇ ਇਬਾਰਤ ਨੂੰ ਵੀ ਆਪੋ ਵਿਚ ਮਿਲਾਇਆ ਆਦਿ ਹੈ। **ਇਹ ਖੋਜ ਗੁਰੂ ਮਤ ਸੰਗੀਤ ਦਾ ਮੁੱਢ ਬੰਨ੍ਹ ਦਿੰਦੀ ਹੈ।**

## ੧. ਭਿੰਨ ਭਿੰਨ ਰਾਗ ਮਾਲਾਂ।

ਪ੍ਰਸਿੱਧ ਮਤ ਰਾਗ ਦੇ ਚਾਰ ਹਨ: ਪਰ ਡਾਕਟਰ ਸਾਹਿਬ ਨੇ ਆਪਣੀ ਖੋਜ ਤੇ ਅਥੱਕ ਮਿਹਨਤ ਵਿਚ ਕਈ ਰਾਗ ਮਾਲਾਂ ਲੱਭੀਆਂ ਹਨ, ਜਿਨ੍ਹਾਂ ਵਿਚੋਂ ਲਗਪਗ ੧੧ ਰਾਗ ਮਾਲਾਂ ਨਕਸ਼ੇ ਬਣਾ ਕੇ ਦਰਸਾਈਆਂ ਹਨ। ਉਨ੍ਹਾਂ ੧੧ ਦੇ ਵੇਰਵੇ ਅੱਗੇ ਹਨ। ਇਨ੍ਹਾਂ ਦਾ ਮੁਤਾਲਿਆ ਤੇ ਪਰਸਪਰ ਟਾਕਰਾ ਦੱਸ ਦੇਵੇਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਵੱਖਰੀ ਹੈ ਤੇ ਸੰਗੀਤ ਨੁਕਤੇ ਤੋਂ ਬਾਕੀ ਸਾਰੀਆਂ ਤੋਂ ਭਿੰਨਤਾ ਰੱਖਦੀ ਹੈ:—[ਅੱਡ ਅੱਡ ਮੱਤਾਂ ਦੀਆਂ ਰਾਗਮਾਲਾਂ ਦੇ ਨਕਸ਼ੇ ਦੇਖੋ ਅਗਲੇ ਸਫੇ ਤੋਂ]

ਇਥੋਂ ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਦੀ ਕੀਤੀ ਖੋਜ ਦਾ ਆਰੰਭ ਹੁੰਦਾ ਹੈ:-

## ਸ਼ਿਵ ਮਤ

### ੧. (ਰਾਧਾ ਗੋਬਿੰਦ ਸੰਗੀਤ ਸਾਰ ਵਿਚੋਂ)

ਸੰਗੀਤ ਵਿਦਿਆ ਦੇ ਪਹਿਲੇ ਆਚਾਰਯ ਸ਼ਿਵਜੀ ਮੰਨੇ ਹੋਏ ਹਨ।

(ਇਹ ਮਤ ਵੀ ਗੁਰਮਤ ਰਾਗਮਾਲਾ ਤੋਂ ਅੱਡਰਾ ਹੈ)

ਨੋਟ—ਦਾਮੋਦਰ ਕ੍ਰਿਤ ਸੰਗੀਤ ਵਿਚ ਸਿਰੀ ਰਾਗ ਦੀਆਂ ਛੇ ਰਾਗਨੀਆਂ ਇਹ ਹਨ:

ਮਾਲਣੀ, ਤ੍ਰਿਬੇਣੀ, ਗੌੜੀ, ਕੇਦਾਰੀ, ਮਧ ਮਾਧਵੀ, ਪਹਾੜਕਾ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ |
|---|---|---|---|---|---|---|---|
| ੧.<br>ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਟੰਕ<br>ਮਲਾਰੀ<br>.....<br>..... | ਗੂਜਰੀ<br>.....<br>..... | ਤ੍ਰਿਬੇਣੀ<br>.....<br>..... | ਗੌਗੀ<br>ਕੇਦਾਰੀ<br>.....<br>..... | ਮਧ ਮਾਧਵੀ<br>.....<br>..... | ਪਹਾੜਕਾ<br>.....<br>..... |
| ੨.<br>ਬਸੰਤ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਦੇਸੀ<br>.....<br>..... | ਦੇਵ ਗਿਰੀ<br>.....<br>..... | ਬੈਰਾੜੀ<br>.....<br>..... | ਟੋਡੀ<br>.....<br>..... | ਲਲਿਤਾ<br>.....<br>..... | ਹਿੰਦੋਲੀ<br>.....<br>..... |

| ੩. | ਇਸਤ੍ਰੀ | ਭੈਰਵੀ | ਗੂਜਰੀ | ਰੇਵਾ | ਗੁਨਕਰੀ | ਬੰਗਾਲੀ | ਬਹੁਲਾ |
|---|---|---|---|---|---|---|---|
| ਭੈਰਵ ਰਾਗ | ਪੁਤ੍ਰ | ..... | ..... | ..... | ..... | ..... | ..... |
| | ਨੂੰਹਾਂ | ..... | ..... | ..... | ..... | ..... | ..... |
| ੪. | ਇਸਤ੍ਰੀ | ਬਿਭਾਸ | ਭੂਪਾਲੀ | ਕਰਨਾਟੀ | ਬਡਹੰਸਕਾ | ਮਾਲ ਸਿਰੀ | ਪਟਮੰਜਰੀ |
| ਪੰਚਮ ਰਾਗ | ਪੁਤ੍ਰ | ..... | ..... | ..... | ..... | ..... | ..... |
| | ਨੂੰਹਾਂ | ..... | ..... | ..... | ..... | ..... | ..... |
| ੫. | ਇਸਤ੍ਰੀ | ਮਲਾਰੀ | ਸੋਰਠੀ | ਸਏਰੀ | ਕੌਸਕੀ | ਗੰਧਾਰੀ | ਹਰਿ ਸਿਗਾਰ |
| ਮੇਘ ਰਾਗ | ਪੁਤ੍ਰ | ..... | ..... | ..... | ..... | ..... | ..... |
| | ਨੂੰਹਾਂ | ..... | ..... | ..... | ..... | ..... | ..... |
| ੬. ਨਟ | ਇਸਤ੍ਰੀ | ਕਾਮੋਦੀ | ਕਲਯਾਣੀ | ਅਭੀਰੀ | ਨਾਟਕਾ | ਸਾਰੰਗੀ | ਨਟ ਹੰਮੀਰ |
| ਨਾਰਾਇਣ | ਪੁਤ੍ਰ | ..... | ..... | ..... | ..... | ..... | ..... |
| ਰਾਗ | ਨੂੰਹਾਂ | ..... | ..... | ..... | ..... | ..... | ..... |

# ਸ਼ਿਵ ਮਤ

## ੨. (ਕਾਨੂੰਨੇ ਮੌਸੀਕਾ ਕਿਤਾਬ ਵਿਚੋਂ)

ਨੋਟ– ਇਕੋ ਸ਼ਿਵ ਮਤ ਦੀਆਂ ਰਾਗ ਮਾਲਾਂ ਵਿਚ ਫ਼ਰਕ ਹੈ, ਪਰੰਤੂ ਇਸਨੂੰ ਸੰਗੀਤ ਵਾਲੇ ਬਾਹਲਾ ਫ਼ਰਕ ਨਹੀਂ ਮੰਨਦੇ। ਇਸ ਮੁਲਕ ਵਿਚ ਇਸ ਮਤ ਦਾ ਰਿਵਾਜ ਨਹੀਂ, ਕਰਨਾਟਕ ਵੱਲ ਇਸਦਾ ਰਿਵਾਜ ਹੈ। ਗੁਰਮਤ ਸੰਗੀਤ ਨਾਲੋਂ ਇਹ ਵੀ ਅੱਡਰਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ |
|---|---|---|---|---|---|---|---|
| ੧. | ਇਸਤ੍ਰੀ | ਬਿਹਾਗੀ | ਮਾਰਵਾ | ਤ੍ਰਿਬੇਣੀ | ਕਿਦਾਰੀ | ਗੌਰੀ | ਮਧ ਮਾਧਵੀ |
| ਸਿਰੀ ਰਾਗ | ਪੁਤ੍ਰ | ..... | ..... | ..... | ..... | ..... | ..... |
| | ਨੂੰਹਾਂ | ..... | ..... | ..... | ..... | ..... | ..... |
| ੨. | ਇਸਤ੍ਰੀ | ਦੇਸੀ | ਦੇਵ ਗਿਰੀ | ਬੈਰਾੜੀ | ਟੋਡੀ | ਲਲਿਤ | ਹਿੰਡੋਲੀ |
| ਬਸੰਤ ਰਾਗ | ਪੁਤ੍ਰ | ..... | ..... | ..... | ..... | ..... | ..... |
| | ਨੂੰਹਾਂ | ..... | ..... | ..... | ..... | ..... | ..... |
| ੩. | ਇਸਤ੍ਰੀ | ਭੈਰਵੀ | ਗੂਜਰੀ | ਰੇਵਾ | ਗੁਨਕਰੀ | ਬੰਗਾਲੀ | ਬਹੁਲਾ |
| ਭੈਰਵ ਰਾਗ | ਪੁਤ੍ਰ | ..... | ..... | ..... | ..... | ..... | ..... |
| | ਨੂੰਹਾਂ | ..... | ..... | ..... | ..... | ..... | ..... |
| ੪. | ਇਸਤ੍ਰੀ | ਬਿਭਾਸ | ਭੂਪਾਲੀ | ਕਰਨਾਟੀ | ਬਡਹੰਸਕਾ | ਮਾਲਸਿਰੀ | ਪਟ ਮੰਜਰੀ |
| ਪੰਚਮ ਰਾਗ | ਪੁਤ੍ਰ | ..... | ..... | ..... | ..... | ..... | ..... |
| | ਨੂੰਹਾਂ | ..... | ..... | ..... | ..... | ..... | ..... |
| ੫. | ਇਸਤ੍ਰੀ | ਮਲਾਰ | ਸੋਰਠ | ਸਾਵੇਰੀ | ਮਾਲਕੌਂਸ | ਗੰਧਾਰ | ਹਰਿ ਸਿੰਗਾਰ |
| ਮੇਘ ਰਾਗ | ਪੁਤ੍ਰ | ..... | ..... | ..... | ..... | ..... | ..... |
| | ਨੂੰਹਾਂ | ..... | ..... | ..... | ..... | ..... | ..... |
| ੬. ਨਟ | ਇਸਤ੍ਰੀ | ਕਾਮੋਦਾ | ਕਲਯਾਨ | ਅਭੀਰੀ | ਟਾਂਕੀ | ਸਾਰੰਗ | ਹਮੀਰ ਨਾਟ |
| ਨਾਰਾਇਣ | ਪੁਤ੍ਰ | ..... | ..... | ..... | ..... | ..... | ..... |
| ਰਾਗ | ਨੂੰਹਾਂ | ..... | ..... | ..... | ..... | ..... | ..... |

੨. ਦੂਜੀ ਅਸ਼ੰਕਾ ਜੋ ਧੋਖਾ ਦਿੰਦੀ ਹੈ, ਸੋ ਆਲਮ ਕਵੀ ਦੇ ਕਿੱਸੇ ਦੇ ਦੀਬਾਚੇ ਵਿਚ ੯੯੧ ਸੰਮਤ ਹੈ। ਇਹ ਸੰਮਤ ਆਲਮ ਕਵੀ ਦੀ ਹਿੰਦੀ ਅਨੁਵਾਦ ਰਚਨਾ (ਤਰਜਮੇ) ਦਾ ਨਹੀਂ ਹੈ, ਪਰ ਸੰਸਕ੍ਰਿਤ ਵਿਚ ਅਸਲੀ ਪੁਸਤਕ ਦੇ ਰਚੇ ਜਾਣ ਦਾ ਹੈ। ਆਲਮ ਕਹਿ ਰਿਹਾ ਹੈ: ਸੰਮਤ ਨੌ ਸੌ ਏਕਾਨਵ ਆਹੀ। 'ਆਹੀ' ਪਦ ਭੂਤ ਕਾਲ ਦਾ ਸੂਚਕ ਹੈ। ਉਹ ਨਹੀਂ ਕਹਿ ਰਿਹਾ ਕਿ ਸੰਮਤ ਨੌ ਸੌ ਏਕਾਨਵੇਂ "ਹੈ"। ੯੯੧ ਸੰਮਤ ਭੂਤ ਕਾਲ ਦਾ ਹੈ, ਜੋ ਸੰਸਕ੍ਰਿਤ ਪੁਸਤਕ ਦੀ ਰਚਨਾ ਦਾ ਹੈ। ਸੋ ਅਸਲੀ ਸੰਸਕ੍ਰਿਤ ਦੀ ਪੋਥੀ ਦੇ ਸੰਮਤ ਨੂੰ ਆਲਮ ਕਵੀ ਦੇ ਟੀਕੇ ਕਰਨ ਦਾ ਸੰਮਤ ਸਮਝ ਕੇ ਟੁਰਨਾ ਗ਼ਲਤ ਨਤੀਜੇ ਦੀ ਰਹਿਬਰੀ ਕਰਦਾ ਹੈ*।

੩. ਸ਼ਿਵ ਸਿੰਘ ਸਰੋਜ ਨਾਮੇ ਪੁਸਤਕ ਵਿਚ ਆਲਮ ਦਾ ਜਨਮ ੧੭੧੨ ਬਿਕ੍ਰਮੀ ਵਿਚ ਲਿਖਿਆ ਹੈ। ਇਹ ਧਨਾਢ ਬ੍ਰਾਹਮਣਾਂ ਦੇ ਘਰ ਪੈਦਾ ਹੋਇਆ, ਫਿਰ ਮੁਸਲਮਾਨ ਹੋ ਗਿਆ। ਫਿਰ ਬਹਾਦਰ ਸ਼ਾਹ ਪਾਸ ਰਿਹਾ। ਇਸ ਤਰ੍ਹਾਂ ਆਲਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਝਣ ਤੋਂ ੫੧ ਵਰ੍ਹੇ ਪਿਛੋਂ ਹੋਇਆ।

**ਕਥਾ ਸੰਸ੍ਰਿਤ ਸੁਨੀ ਕਛੁ ਥੋਰੀ॥ ਭਾਖਾ ਬਾਂਧ ਚੌਪਈ ਜੋਰੀ॥**

ਇਸ ਤੋਂ ਸਪੱਸ਼ਟ ਹੋ ਗਿਆ ਕਿ (ਜੋਧ ਕਵੀ ਦੀ) ਸੰਸਕ੍ਰਿਤ ਦਾ ਇਹ ਤਰਜਮਾ ਹੈ। ਫਿਰ ਆਲਮ ਕਹਿੰਦਾ ਹੈ:

**ਕਛੁ ਅਪਨੀ ਕਛੁ ਪਰਕ੍ਰਿਤ ਚੌਰੋਂ॥ ਯਥਾ ਸ਼ਕ੍ਰਿ ਕਰਿ ਅਕਸ਼ਰ ਜੋਰੋਂ॥**

ਇਸ ਤੋਂ ਆਲਮ ਪਰਾਈ ਕੀਤੀ ਰਚਨਾ ਲੈ ਕੇ ਆਪਣੇ ਗ੍ਰੰਥ ਵਿਚ ਪਾਣ ਵਾਲਾ ਆਪ ਨੂੰ ਆਪੇ ਦੱਸ ਰਿਹਾ ਹੈ। ਸੋ ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਸ ਨੇ ਲਈ ਤੇ ਆਪਣੇ ਗ੍ਰੰਥ ਵਿਚ ਪਾਈ ਸਿੱਧ ਹੋ ਰਹੀ ਹੈ।

੪. ਚੌਥੇ ਆਲਮ ਨੇ ਸੰਗਤੀ ਦਾ ਪੁਸਤਕ ਨਹੀਂ ਲਿਖਿਆ, ਜੋ ਉਸ ਵਿਚ ਦਿੱਤੇ ਰਾਗਾਂ ਦੇ ਨਾਮ ਰਾਗ ਮਾਲਾ ਕਹਿਲਾ ਸਕਣ। ਉਸਨੇ ਰਾਗ ਮਾਲਾ ਦੇ ਨੁਕਤੇ ਤੋਂ ਉਹ ਨਾਮ ਨਹੀਂ ਲਿਖੇ। ਉਹ ਇਕ ਕਹਾਣੀ ਦਾ ਸੰਸਕ੍ਰਿਤ ਤੋਂ ਤਰਜਮਾ ਕਰ ਰਿਹਾ ਹੈ, ਆਪ ਮੰਨਦਾ ਹੈ ਕਿ ਤਰਜਮਾ ਹੈ ਤੇ ਨਾਲ ਹੀ ਕਹਿੰਦਾ ਹੈ:

**ਕਛੁ ਅਪਨੀ ਕਛੁ ਪਰਕ੍ਰਿਤ ਚੌਰੋਂ॥ ਯਥਾ ਸ਼ਕ੍ਰਿ ਕਰਿ ਅਕਸ਼ਰ ਜੋਰੋਂ॥**

ਆਪਣੇ ਤਰਜਮੇ ਵਿਚ ਉਹ ਆਪਣੇ ਨਾਵਲ ਦੀ ਨਾਇਕਾ ਤੋਂ ਰਾਗ ਗੁਵਾਉਂਦਾ ਹੈ ਤੇ ਉਸ ਵੇਲੇ ਰਾਗਾਂ ਦੇ ਨਾਮ ਗਿਣਦਾ ਹੈ। ਸੋ ਆਲਮ, ਜੋ ਦਸਵੇਂ ਪਾਤਸ਼ਾਹ ਜੀ ਦੇ ਪਾਸ ਵੀ ਕਵੀਆਂ ਵਿਚ ਰਿਹਾ ਹੈ†, ਸ੍ਰੀ ਗੁਰੂ ਗ੍ਰੰਥ ਰਾਗ ਮਾਲਾ ਦਾ ਜਾਣੂੰ ਸੀ, ਉਸ ਨੇ ਭੋਗਾਂ ਵੇਲੇ ਸੁਣੇ ਨਾਮ ਤੇ ਪ੍ਰਕਾਰ ਆਪਣੀ ਨਾਇਕਾਂ ਦੇ ਮੂੰਹੋਂ ਗਾਏ ਲਿਖ ਦਿੱਤੇ ਜਾਪਦੇ ਹਨ। ਉਸ ਦੇ ਗਿਣੇ ਨਾਵਾਂ ਨੂੰ ਜੇ ਮੁਕਾਬਲੇ ਲਈ ਰਾਗ ਮਾਲਾ ਕਹੀਏ ਤਾਂ ਪਤਾ ਲੱਗ ਜਾਵੇਗਾ ਕਿ ਹਰਯਾਵਲ, ਵੈਰਾਰੰ, ਵੇਲਾਚਲੀ, ਆਸਾ ਲੋਭੀ, ਵਿਹੰਗ, ਰਾਹੂ, ਕੁੰਭਨੀ, ਆਦਿ ਕਈ ਰਾਗਾਂ ਦੇ ਨਾਮ ਨਹੀਂ ਹਨ। ਜੇ ਉਹ ਸੰਗੀਤਕ ਹੁੰਦਾ ਤਾਂ ਇਹ ਭੁੱਲ ਨਾ ਕਰਦਾ।

---

* *ਗੁਰਦੁਆਰਾ ਧਮਧਾਨ ਸਾਹਿਬ ਦੇ ਗਿਆਨੀ ਭਾਈ ਸਾਹਿਬ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਕ ਦੁਰਲਭ ਗਿਆਨੀ ਹਨ। ਆਪ ਨੇ ਆਪਣੀ ਖੋਜ ਕਰਦੇ ਕਰਦੇ ਅਸਲੀ ਸੰਸਕ੍ਰਿਤ ਦਾ ਗ੍ਰੰਥ ਲੱਭਿਆ ਹੈ। ਆਪ ਦੱਸਦੇ ਹਨ ਕਿ ਸੰਸਕ੍ਰਿਤ ਗ੍ਰੰਥ ਕਰਤਾ ਦਾ ਨਾਮ ਜੋਧ ਕਵੀ ਹੈ। ਉਹ ਅਕਬਰ ਦੇ ਵੇਲੇ ਹੋਇਆ ਹੈ। ਉਸਦੇ ਗ੍ਰੰਥ ਰਚਣ ਦਾ ਸੰਮਤ ੯੯੧ ਹਿਜਰੀ ਹੈ ਤੇ ਉਸ ਸੰਸਕ੍ਰਿਤ ਗ੍ਰੰਥ ਵਿਚ ਉਸਦੇ ਰਚੇ ਜਾਣ ਦਾ ਸੰਮਤ ਦਿੱਤਾ ਹੈ, ਜੋ ਐਉਂ ਹੈ: ਦ੍ਵਿ ਨਵ ਚੰਦ੍ਰ ਮਿਤੇ ਅਬਦੇ ਯਾਵਨੇ ਭਾਖਜਤੇ ਕਥਾ। ਅਰਥਾਤ ਦੋ ਨਾਏਂ ਤੇ ਇਕ ਏਕਾ ਭਾਵ ੯੯੧ ਸੰਨ ਹਿਜਰੀ ਵਿਚ ਇਹ ਕਥਾ ਵਰਣਨ ਕੀਤੀ ਗਈ।*

*ਗਿਆਨੀ ਸਾਹਿਬ ਇਕ ਹੋਰ ਪ੍ਰਬਲ ਯੁਕਤੀ ਲਿਖਦੇ ਹਨ। ਰਾਗਮਾਲਾ ਦੇ ਵਰਣ ਉਚਾਰ ਅਰਥਾਤ ਹਿਜੇ (Spelling) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਰੀਕੇ ਦੇ ਅਨੁਸਾਰ ਹਨ। ਮਸਲਨ ਤਉ, ਕਉ, ਲਉ, ਅਉਸਰ, ਅਉਗਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਨੌੜੇ ਨਾਲ ਨਹੀਂ ਲਿਖੇ ਪਰ ਊੜੇ ਨਾਲ, ਤਿਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਵਿਚ ਭੈਰਉ, ਅਉ, ਪਾਂਚਉ, ਗਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਿਜਿਆਂ ਦੇ ਕਾਇਦੇ ਅਨੁਸਾਰ ਲਿਖੇ ਹਨ। ਜੇ ਕਦੇ ਰਾਗ ਮਾਲਾ ਆਲਮ ਕਵੀ ਤੋਂ ਕੋਈ ਚਾੜ੍ਹਦਾ ਤਾਂ ਭੈਰੌ, ਪਾਂਚੌ, ਗੌੜੀ ਆਦਿ ਲਿਖਦਾ ਅਰਥਾਤ ਕਨੌੜੇ ਲਿਖਦਾ, ਕਿਉਂਕਿ ਆਲਮ ਨੇ ਕਨੌੜੇ ਵਰਤੇ ਹਨ। 'ਅਉ' ਦਾ ਹਿਜਾ ਪੁਰਾਤਨ ਰਿਵਾਜ ਹੈ। ਹੋੜਾ ਕਨੌੜਾ ਦਾ ਵਰਤਾਉ ਇਸ ਕਿਸਮ ਦੇ ਲਫ਼ਜ਼ਾਂ ਵਿਚ ਪਿਛੇਤਰਾ ਰਿਵਾਜ ਹੈ। ਆਲਮ ਨੇ ਪੋਥੀ ਹਿੰਦੀ ਵਿਚ ਲਿਖੀ ਸੀ, ਹਿੰਦੀ ਵਿਚ ਵਰਤਾਉ ਕਨੌੜੇ ਦਾ ਹੈ।*

† *ਦੇਖੋ, ਤਵਾਰੀਖ਼ ਖ਼ਾਲਸਾ, ਕ੍ਰਿਤ ਭਾ: ਗਿਆਨ ਸਿੰਘ ਗਿਆਨੀ।*

ਫਿਰ ਭੀ ਜੇ ਉਸ ਦੀ ਪਰਾਈ ਕੀਤੀ ਤੇ ਲਈ ਹੋਈ ਨਾਮਾਵਲੀ ਨੂੰ ਸ੍ਰੀ ਗੁਰੂ ਗ੍ਰੰਥ ਰਾਗ ਮਾਲਾ ਨਾਲ ਟਾਕਰਾ ਕਰੀਏ ਤਾਂ ਵੀ ਫ਼ਰਕ ਸਪੱਸ਼ਟ ਦਿਸ ਪੈਂਦਾ ਹੈ। ਇਸ ਲਈ ਹੇਠਾਂ ਮੁਕਾਬਲੇ ਲਈ ਅਸੀਂ ਨਕਸ਼ਾ ਦਿੰਦੇ ਹਾਂ। ਆਲਮ ਕਵੀ ਦੇ ਅਸੀਂ ਦੋ ਪਾਠ ਦਿਆਂਗੇ। ਉਹ ਇਉਂ ਹਨ: ਆਲਮ ਨੇ ਸੰਸਕ੍ਰਿਤ ਨਾਵਲ ਦਾ ਜੋ ਤਰਜਮਾ ਕੀਤਾ, ਹਿੰਦੀ ਬੋਲੀ ਵਿਚ ਕੀਤਾ ਤੇ ਹਿੰਦੀ ਅੱਖਰਾਂ ਵਿਚ ਲਿਖਿਆ। ਇਸ ਹਿੰਦੀ ਨੁਸਖੇ ਦੇ ਗੁਰਮਖੀ ਅੱਖਰਾਂ ਵਿਚ ਉਤਾਰੇ ਸਿੱਖ ਲਿਖਾਰੀਆਂ ਨੇ ਕੀਤੇ। ਉਨ੍ਹਾਂ ਦੇ ਰਾਗ ਮਾਲਾ ਯਾਦ ਹੋਣ ਕਰਕੇ ਉਨ੍ਹਾਂ ਦੇ ਉਤਾਰੇ ਸ੍ਰੀ ਗੁਰੂ ਗ੍ਰੰਥ ਰਾਗ ਮਾਲਾ ਵੱਲ ਵਧੇਰੇ ਰੁਖ਼ ਕਰ ਗਏ। ਦ੍ਰਿਸ਼ਟਾਂਤ ਲਈ ਦੇਖੋ ਹਿੰਦੀ ਨੁਸਖੇ ਵਾਲਾ 'ਸਬੈ ਪੁਤ੍ਰ ਸਬ ਰਾਗ ਕੈ ਅਠਤਾਲੀ ਛਤੀਸ' ਲਿਖਦਾ ਹੈ, ਪਰ ਗੁਰਮੁਖੀ ਉਤਾਰੇ ਕਰਨ ਵਾਲੇ ਲੇਖਕ ਨੇ ਝੱਟ ਸ੍ਰੀ ਗੁਰੂ ਗ੍ਰੰਥ ਜੀ ਦੀ ਇਬਾਰਤ ਇਸ ਦੀ ਥਾਵੇਂ ਜੜ ਕੇ 'ਅਠਾਰਾਂ ਦਸ ਬੀਸ' ਕਰ ਦਿੱਤਾ। ਸੋ ਅਸਲ ਹਿੰਦੀ ਨੁਸਖੇ ਵਿਚ ਜੋ ਇਬਾਰਤ ਹੈ, ਉਹ ਗੁਰਮਖੀ ਨੁਸਖਿਆਂ ਨਾਲੋਂ ਬੜਾ ਫ਼ਰਕ ਰੱਖਦੀ ਹੈ। ਗੁਰਮੁਖੀ ਨੁਸਖੇ ਦੀ ਇਬਾਰਤ ਇਸ ਕਰਕੇ ਇਤਬਾਰ ਯੋਗ ਨਹੀਂ, ਕਿ ਕਵੀ ਦੀ ਲਿਖਤ ਹਿੰਦੀ ਵਿਚ ਸੀ। ਸੋ ਉਹ ਅਸਲ ਇਬਾਰਤ ਜੋ ਹਿੰਦੀ ਨੁਸਖੇ ਵਿਚ ਹੈ, ਤੇ ਉਹ ਜੋ ਗੁਰਮੁਖੀ ਅੱਖਰਾਂ ਵਿਚ ਹੈ, ਸਾਰੇ ਫ਼ਰਕ ਹੇਠਲੇ ਟਾਕਰੇ ਤੋਂ ਦਿਸ ਪੈਣਗੇ। ਇਸ ਤੋਂ ਮਲੂੰਮ ਹੋ ਜਾਵੇਗਾ, ਕਿ ਗੁਰਮੁਖੀ ਨੁਸਖ਼ੇ 'ਤੇ ਟੁਰਨਾ ਆਲਮ ਦੇ ਹਿੰਦੀ ਵਿਚ ਲਿਖੇ ਨੁਸਖ਼ੇ ਤੋਂ ਕਿੰਨੀ ਦੂਰ ਜਾ ਪੈਣਾ ਹੈ, ਤੇ ਇਸ ਤਰ੍ਹਾਂ ਸਿਟੇ 'ਤੇ ਅੱਪੜਨ ਵਿਚ ਭੀ ਭੁੱਲ ਕਿੰਨੀ ਪੈ ਸਕਦੀ ਹੈ। ਗੁਰਮੁਖੀ, ਹਿੰਦੀ, ਆਲਮ ਦੀ ਇਬਾਰਤ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਬਾਰਤ ਦੇ ਮੁਕਾਬਲੇ ਲਈ ਦੇਖੋ ਅਗਲਾ ਸਫਾ:

**ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ॥**
**ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ॥**
**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ॥**
**ਧੁਰ ਕੀ ਬਾਣੀ ਆਈ॥**
**ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ॥**
**ਸੋ ਬੂਝੈ ਜੁ ਦਯਿ ਸਵਾਰਿਆ॥**
**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥**

| ਆਲਮ ਕਵੀ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿੱਤੇ ਰਾਗਾਂ ਦੇ ਨਾਮ | | |
| --- | --- | --- |
| ਗੁਰਮੁਖੀ ਪੋਥੀ ਵਿਚੋਂ ਰਾਗਾਂ ਦਾ ਉਤਾਰਾ* | ਕਵੀ ਆਲਮ ਦੀ ਹਿੰਦੀ ਲਿਖਤੀ ਨੁਸਖੇ ਦਾ ਉਤਾਰਾ | ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ |
| | ਚੌ: ॥ | ੧ਓ ਸਤਿਗੁਰ ਪ੍ਰਸਾਦਿ ॥ ਰਾਗ ਮਾਲਾ ॥ |
| ਰਾਗ ਏਕ ਸੰਗਿ ਪੰਚ ਬਰੰਗਨ। | ਰਾਗ ਰਾਗ ਸੰਗ ਪੰਚ ਵਰਾਗਨ ॥ | ਰਾਗ ਏਕ ਸੰਗਿ ਪੰਚ ਬਰੰਗਨ ॥ |
| ਸੰਗ ਅਲਾਪਹਿ ਆਠਉ ਨੰਦਨ। | ਸੰਗ ਅਲਾਪਤ ਆਠੌਂ ਨੰਦਨ ॥ | ਸੰਗਿ ਅਲਾਪਹਿ ਆਠਉ ਨੰਦਨ ॥ |
| ਪ੍ਰਥਮੇ ਰਾਗ ਭੈਰਉ ਵੈ ਕਰਹੀ। | ਪ੍ਰਥਮ ਰਾਗ ਭੈਰੋਂ ਉਹ ਕਰਈ ॥ | ਪ੍ਰਥਮ ਰਾਗ ਭੈਰਉ ਵੈ ਕਰਹੀ ॥ |
| ਪੰਚ ਰਾਗਨੀ ਸੰਗਿ ਉਚਰਹੀ। | ਪਾਂਚੋਂ ਕਾਮਿਨਿ ਮੁਖ ਉਚਰਹੀਂ ॥ | ਪੰਚ ਰਾਗਨੀ ਸੰਗਿ ਉਚਰਹੀ ॥ |
| ਪ੍ਰਥਮ ਭੈਰਵੀ ਬਿਲਾਵਲੀ। | ਪ੍ਰਥਮਹਿ ਭੈਰਵੀ ਵੇਲਾਚਲੀ ॥ | ਪ੍ਰਥਮ ਭੈਰਵੀ ਬਿਲਾਵਲੀ ॥ |
| ਪੁਨਿਆ ਕੀ ਗਾਵਹਿ ਬੰਗਲੀ। | ਪਿਨਾਕੀ ਗਾਵਹਿਂ ਓਂ ਮੰਗਲੀ ॥ | ਪੁੰਨਿਆਕੀ ਗਾਵਹਿ ਬੰਗਲੀ ॥ |
| ਪੁਨ ਅਸਲੇਖੀ ਕੀ ਭਈ ਬਾਰੀ। | ਪੁਨਿ ਆਸਾਲੋਭੀ ਭੈਵਾਰੀ ॥ | ਪੁਨਿ ਅਸਲੇਖੀ ਕੀ ਭਈ ਬਾਰੀ ॥ |
| ਇਹ ਭੈਰੋ ਕੀ ਪਾਂਚੋਂ ਨਾਰੀ। | ਏ ਭੈਰੋਂ ਕੀ ਪਾਚੋਂ ਨਾਰੀ ॥ . | ਏ ਭੈਰਉ ਕੀ ਪਾਚਉ ਨਾਰੀ ॥ |
| ਪੰਚਿਮ ਹਰਿਖ ਦਿਸਾਖ ਸੁਨਾਵਹਿ। | ਦੇਸ਼ ਕਾਵਰੂ ਮਾਧੋ ਜੋ ਕੀਨਾ ॥ | ਪੰਚਮ ਹਰਖ ਦਿਸਾਖ ਸੁਨਾਵਹਿ ॥ |
| ਬੰਗਾਲਾ ਮਧੁ ਮਾਧਵ ਗਾਵਹਿ ॥੬੩॥ਦੋਹਰਾ॥ | ਲਲਿਤ ਵਿਲਾਵਲ ਤਾ ਪਰ ਚੀਨਾ ॥ | ਬੰਗਾਲਮ ਮਧੁ ਮਾਧਵ ਗਾਵਹਿ ॥੧॥ |
| ਲਲਿਤ ਬਿਲਾਵਲਿ ਗਾਵਹੀ ਅਪਨੀ ਅਪਨੀ ਭਾਂਤਿ। | ਵੰਗਾਲਾ ਹਰਿਯਾਵਲੁ ਕਰਈ ॥ | ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥ |
| ਆਠ ਪੁਤ੍ਰ ਭੈਰਉ ਕੇ ਗਾਇਨ ਗਾਵਹਿ ਪ੍ਰਾਤਿ ॥੬੪॥ ਚਉਪਈ ॥ | ਕਰ ਵਿਹੰਗ ਮਧੁ ਗੁਨ ਸੰਚਰਈ ॥੬੭॥ ਸੋ: ॥ | ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ ॥੧॥ |
| ਦੁਤੀਆ ਮਾਲਿ ਕਉਸਕ ਅਲਾਪਹਿ। | ਮਾਲਕੋਸ ਪੁਨਿਕੀਨ ਪੰਚ ਵਰਾਂਗਨ ਸੰਗ ਲੈ। | ਦੁਤੀਆ ਮਾਲਕਉਸਕ ਆਲਾਪਹਿ ॥ |

* ਇਸਨੂੰ ਛਾਪੀ ਹੋਈ ਪੋਥੀ ਨਾਲ ਸੋਧ ਲਿਆ ਗਿਆ ਹੈ।

| ਆਲਮ ਕਵੀ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿੱਤੇ ਰਾਗਾਂ ਦੇ ਨਾਮ | | |
|---|---|---|
| ਗੁਰਮੁਖੀ ਪੋਥੀ ਵਿਚੋਂ ਰਾਗਾਂ ਦਾ ਉਤਾਰਾ | ਕਵੀ ਆਲਮ ਦੀ ਹਿੰਦੀ ਲਿਖਤੀ ਨੁਸਖੇ ਦਾ ਉਤਾਰਾ | ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ |
| ਸੰਗ ਰਾਗਨੀ ਪਾਂਚੋ ਥਾਪਹਿ। | ਯੌਂ ਸੁਤ ਆਠ ਪ੍ਰਵਨੀ ਕੰਦਲਾ ਮੁਖ ਕਹੈ ॥੬੮॥ ਚੌ:॥ | ਸੰਗਿ ਰਾਗਨੀ ਪਾਚਉ ਥਾਪਹਿ ॥ |
| ਗੌਡ ਕਰੀ ਅਰ ਦੇਵ ਕੰਧਾਰੀ। | ਗੌਡ ਗਰੀ ਪਾਛੇ ਜੁ ਅਲਾਪੀ ॥ | ਗੋਂਡਕਰੀ ਅਰੁ ਦੇਵਗੰਧਾਰੀ ॥ |
| ਗੰਧਾਰੀ ਸੀਹੁਤੀ ਉਚਾਰੀ। | ਦੇਵਗੰਧਾਰੀ ਤਿਹ ਪਰ ਥਾਪੀ ॥ | ਗੰਧਾਰੀ ਸੀਹੁਤੀ ਉਚਾਰੀ ॥ |
| ਧੰਨਾਸਰੀ ਏ ਪਾਂਚੋ ਗਾਈ। | ਧਨਾਸੁਰੀ ਪਾਛੇ ਤੇ ਕੀਨੀ ॥ | ਧਨਾਸਰੀ ਏ ਪਾਚਉ ਗਾਈ ॥ |
| ਮਾਲ ਕੌਸ ਰਾਗ ਸੰਗ ਲਾਈ। | ਮਾਲਕੋਸ ਸੰਗਿ ਪਾਂਚੌਂ ਚੀਨੀ ॥ | ਮਾਲ ਰਾਗ ਕਉਸਕ ਸੰਗਿ ਲਾਈ ॥ |
| ਮਾਰੂ ਮਸਤ ਅੰਗ ਮੇਵਾਰਾ। | ਮਾਰੂ ਮਿਸ੍ਰ ਅੰਗ ਮੇਵਾਰਾ ॥ | ਮਾਰੂ ਮਸਤਅੰਗ ਮੇਵਾਰਾ ॥ |
| ਪ੍ਰਬਲ ਚੰਦ ਕਉਸਕ ਉਭਾਰਾ। | ਵਰਵਲ ਚੰਦ ਉਕਾਸ ਉਭਾਰਾ ॥ | ਪ੍ਰਬਲਚੰਡ ਕਉਸਕ ਉਭਾਰਾ ॥ |
| ਕੌਖਟ ਅਉ ਭਉਰਾ ਨੰਦ ਗਾਏ। | ਖੋਖਰ ਅਰੁ ਭਵਰਾਨੰਦ ਆਯੇ ॥ | ਖਉਖਟ ਅਉ ਭਉਰਾਨਦ ਗਾਏ ॥ |
| ਮਾਲਕੌਸ ਰਾਗ ਸੰਗ ਲਾਏ ॥੬੫॥ ਸੋਰਠਾ ॥ | ਮਾਲਕੋਸ ਆਠੋ ਸੁਤ ਗਾਯੇ ॥੯੬॥ ਸੋ: ॥ | ਅਸਟ ਮਾਲਕਉਸਕ ਸੰਗਿ ਲਾਏ ॥੧॥ |
| ਪੁਨ ਆਯੌ ਹਿੰਡੋਲ ਪਾਂਚ ਨਾਰ ਸੰਗ ਅਸਟ ਸੁਤ। | ਪੁਨਿ ਆਯੋ ਹਿੰਡੋਲ ਪੰਚ ਵਰਾਂਗੁਨ ਸੰਗ ਲੈ ॥ | ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥ |
| ਉਠੈ ਸੁ ਤਾਨ ਕਲੋਲ ਗਾਵਹਿ ਤਾਲਿ ਮਿਲਾਇਕੈ ॥੬੬॥ ਚੌਪਈ ॥ | ਉਠਿ ਕਰ ਤਾਲ ਕਲੋਲ ਗਾਵਹਿ ਤਾਲ ਮਿਲਾਇ ਕੈਂ ॥੭੦॥ ਚੌ: ॥ | ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥੧॥ |
| ਤਿਲੰਗੀ ਦੇਵਕਰੀ ਆਈ। | ਤੈਲੰਗੀ ਦੇਵਗਰੀ ਜਵ ਆਈ ॥ | ਤੇਲੰਗੀ ਦੇਵਕਰੀ ਆਈ ॥ |
| ਬਸੰਤੀ ਸਿੰਧੂਰ ਸੁਹਾਈ। | ਵਾਸੰਤੀ ਸਿੰਧੁਰੀ ਸੁਹਾਈ ॥ | ਬਸੰਤੀ ਸੰਦੂਰ ਸੁਹਾਈ ॥ |
| ਸਰਸ ਅਹੀਰੀ ਲੈ ਭਾਰਜਾ। | ਸਰਸ ਅਹੀਰੀ ਲੈ ਆਰਜਾ ॥ | ਸਰਸ ਅਹੀਰੀ ਲੈ ਭਾਰਜਾ ॥ |
| ਸੰਗ ਲਾਈ ਪਾਂਚੋ ਆਰਜ਼ਾ। | ਸੰਗ ਆਈ ਪਾਂਚੋਂ ਭਾਰਜਾ ॥ | ਸੰਗਿ ਲਾਈ ਪਾਂਚਉ ਆਰਜਾ ॥ |
| ਸੂਰਮਾਨੰਦ ਭਾਸਕਰ ਆਏ। | ਸੂਰਮਨੰਦ ਭਾਸਕਰ ਆਯੇ ॥ | ਸੁਰਮਾਨੰਦ ਭਾਸਕਰ ਆਏ ॥ |
| ਚੰਦ੍ਰ ਬਿੰਬ ਮੰਗਲਨਿ ਸੁਹਾਏ। | ਚੰਦ ਗ੍ਰਸਨ ਕੌਂ ਰਾਹੂ ਦਿਖਾਯੇ ॥ | ਚੰਦ੍ਰਬਿੰਬ ਮੰਗਲਨ ਸੁਹਾਏ ॥ |

| ਆਲਮ ਕਵੀ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿੱਤੇ ਰਾਗਾਂ ਦੇ ਨਾਮ | | |
|---|---|---|
| **ਗੁਰਮੁਖੀ ਪੋਥੀ ਵਿਚੋਂ ਰਾਗਾਂ ਦਾ ਉਤਾਰਾ** | **ਕਵੀ ਆਲਮ ਦੀ ਹਿੰਦੀ ਲਿਖਤੀ ਨੁਸਖੇ ਦਾ ਉਤਾਰਾ** | **ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ** |
| ਪੰਚ ਬਾਨ ਅਉ ਆਹਿ ਬਿਨੋਦਾ। | ਪੰਚਵੇਨੁ ਅਰੁ ਅਰਵ ਵਿਨੋਦੀ॥ | ਸਰਸਬਾਨ ਅਉ ਆਹਿ ਬਿਨੋਦਾ॥ |
| ਗਾਵਹਿ ਸਰਸ ਬਸੰਤ ਕਮੋਦਾ। | ਗਾਵੈ ਸਰਸ ਵਸੰਤ ਕਮੋਦਾ॥ | ਗਾਵਹਿ ਸਰਸ ਬਸੰਤ ਕਮੋਦਾ॥ |
| ਅਸਟ ਪੁਤ੍ਰ ਮੈਂ ਕਹੇ ਸਵਾਰੀ। | ਅਸ਼੍ਰ ਪੁਤ੍ਰ ਗੁਨਿ ਕੀਯੋ ਅਪਾਰੀ॥ | ਅਸਟ ਪੁਤ੍ਰ ਮੈ ਕਹੇ ਸਵਾਰੀ॥ |
| ਪੁਨ ਆਈ ਦੀਪਕ ਕੀ ਬਾਰੀ॥੬੭॥ਦੋਹਰਾ॥ | ਪੁਨਿ ਆਈ ਦੀਪਕ ਕੀ ਵਾਰੀ॥੭੧॥ ਦੋ:॥ | ਪੁਨਿ ਆਈ ਦੀਪਕ ਕੀ ਬਾਰੀ॥੧॥ |
| ਕਾਲੇਖੀ ਪਟ ਮੰਜਰੀ ਟੋਡੀ ਕਹੀ ਅਲਾਪਿ॥ | ਕਾਛੋਲੀ ਪਟ ਮੰਜਰੀ ਟੋਡੀ ਗਹੀ ਅਲਾਪ॥ | ਕਛੇਲੀ ਪਟ ਮੰਜਰੀ ਟੋਡੀ ਕਹੀ ਅਲਾਪਿ॥ |
| ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ॥੬੮॥ ਚੌਪਈ॥ | ਕਾਮੋਦਾ ਅਰੁ ਗੂਜਰੀ ਏ ਦੀਪਕ ਕੇ ਸਾਥ॥੭੨॥ ਚੌ:॥ | ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ॥੧॥ |
| ਕਾਲੰਗਨ ਕੁੰਤਲ ਅਉਰਾਮਾ। | ਕਾਲਿੰਗਨ ਕੁੰਤਲ ਅਰੁ ਰਾਮਾ॥ | ਕਾਲੰਕਾ ਕੁੰਤਲ ਅਉਰਾਮਾ॥ |
| ਕਮਲ ਕੁਸਮ ਪੰਚਨ ਕੇ ਨਾਮਾ। | ਕਾਮ ਲੋਕ ਸਰ ਪੰਚਮ ਨਾਮਾ॥ | ਕਮਲਕੁਸਮ ਚੰਪਕ ਕੇ ਨਾਮਾ॥ |
| ਗੌਰਾ ਅਉ ਕਾਨਰਾ ਕਲਿਆਨਾ। | ਗੌਰਾ ਅਰੁ ਕਾਨ੍ਰਾ ਕਲਜਾਨਾ॥ | ਗਉਰਾ ਅਉ ਕਾਨਰਾ ਕਲ੍ਯਾਨਾ॥ |
| ਅਸਟ ਪੁਤਰ ਦੀਪਕ ਕੇ ਜਾਨਾ। | ਅਸ਼੍ਰ ਪੁਤ੍ਰ ਦੀਪਕ ਕੇ ਜਾਨਾ॥ | ਅਸਟ ਪੁਤ੍ਰ ਦੀਪਕ ਕੇ ਜਾਨਾ॥੧॥ |
| ਸਭਿ ਮਿਲਿ ਸਿਰੀ ਰਾਗ ਵੈ ਗਾਵਹਿ। | ਪੰਚਮ ਸਿਰੀ ਰਾਗ ਉਹ ਗਾਵੈ॥ | ਸਭ ਮਿਲਿ ਸਿਰੀਰਾਗ ਵੈ ਗਾਵਹਿ॥ |
| ਪਾਂਚੋ ਸੰਗ ਬਰੰਗਨ ਲਾਵਹਿ। | ਪਾਂਚੌਂ ਸੰਗ ਰਾਗਿਨੀ ਮਿਲਾਵੈ। | ਪਾਂਚਉ ਸੰਗਿ ਬਰੰਗਨ ਲਾਵਹਿ॥ |
| ਬੈਰਾਟੀ ਕਰਨਾਟੀ ਧਰੀ। | ਬੈਰਾਟੀ ਕਰ੍ਨਾਟੀ ਕੀ ਧਰੀ॥ | ਬੈਰਾਰੀ ਕਰਨਾਟੀ ਧਰੀ॥ |
| ਗੌਰੀ ਗਾਵਹਿ ਆਸਾਵਰੀ। | ਗੌਰੀ ਗਾਵਹਿ ਆਸਾ ਭਰੀ॥ | ਗਵਰੀ ਗਾਵਹਿ ਆਸਾਵਰੀ॥ |
| ਪੁਨਿ ਪਾਛੈ ਸੈਧਵੀ ਅਲਾਪੀ। | ਪੁਨਿ ਪਾਛੇ ਸਿਧੁਰੀ ਅਲਾਪੀ॥ | ਤਿਹ ਪਾਛੈ ਸਿੰਧਵੀ ਅਲਾਪੀ॥ |
| ਸਿਰੀ ਰਾਗ ਸੰਗ ਪਾਂਚੋ ਥਾਪੀ॥੬੯॥ ਦੋਹਰਾ॥ | ਸਿਰੀ ਰਾਗ ਸੰਗ ਪਾਂਚੌਂ ਥਾਪੀ॥੭੩॥ ਦੋ:॥ | ਸਿਰੀਰਾਗ ਸਿਉ ਪਾਂਚਉ ਥਾਪੀ॥ |
| ਮਾਲਵ ਸੰਗਰ ਸਾਗਰਾ ਅਉਰ ਗੌਡ ਗੰਭੀਰ॥ | ਮਾਲਵ ਸਾਗ ਸਾਰਗਾਂ ਅਰੁ ਗਵਰਾ ਗੰਭੀਰ॥ | ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ॥ |
| ਆਠ ਪੁਤ੍ਰ ਸਿਰੀ ਰਾਗ ਕੇ ਗੁੰਡ ਕੁੰਭ ਹਮੀਰ॥੭੦॥ ਚੌਪਈ॥ | ਅਸ਼੍ਰ ਪੁਤ੍ਰ ਸਿਰੀ ਰਾਗ ਕੇ ਗੌਡਾ ਕੁੰਭ ਹੰਵੀਰ॥੭੪॥ ਚੌ:॥ | ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ॥ |

| ਆਲਮ ਕਵੀ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿੱਤੇ ਰਾਗਾਂ ਦੇ ਨਾਮ | | |
|---|---|---|
| ਗੁਰਮੁਖੀ ਪੋਥੀ ਵਿਚੋਂ ਰਾਗਾਂ ਦਾ ਉਤਾਰਾ | ਕਵੀ ਆਲਮ ਦੀ ਹਿੰਦੀ ਲਿਖਤੀ ਨੁਸਖੇ ਦਾ ਉਤਾਰਾ | ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ |
| ਖਸਟਮ ਮੇਘ ਰਾਗ ਵੈ ਗਾਵਹਿ। | ਖਸ਼ੁਮ ਮੇਘ ਰਾਗ ਉਹ ਕਹਈ॥ | ਖਸਟਮ ਮੇਘ ਰਾਗ ਵੈ ਗਾਵਹਿ॥ |
| ਪਾਂਚੋ ਸੰਗ ਬਰੰਗਨ ਲਾਵਹਿ। | ਪਾਚੌਂ ਕਾਮਿਨਿ ਮੁਖ ਉਚਰਈ॥ | ਪਾਂਚਉ ਸੰਗਿ ਬਰੰਗਨ ਲਾਵਹਿ॥ |
| ਸੋਰਠ ਗੌਂਡ ਮਲਾਰੀ ਧੁਨੀ। | ਸੋਰਠ ਔਰ ਮਲਾਰੀ ਧੁਨਿ॥ | ਸੋਰਠਿ ਗੋਂਡ ਮਲਾਰੀ ਧੁਨੀ॥ |
| ਪੁਨ ਗਾਵਹਿ ਆਸਾ ਗੁਨਗੁਨੀ। | ਪੁਨਿ ਗਾਵਹਿ ਆਸਾ ਕੁੰਭਨੀ॥ | ਪੁਨਿ ਗਾਵਹਿ ਆਸਾ ਗੁਨਗੁਨੀ॥ |
| ਊਚੈ ਸੁਰ ਸੂਹਵੀ ਕੀਨੀ। | ਊਚੇ ਸੁਰ ਪੁਨਿ ਸੂਹਵ ਕੀਨੀ॥ | ਊਚੈ ਸੁਰਿ ਸੂਹਉ ਪੁਨਿ ਕੀਨੀ॥ |
| ਮੇਘ ਰਾਗ ਸੋ ਪਾਂਚੋਂ ਚੀਨੀ। | ਮੇਘ ਰਾਗ ਸੰਗ ਪਾਂਚੌਂ ਚੀਨੀ॥ | ਮੇਘ ਰਾਗ ਸਿਉ ਪਾਂਚਉ ਚੀਨੀ॥੧॥ |
| ਬੈਰਾਗਰ ਗਜਧਰ ਕੇਦਾਰਾ। | ਵੈਰਾਰੰ ਗਜੁਧਰ ਕੇਦਾਰਾ॥ | ਬੈਰਾਧਰ ਗਜਧਰ ਕੇਦਾਰਾ॥ |
| ਜਲਧਰ ਅਉ ਨਟ ਜਬਲੀ ਧਾਰਾ। | ਜਾਲੰਧਰ ਨਟ ਯੌਂ ਜਲਧਾਰਾ॥ | ਜਬਲੀਧਰ ਨਟ ਅਉ ਜਲਧਾਰਾ॥ |
| ਪੁਨਿ ਗਾਵਹਿ ਸੰਕਰ ਅਉ ਸਿਆਮਾ। | ਪੁਨਿ ਗਾਵਹਿ ਔ ਸੰਕਰ ਅਰੁ ਸਜਾਮਾ॥ | ਪੁਨਿ ਗਾਵਹਿ ਸੰਕਰ ਅਉ ਸਿਆਮਾ॥ |
| ਕਮਲ ਕੁਸਮ ਪੰਚਨ ਕੇ ਨਾਮਾ॥੭੧॥ ਦੋਹਰਾ॥ | ਮੇਘ ਰਾਗ ਪੁਤ੍ਰਨ ਕੇ ਨਾਮਾ॥੭੫॥ ਦੋ:॥ | ਮੇਘ ਰਾਗ ਪੁਤ੍ਰਨ ਕੇ ਨਾਮਾ॥੧॥ |
| ਖਸਟ ਰਾਗ ਉਨ ਗਾਇਆ ਸੰਗ ਰਾਗਨੀ ਤੀਸ। | ਖਸ਼ੁ ਰਾਗ ਉਨ ਗਾਇਯਾ ਸੰਗ ਰਾਗਨੀ ਤੀਸ॥ | ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ॥ |
| ਸਭੈ ਪੁਤ੍ਰ ਰਾਗਨ ਕੇ ਗਾਏ ਅਠਾਰਹ ਦਸ ਬੀਸ॥੭੨॥ | ਸਭੈ ਪੁਤ੍ਰ ਸਭ ਰਾਗ ਕੈ ਅਠਤਾਲੀ ਛਤੀਸ॥੭੬॥ | ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ॥੧॥੧॥ |

ਉਪਰਲੇ ਟਾਕਰੇ ਤੋਂ ਆਲਮ ਦੀ ਰਚੀ ਰਾਗ ਨਾਮਾਵਲੀ ਦਾ ਫ਼ਰਕ ਸਪੱਸ਼ਟ ਹੋ ਗਿਆ। ਹੁਣ ਇਸ ਤੋਂ ਜੋ ਨਕਸ਼ਾ ਰਾਗਾਂ ਦਾ ਬਣਦਾ ਹੈ, ਉਹ ਹੇਠਾਂ ਦਿੰਦੇ ਹਾਂ, ਤੇ ਪਿੱਛੇ ਦਿੱਤੇ ਸਾਰੇ ਨਕਸ਼ਿਆਂ ਨਾਲ ਮੁਕਾਬਲਾ ਕਰਕੇ ਹੀ ਵੇਖਦੇ ਹਾਂ, ਕਿ ਸੰਗੀਤਕ ਨੁਕਤੇ ਤੋਂ ਭੀ ਇਹ ਗੁਰਮਤਿ ਰਾਗ ਮਾਲਾ ਤੋਂ ਭਿੰਨ ਹੈ। ਕੋਈ ਤੁਕ ਤਾਂ ਭਾਵੇਂ ਟਾਕਰਾ ਖਾ ਜਾਵੇ, ਪਰ ਪੁਤ੍ਰ ਤੇ ਰਾਗਣੀਆਂ ਮੁਕਾਬਲਾ ਨਹੀਂ ਖਾਂਦੀਆਂ।

# ਆਲਮ ਦੇ ਮਾਧਵਾਨਲ ਵਿਚੋਂ ਰਾਗਾਂ ਦੀ ਗਿਣਤੀ ਦਾ ਨਕਸ਼ਾ

ਇਹ ਗ੍ਰੰਥ ਸੰਗੀਤ ਦਾ ਨਹੀਂ ਹੈ, ਨਾ ਸੰਗੀਤ ਦੇ ਪ੍ਰਮਾਣਾਂ ਵਿਚ ਪ੍ਰਮਾਣੀਕ ਹੋ ਸਕਦਾ ਹੈ।
ਇਸ ਗ੍ਰੰਥ ਵਿਚ ਕਾਮ ਕੰਦਲਾ ਨਾਮੀ ਬੇਸਯਾ ਦੇ ਨਾਚ ਦੀ ਕਹਾਣੀ ਹੈ। ਕਰਤਾ ਇਸ ਦਾ ਸੰਗੀਤ ਮਤ ਤੋਂ ਬੇਖ਼ਬਰ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|---|
| ੧. | ਇਸਤ੍ਰੀ | ਭੈਰਵੀ | ਵੇਲਾਚਲੀ | ਪਿਨਾਕੀ | ਮੰਗਲੀ | ਆਸਾ ਲੋਭੀ | ..... | ..... | ..... |
| ਭੈਰਵ ਰਾਗ | ਪੁਤ੍ਰ | ਦੇਸ਼ਕਾਵਰੂ | ਮਾਧੋ | ਲਲਿਤ | ਬਿਲਾਵਲ | ਹਰਯਾਵਲ | ਵੰਗਾਲਾ | ਵਿਹੰਗ | ਮਧੁਗੁਨ |
| | ਨੂੰਹਾਂ | ..... | ..... | ..... | ..... | ..... | ..... | ..... | ..... |
| ੨. | ਇਸਤ੍ਰੀ | ਗੌਂਡ ਗਰੀ | ਦੇਵ ਗੰਧਾਰੀ | *..... | *..... | ਧਨਾਸਰੀ | ..... | ..... | ..... |
| ਮਾਲਕੌਂਸ ਰਾਗ | ਪੁਤ੍ਰ | ਮਾਰੂ | ਮੇਵਾਰ | ਮਿਸ੍ਰਅੰਗ | ਵਰਵਲ | ਚੰਦ ਉਕਾਸ | ਖੇਖਰ | ਭਵਰਾ | ਨੰਦ |
| | ਨੂੰਹਾਂ | ..... | ..... | ..... | ..... | ..... | ..... | ..... | ..... |
| ੩. | ਇਸਤ੍ਰੀ | ਤੇਲੰਗੀ | ਦੇਵਗਰੀ | ਵਾਸੰਤੀ | ਸਿੰਧੁਰੀ | ਸਰਸ ਅਹੀਰੀ | ..... | ..... | ..... |
| ਹਿੰਡੋਲ ਰਾਗ | ਪੁਤ੍ਰ | ਸੁਰਮ ਨੰਦ | ਭਾਸਕਰ | ਚੰਦ ਗਸਨ | ਰਾਹੂ | ਪੰਚਵੇਨ | ਵਿਨੋਦੀ | ਵਸੰਤ | ਕਾਮੋਦਾ |
| | ਨੂੰਹਾਂ | ..... | ..... | ..... | ..... | ..... | ..... | ..... | ..... |
| ੪. | ਇਸਤ੍ਰੀ | ਕਾਛੋਲੀ | ਪਟਮੰਜਰੀ | ਟੋਡੀ | ਕਾਮੋਦਾ | ਗੂਜਰੀ | ..... | ..... | ..... |
| ਦੀਪਕ ਰਾਗ | ਪੁਤ੍ਰ | ਕਲਿੰਗਨ | ਕੁੰਤਲ | ਰਾਮਾ | ਕਾਮ ਲੋਕ | ਪੰਚਕ | ਗੌਰਾ | ਕਾਨ੍ਹਰਾ | ਕਲਯਾਨਾ |
| | ਨੂੰਹਾਂ | ..... | ..... | ..... | ..... | ..... | ..... | ..... | ..... |
| ੫. | ਇਸਤ੍ਰੀ | ਵੈਰਾਟੀ | ਕਰੁਨਾਟੀ | ਗੌਰੀ | ਆਸਾ ਭਰੀ | ਸਿਧੁਰੀ | ..... | ..... | ..... |
| ਸਿਰੀ ਰਾਗ | ਪੁਤ੍ਰ | ਮਾਲਵ | ਸਾਗ | ਸਾਰਗਾਂ | ਗੌਂਡ | ਹੰਵੀਰ | ਗਵਰਾ | ਕੁੰਭ | ਗੰਭੀਰ |
| | ਨੂੰਹਾਂ | ..... | ..... | ..... | ..... | ..... | ..... | ..... | ..... |
| ੬. | ਇਸਤ੍ਰੀ | ਸੋਰਠ | ਕੁੰਭਨੀ | ਮਲਾਰੀ | ਆਸਾ | ਸੂਹਵ | ..... | ..... | ..... |
| ਮੇਘ ਰਾਗ | ਪੁਤ੍ਰ | ਵੈਰਾਰੰ | ਗਜ਼ਧਰ | ਕੇਦਾਰਾ | ਜਾਲੰਧਰ | ਜਲਧਾਰਾ | ਸੰਕਰ | ਸਿਆਮਾ | ਨਟ |
| | ਨੂੰਹਾਂ | ..... | ..... | ..... | ..... | ..... | ..... | ..... | ..... |

* *ਅੰਧਜਾਵਲੀ ਤੇ ਸੋਰਠੀ ਦੋ ਰਾਗਣੀਆਂ ਇਕ ਹੋਰ ਨੁਸਖੇ ਵਿਚ ਲਿਖੀਆਂ ਹਨ, ਪਰ ਮੇਘ ਵਿਚ ਫੇਰ ਸੋਰਠ ਆਇਆ ਹੈ।*

*ਨੋਟ—ਹਰਯਾਵਲ, ਵੈਰਾਰੰ, ਵੇਲਾਚਲੀ, ਆਸਾਲੋਭੀ, ਵਿਹੰਗ, ਰਾਹੂ ਆਦਿ ਇਹ ਰਾਗ ਅਸ਼ੁੱਧ ਹਨ, ਕਰਤਾ ਨੂੰ ਨਾਮ ਭੁੱਲ ਜਾਣ ਤੇ ਨਵੇਂ ਨਾਮ ਠੱਪ ਕੇ ਲਿਖ ਦਿੱਤੇ ਹੋਏ ਜਾਪਦੇ ਹਨ।*

# ਮਾਧਵਾਨਲ ਬੁਧ ਸਿੰਘ ਵਾਲੇ ਵਿਚੋਂ

ਇਹ ਗ੍ਰੰਥ ਸੰਗੀਤ ਦਾ ਨਹੀਂ ਹੈ, ਨਾ ਸੰਗੀਤ ਦੇ ਪ੍ਰਮਾਣਾਂ ਵਿਚ ਪ੍ਰਮਾਣੀਕ ਹੋ ਸਕਦਾ ਹੈ, ਪਰੰਤੂ ਬੁਧ ਪ੍ਰਕਾਸ਼ ਦਰਪਨ ਵਾਲੀ ਰਾਗ ਮਾਲਾ ਇਸ ਵਿਚ ਅਸ਼ੁੱਧ ਤਰੀਕੇ ਨਾਲ ਲਿਖੀ ਹੋਈ ਨਕਲ ਹੈ। ਇਹ ਵੀ ਕਾਮ ਕੰਦਲਾ ਦਾ ਕਿੱਸਾ ਹੈ, ਜਿਵੇਂ ਆਲਮ ਦਾ ਕਿੱਸਾ ਹੈ। ਇਹ ਗ੍ਰੰਥ ਸੰਮਤ ੧੮੩੦, ੧੮੩੭ ਦੇ ਵਿਚ ਲਿਖਿਆ ਗਿਆ ਹੈ। ਇਨ੍ਹਾਂ ਦੇ ਕਰਤਾ ਨੇ ਜੋ ਕਾਮ ਕੰਦਲਾ ਤੋਂ ਰਾਗ ਗੁਆਏ ਹਨ, ਜੋ ਦੀਵਾਨ ਲੱਛੀ ਰਾਮ ਦੇ ਬੁਧ ਪ੍ਰਕਾਸ਼ ਦਰਪਨ ਤੋਂ ਲਏ ਹਨ, ਜੋ ਗ੍ਰੰਥ ਸੰਮਤ ੧੭੬੮ ਬਿ: ਲਾਹੌਰ ਵਿਚ ਲਿਖਿਆ ਗਿਆ ਸੀ। ਜਿਵੇਂ ਇਸ ਦੇ ਕਰਤਾ ਸੰਗੀਤ ਦੇ ਆਚਾਰਜ ਨਹੀਂ ਤੇ ਰਾਗਾਂ ਦੀ ਗਿਣਤੀ ਬੁਧ ਪ੍ਰਕਾਸ਼ ਤੋਂ ਲੈਂਦੇ ਹਨ ਤੇ ਗ਼ਲਤੀਆਂ ਖਾ ਕੇ ਆਪਣੀ ਸੰਗੀਤਕ ਅਗਿਆਨਤਾ ਪ੍ਰਗਟ ਕਰਦੇ ਹਨ, ਤਿਵੇਂ ਆਲਮ ਨੇ ਰਾਗਾਂ ਦੀ ਗਿਣਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਰਾਗ ਮਾਲਾ ਦੀ ਲਈ ਤੇ ਗ਼ਲਤੀਆਂ ਖਾ ਕੇ ਆਪਣੀ ਸੰਗੀਤਕ ਅਗਿਆਨਤਾ ਦਾ ਸਬੂਤ ਦਿੱਤਾ ਹੈ। ਦੋਹਾਂ ਦਾ ਮੁਕਾਬਲਾ ਇਸ ਗੱਲ ਨੂੰ ਸਹੀ ਕਰਨ ਵਿਚ ਮਦਦ ਦਿੰਦਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ | ੯ | |
|---|---|---|---|---|---|---|---|---|---|---|---|
| ੧. | ਇਸਤ੍ਰੀ | ਬੰਗਾਲੀ | ਭੈਰਵੀ | ਅਸਨੇਹੀ | ਪੁੰਨਜਾਕੀ | ਬਿਲਾਵਲੀ | ..... | ..... | ..... | ..... | |
| ਭੈਰਵ | ਪੁਤ੍ਰ | ਬਰਬਲ | ਬੰਗਾਲ | ਪੰਚਮ | ਮਧੁ | ਹਰਖ | ਲਲਿਤ | ਮਾਧਵ | ਦੇਸਾਖ | ਬਿਲਾਵਲ | |
| ਰਾਗ | ਨੂੰਹਾਂ | ਆਨੰਦ | ਬਹੁਲ | ਕੁੰਭਾਰੀ | ਧੌਲਸਿਰੀ | ਚੌਰਾਸਟ | ਸੂਹਬ | ਸੂਹਾ ਬਿਲਾਵਲ | ਕੁੰਭਾਰ | ..... | |
| ੨. | ਇਸਤ੍ਰੀ | ਗੌਂਡਸਿਰੀ | ਗੰਧਾਰਨੀ | ਅੰਧਾਕੀ | ਸ੍ਰੀ ਹਟੀ | ਧਨਾਸਰੀ | ..... | ..... | ..... | ..... | ਦੋ ਰਾਗਣੀਆਂ ਹੀ ਭਾਈ ਸਾਹਿਬ ਜੀ ਇਥੇ ਭੁੱਲ ਗਏ ਹਨ 'ਖਸਟ ਚੇਰਕਾ ਮਾਨ' ਲਿਖ ਕੇ ਸਮਾਪਤੀ ਕਰ ਦਿੱਤੀ। |
| ਮਾਲਕੌਂਸ | ਪੁਤ੍ਰ | ਚੰਦ੍ਰਕਾਂਸ | ਮਿਸਟਾਂਗ | ਖੋਖਰ | ਭਵਰ | ਮਿਵਾਰਕ | ਨੰਦਨ | ਮਾਰੂ | ਕੌਸਕ | ..... | |
| ਰਾਗ | ਨੂੰਹਾਂ | ਭੀਮ ਪਲਾਸੀ | ਕਖੂ | ਧਨਸੀ | ਬੁਰਕਾ | ਜੈਤਸਿਰੀ | ਕਾਮੋਦਨੀ | ..... | ..... | ..... | |
| ੩. | ਇਸਤ੍ਰੀ | ਤੇਲੰਗੀ | ਸਿੰਧਵੀ | ਦੇਵਗਿਰੀ | ਬਸੰਤੀ | ਅਭੀਰੀ | ..... | ..... | ..... | ..... | ਇਥੇ ਵੀ ਭਾਈ ਸਾਹਿਬ ਅਠਵੀਂ ਦ੍ਵਾਰਾਵਤੀ ਜਾਂ ਦੁਆਰੀ ਰਾਗਣੀ ਭੁੱਲ ਗਏ ਹਨ। |
| ਹਿੰਡੋਲ | ਪੁਤ੍ਰ | ਚੰਦ੍ਰ ਬਿੰਬ | ਸੁਭ੍ਰਾਂਗ | ਬਸੰਤ | ਬਰਧਨ | ਮੰਗਲ | ਬਿਨੋਦ | ਸਰਸ ਬਾਨ | ਕਾਮੋਦ | ..... | |
| ਰਾਗ | ਨੂੰਹਾਂ | ਪੂਰਬੀ | ਤ੍ਰਿਬਣਾ | ਰਹਬ | ਨੀਲਾਵਤੀ | ਕੇਸਰਬੀ | ਪਰੇਵੀ | ਪੂਰੀਆ | ..... | ..... | |
| ੪. | ਇਸਤ੍ਰੀ | ਪਟਮੰਜਰੀ | ਕਾਮੋਦ | ਕਾਛੇਲੀ | ਟੋਡੀ | ਗੂਜਰੀ | ..... | ..... | ..... | ..... | ਇਥੇ ਵੀ ਭਾਈ ਸਾਹਿਬ ਮਨੋਹਰਾ ਰਾਗਣੀ ਭੁੱਲ ਗਏ ਹਨ। |
| ਦੀਪਕ | ਪੁਤ੍ਰ | ਕਮਲ | ਕੁਸਮ | ਸਤਰਾਮ | ਕੁੰਤਲ | ਚੰਪਕ | ਬਹੁਲ | ਕੁਲਿੰਗ | ਹੇਮਾਲ | ..... | |
| ਰਾਗ | ਨੂੰਹਾਂ | ਏਮਨ | ਸੂਜਤ | ਕੁਮਾਰ | ਬੰਗਾਲੀ | ਜੈਜਾਵੰਤੀ | ਹੰਬੀਰੀ | ਰੁਦ੍ਰਾਨੀ | ..... | ..... | |
| ੫. | ਇਸਤ੍ਰੀ | ਬੈਰਾਟੀ | ਕਰਨਾਟਕ | ਗੌਰੀ | ਸਿੰਧਵੀ | ਰਾਮਕਲੀ | ਸਾਵੇਰਕਾ | ..... | ..... | ..... | ਇਥੇ ਵੀ ਭਾਈ ਸਾਹਿਬ ਸੌਰਾਸਟੀ ਰਾਗਣੀ ਭੁੱਲ ਗਏ ਹਨ। |
| ਸਿਰੀ | ਪੁਤ੍ਰ | ਸਿੰਧੂ | ਮਾਲਵ | ਗੌਰ | ਗਜ | ਗੁਨਸਾਗਰ | ਗੰਬੀਰ | ਕੁੰਭ | ਕਲਜਾਨ | ਹੰਬੀਰ | |
| ਰਾਗ | ਨੂੰਹਾਂ | ਕੰਭੀ | ਕੁਹਰ | ਸੁਰਸਤੀ | ਬਛ | ਧਨੰਛੀ | ਹੰਸੀ | ਮਾਲਸਿਰੀ | ਸਸਿਰੇਖਾ | ..... | |
| ੬. | ਇਸਤ੍ਰੀ | ਸੋਰਠੀ | ਸੂਹਬ | ਆਸਾਵਰੀ | ਮਲਾਰ | ਕੁੰਨਕ | ..... | ..... | ..... | ..... | |
| ਮੇਘ | ਪੁਤ੍ਰ | ਨਟ | ਸਾਰੰਗ | ਕਾਨੜਾ | ਗੌਂਡ | ਮਲਾਰ | ਜਾਲੰਧਰ | ਸੰਕਰਾਭਰਨ | ਕਿਦਾਰਾ | ..... | |
| ਰਾਗ | ਨੂੰਹਾਂ | ਕੌਲਾਨੀ | ਪਰਜ | ਕਦੰਬਰੀ | ਨਟ | ਮਾਹੀ | ਕਦੂਮ | ਪਹਾਰੀ | ਹੰਬੀਰੀ | ..... | |

*ਇਸ ਦੀਆਂ ਗਲਤੀਆਂ ਲਈ ਮੁਕਾਬਲਾ ਕਰੋ ਬੁਧ ਪ੍ਰਕਾਸ਼ ਦਰਪਨ ਵਾਲੇ ਨਕਸ਼ੇ ਨਾਲ ਜੋ ਸਫੇ ੧੪ 'ਤੇ ਪਿੱਛੇ ਆ ਚੁੱਕਾ ਹੈ।*

੫. ਸ਼ੰਕਾ—ਕਈ ਰਾਗ ਰਾਗ-ਮਾਲਾ ਵਿਚ ਹਨ, ਜਿਨ੍ਹਾਂ ਵਿਚ ਬਾਣੀ ਨਹੀਂ ਰਚੀ ਗਈ। ਕਈ ਰਾਗ ਮਾਲਾ ਵਿਚ ਪ੍ਰਗਟ ਨਹੀਂ ਆਏ। ਉੱਤਰ—ਇਸਦਾ ਕਾਰਣ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਗੀਤਕ ਕਾਇਦੇ ਬੰਦੀ (ਵਿਆਕਰਣ) ਦਾ ਗ੍ਰੰਥ ਨਹੀਂ। ਇਸਦੀ ਰਚਨਾ ਰਾਗਾਂ ਦੀ ਖ਼ਾਤਰ ਨਹੀਂ, ਪਰ ਜੋ ਜੋ ਬਾਣੀ ਸ਼ਬਦ ਆਦਿ ਰਚੇ ਗਏ ਈਸ਼੍ਵਰੀਯ ਅਨੁਭਵ ਉਤਰਨ 'ਤੇ ਰਚੀਂਦੇ ਗਏ। ਗੁਰੂ ਜੀ ਅਰਸ਼ੀ ਸੰਗੀਤਕ ਤੇ ਅਰਸ਼ ਕਵੀ ਹੋਣ ਕਰਕੇ ਉਸਨੂੰ ਛੰਦਾਂ ਵਿਚ ਰਚਦੇ ਤੇ ਗਾਇਨ ਕਰਦੇ ਤੇ ਗਾਇਨ ਵਿਚ ਸੁਣਦੇ ਸਨ। ਜਿਨ੍ਹਾਂ ਰਾਗਾਂ ਵਿਚ ਜੋ ਕੁਝ ਗਾਵਿਆ ਗਿਆ, ਸੋ ਅੰਕਿਤ ਹੋ ਗਿਆ ਤੇ ਸਿਰਲੇਖ ਲਿਖ ਦਿੱਤੇ ਗਏ। ਜੇ ਕੋਈ ਰਾਗ ਦੇ ਮਤ ਦਾ ਪੁਸਤਕ ਲਿਖੇ, ਪਹਿਲਾਂ ਕਿਸਮਾਂ ਦੇਵੇ ਫੇਰ ਹਰ ਰਾਗ ਦੇ ਹੇਠਾਂ ਉਦਾਹਰਣਾਂ ਦੇਵੇ, ਤਾਂ ਸਾਰਾ ਕੁਝ ਦੇਣਾ ਪੈਂਦਾ ਹੈ। ਇਹ ਤਰੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਦਾ ਨਹੀਂ ਸੀ।

ਦੇਖੋ ਛੇਹਾਂ ਰਾਗਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੋ ਰਾਗ ਆਏ ਹਨ। ਜਦ ਛੀਏ ਰਾਗ ਕ੍ਰਮ ਅਨੁਸਾਰ ਨਹੀਂ ਵਰਣਨ ਕੀਤੇ, ਤਦ ਭੈਰਉ ਤੇ ਉਸਦਾ ਪਰਿਵਾਰ ਕੀਕੂੰ ਵਿਧਿ ਸੰਯੁਕਤ ਪਹਿਲੋਂ ਆਉਂਦੇ ? ਫੇਰ ਸਿਰੀ ਰਾਗ ਦਾ ਪਰਿਵਾਰ ਵੀ ਕ੍ਰਮ ਅਨੁਸਾਰ ਨਹੀਂ ਰੱਖਿਆ। ਬਾਕੀ ਦੇ ਚਾਰਾਂ ਵਿਚ ਬਾਣੀ ਨਹੀਂ ਰਚੀ ਗਈ, ਉਨ੍ਹਾਂ ਦੇ ਪਰਿਵਾਰਾਂ ਵਿਚੋਂ ਕਈਆਂ ਵਿਚ ਰਚੀ ਗਈ ਹੈ, ਇਸ ਕਰਕੇ ਸਿਰੀ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਰੂ ਵਿਚ ਤੇ ਭੈਰਉ ਰਾਗ ਮਾਲਾ ਦੇ ਸ਼ੁਰੂ ਵਿਚ ਆਏ ਹਨ। ਆਦਿ ਬਾਣੀ ਦਾ ਉਚਾਰ ਸਤਿਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗ ਤੋਂ ਕੀਤਾ। ਗੁਰਬਾਣੀ ਵਿਚ 'ਰਾਗਾਂ ਵਿਚਿ ਸ੍ਰੀ ਰਾਗੁ ਹੈ' ਦਾ ਪਵਿੱਤਰ ਵਾਕ ਵਿਦਤ ਹੈ, ਕਿਉਂਕਿ ਇਹੋ ਸ਼ਾਂਤਿ ਰਸ ਰਾਗ ਹੈ, ਉਦਾਸੀ, ਨਿਰਵੇਦਤਾ, ਉਪ੍ਰਾਮਤਾ ਦਾ ਪੂਰਨ ਅਸਰ ਰੱਖਦਾ ਹੈ। ਸ਼ਾਂਤਿ ਰਸ ਦਾ 'ਸਥਾਈ ਭਾਵ' ਨਿਰਵੇਦ ਹੈ। ਸ਼ਾਂਤਿ ਰਸੀ ਸੰਗੀਤ ਦੀ ਸਥਾਈ, ਨਿਰਵੇਦ ਤਾਸੀਰ ਵਾਲੇ ਰਾਗ ਤੋਂ ਰੱਖੀ ਹੈ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਰਾਗ ਮਾਲਾ ਵਿਚ ਕ੍ਰਮ ਬੰਦੀ ਕੇਵਲ ਸੰਗੀਤਕ ਮਤ (ਗੁਰਮਤਿ ਸੰਗੀਤ) ਦੀ ਦਿਖਾਈ ਹੈ, ਨਾ ਕਿ ਰਾਗਾਂ ਦੀ ਰੂਪਾਵਲੀ।

ਭੈਰਉ ਰਾਗ ਰਾਗ-ਮਾਲਾ ਵਿਚ ਇਸ ਲਈ ਪਹਿਲਾ ਹੈ ਕਿ ਕ੍ਰਮ ਬੰਦੀ ਵੇਲੇ ਅੰਮ੍ਰਿਤ ਵੇਲੇ ਦਾ ਪਹਿਲਾ ਰਾਗ ਹੈ। ਸਿਰੀ ਰਾਗ ਆਪਣੀ ਤਾਸੀਰ ਕਰਕੇ ਸ਼ਾਂਤਿ ਰਸੀ ਰਚਨਾ ਦੇ ਆਰੰਭ ਵਿਚ ਸ਼ਾਂਤ ਰਸ ਦਾ ਰਾਗ ਹੈ। ਸਿਰੀਰਾਗ ਦੇ ਪਹਿਲੇ ਸ਼ਬਦ ਭਾਰੀ ਉਪ੍ਰਾਮਤਾ ਦੇ ਭਾਵ ਵਾਲੇ ਰੱਖੇ ਹਨ। ਇਹ ਭੀ ਰਵਾਇਤ ਹੈ ਕਿ ਪੰਜਵੇਂ ਸਤਿਗੁਰਾਂ ਨੇ ਜਿਸ ਵੇਲੇ ਭਾਈ ਗੁਰਦਾਸ ਜੀ ਨੇ ਜਪੁਜੀ, ਰਹਿਰਾਸ, ਸੋਹਿਲਾ ਲਿਖ ਲਿਆ ਤੇ ਰਾਗਾਂ ਦੀ ਵੰਡ ਵਿਚ ਬਾਣੀ ਲਿਖਣ ਲੱਗੇ ਤਾਂ ਸਮਾਂ ਸਿਰੀ ਰਾਗ ਦਾ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਦੇ ਆਰੰਭ ਵੇਲੇ 'ਰਾਗਾਂ ਵਿਚਿ ਸ੍ਰੀ ਰਾਗੁ ਹੈ' ਦੇ ਵਾਕ ਮੂਜਬ ਸਿਰੀ ਰਾਗ ਦੀ ਬਾਣੀ ਪਹਿਲੇ ਲਿਖੀ ਜਾ ਚੁੱਕੀ ਸੀ, ਸਮਾਪਤੀ ਪਰ ਜਦ ਰਾਗ ਰਾਗਣੀਆਂ 'ਰਾਗ ਰਤਨ ਪਰਵਾਰ ਪਰੀਆ' ਦੇ ਰੂਪ ਵਿਚ ਸ਼ਬਦ ਗਾਵਣ ਆਏ ਤਾਂ ਉਨ੍ਹਾਂ ਨੇ ਪਹਿਲੋਂ ਭੈਰਉ ਅਲਾਪਿਆ, ਜਿਸ ਕ੍ਰਮ ਵਿਚ ਅਲਾਪ ਹੋਇਆ, ਉਸ ਵਿਚ ਰਾਗ ਮਾਲਾ ਲਿਖੀ ਗਈ।

ਸ਼ਾਂਤਿ ਰਸ ਦੇ ਅਰਥ ਅਰ ਭਾਵ ਦਾ ਖ਼ਿਆਲ ਕਰਕੇ ਸ਼ਾਂਤਿ ਰਸੀ ਤਾਸੀਰ ਵਾਲਾ ਰਾਗ ਰਚਨਾ ਦੇ ਆਰੰਭ ਵਿਚ ਹੈ ਤੇ ਸੰਗੀਤਕ ਕ੍ਰਮ ਬੰਦੀ ਦੇ ਲਿਹਾਜ਼ ਕਰਕੇ ਤੇ ਰਾਗ ਰਤਨ ਪਰਿਵਾਰ ਦਾ ਪਹਿਲਾ ਅਲਾਪ ਭੈਰਉ ਤੋਂ ਹੋਣ ਕਰਕੇ ਭੈਰਉ ਰਾਗ ਮਾਲਾ ਵਿਚ ਪਹਿਲਾ ਰਾਗ ਹੈ।

੬. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਛੇਵੀਂ ਪਾਤਸ਼ਾਹੀ ਨੇ ਧੁਨਾਂ ਚੜ੍ਹਾਈਆਂ, ਭਾਈ ਬੰਨੋ ਨੇ ਆਪਣੀ ਰਤਨ ਮਾਲਾ ਚੜ੍ਹਾਈ, ਦਸਵੇਂ ਪਾਤਸ਼ਾਹ ਜੀ ਨੇ ਦਮਦਮੀ ਬੀੜ ਸਾਜਣ ਵੇਲੇ ਨਾਵੇਂ ਸਤਿਗੁਰਾਂ ਦੀ ਬਾਣੀ ਚੜ੍ਹਾਈ, ਸਭ ਹਾਲ ਤੇ ਨਾਮ ਅੱਜ ਤਕ ਮਲੂਮ ਹਨ। ਰਾਗ ਮਾਲਾ ਜੇ ਕਿਸੇ ਹੋਰ ਨੇ ਚੜ੍ਹਾਈ ਤਾਂ ਕਿਸ ਨੇ ਚੜ੍ਹਾਈ ? ਕੋਈ ਥਹੁ ਨਹੀਂ ਦੱਸਦਾ, ਕਿਸੇ ਦਾ ਨਾਮ ਅੱਜ ਤਕ ਕਿਸੇ ਨੇ ਨਹੀਂ ਦੱਸਿਆ, ਕਿਹੜੇ ਸਮੇਂ ਤੇ ਕਿਸ ਜੁਗਤ ਨਾਲ ? ਚੋਰੀ ਚੜ੍ਹ ਨਹੀਂ ਸਕਦੀ, ਕਿਉਂਕਿ ਪੰਜਵੇਂ ਸਤਿਗੁਰਾਂ ਤੋਂ ਲੈ ਕੇ ਦਸਵੇਂ ਸਤਿਗੁਰਾਂ ਤਕ ਹਜ਼ਾਰਾਂ ਬੀੜਾਂ ਰਾਗ ਮਾਲਾ ਵਾਲੀਆਂ ਲਿਖਤੀ, ਲਿਖੇ ਜਾਣ ਦੇ ਸੰਮਤਾਂ ਸਮੇਤ ਮੌਜੂਦ ਹਨ। ਕਰਤਾਰਪੁਰ, ਦਮਦਮੇ ਤੇ ਮਾਂਗਟ ਵਾਲੀਆਂ ਬੀੜਾਂ ਪਰ ਰਾਗ ਮਾਲਾ ਮੌਜੂਦ ਹੈ। ਇਹ ਕਦ ਹੋ ਸਕਦਾ ਹੈ ਕਿ ਗੁਰੂ ਸਾਹਿਬਾਂ ਦੇ ਵੇਲੇ ਚੜ੍ਹੇ ਤੇ

ਉਨ੍ਹਾਂ ਨੂੰ ਪਤਾ ਨਾ ਲੱਗੇ। ਕਰਤਾਰਪੁਰ ਵਾਲੀ ਬੀੜ ਵਿਚ ਰਾਗ ਮਾਲਾ ਦੀ ਲਿਖਤ ਬਾਕੀ ਸਾਰੀਆਂ ਨਾਲ ਇਕ ਸਾਰ ਹੈ। ਗੁਰੂ ਸਾਹਿਬਾਂ ਦੀਆਂ ਦਸਤਖਤੀ ਬੀੜਾਂ ਪਰ ਵੀ ਅਸਾਂ ਰਾਗ ਮਾਲਾ ਦੇਖੀ ਹੈ ਅਰ ਕਈ ਥਾਈਂ ਦਸਤਖਤ ਰਾਗ ਮਾਲਾ ਦੇ ਮਗਰੋਂ ਵੀ ਹੋਏ ਹਨ। ਸੋ ਜੋ ਬਾਣੀ ਪੰਜਾਂ ਸਤਿਗੁਰਾਂ ਦੇ ਵੇਲੇ ਬੀੜ ਵਿਚ ਚੜ੍ਹੀ ਰਹੀ ਹੈ, ਉਸ ਪੁਰ ਸ਼ੰਕਾ ਕਰਨ ਦੇ ਅਰਥ ਇਹ ਹਨ, ਕਿ ਸਤਿਗੁਰਾਂ ਨੂੰ ਪਤਾ ਨਹੀਂ ਲੱਗਾ, ਜੋ ਉਨ੍ਹਾਂ ਦੇ ਬਾਖ਼ਬਰ ਇਨਸਾਨ ਹੋਣ ਅਤੇ ਤ੍ਰਿਕਾਲੱਗ ਅਵਤਾਰ ਹੋਣ 'ਤੇ ਸ਼ੰਕਾ ਲਿਆਉਣੀ ਹੈ ਤੇ ਜੇ ਉਨ੍ਹਾਂ ਨੂੰ ਪਤਾ ਸੀ ਤੇ ਉਨ੍ਹਾਂ ਨਹੀਂ ਕੱਢੀ ਤਾਂ ਉਨ੍ਹਾਂ ਦੀ ਆਗਿਆ ਹੈ। ਇਹ ਵਿੱਦਤ ਹੈ, ਕਿ ਭਾਈ ਮਨੀ ਸਿੰਘ ਜੀ ਵਰਗੇ ਪੰਥ ਪਿਆਰੇ ਗਿਆਨੀ ਨੇ ਬੀੜ ਵਿਚ ਹੇਰਾ-ਫੇਰੀ ਕਰਨੀ ਚਾਹੀ ਤਾਂ ਪੰਥ ਨੇ ਪਰਵਾਨ ਨਾ ਕੀਤਾ, ਰਾਗ ਮਾਲਾ ਕੀਕੂੰ ਪੰਥ ਦੀ ਨਜ਼ਰੋਂ ਵੀ ਉਹਲੇ ਰਹਿ ਕੇ ਚੜ੍ਹ ਗਈ ? ਇਹ ਵੀ ਬਜ਼ੁਰਗਾਂ ਤੋਂ ਸੁਣਦੇ ਰਹੇ ਹਾਂ ਤੇ ਇਤਿਹਾਸ ਦੱਸਦਾ ਹੈ ਕਿ ਦਮਦਮੇ ਸਾਹਿਬ ਵਾਲੀ ਬੀੜ ਦੇ ਪੰਜ ਉਤਾਰੇ ਹੋ ਕੇ ਤਖ਼ਤ ਸਾਹਿਬਾਂ 'ਤੇ ਅਸਥਾਪਨ ਹੋਏ। ਉਹ ਰਾਗਮਾਲਾ ਸਣੇ ਹਨ।

੭. ਇਸ ਪ੍ਰਸ਼ਨ ਪਰ ਕਿ ਰਾਗ ਮਾਲਾ ਕਰਤਾਰਪੁਰ ਵਾਲੀ ਆਦਿ ਬੀੜ ਵਿਚ ਪਿਛੋਂ ਚੜ੍ਹਾਈ ਗਈ ਹੈ, ਡੂੰਘੀ ਵਿਚਾਰ ਕਰਨ ਤੇ ਪ੍ਰਤੀਤ ਹੁੰਦਾ ਹੈ ਕਿ ਅੱਜ ਤਕ ਉਸ ਬੀੜ ਵਿਚ ਨਾਵੇਂ ਸਾਹਿਬਾਂ ਦੀ ਬਾਣੀ ਕਿਸੇ ਨਹੀਂ ਚੜ੍ਹਾਈ, ਭਾਵੇਂ ਉਥੇ ਖ਼ਾਲੀ ਪਤ੍ਰੇ ਵੀ ਵਿਚ ਪਏ ਹਨ; ਤਿਵੇਂ ਹੀ "ਸੋ ਪੁਰਖੁ ਨਿਰੰਜਨੁ" ਵਾਲਾ ਰਹਰਾਸਿ ਦਾ ਸ਼ਬਦ ੪ ਪੌੜੀਆਂ ਅੱਜ ਤਕ ਉਸ ਬੀੜ ਵਿਚ ਕਿਸੇ ਨੇ ਨਹੀਂ ਚੜ੍ਹਾਇਆ, ਨਾ ਹੀ ਉਨ੍ਹਾਂ ਤੋਂ ਮਗਰਲੇ ੩ ਸ਼ਬਦ। ਫਿਰ ਕੀਕੁਰ ਹੋ ਸਕਦਾ ਹੈ ਕਿ ਕੋਈ ਸਾਹਸੀ ਪੁਰਖ ਰਾਗ ਮਾਲਾ ਪਿਛੋਂ ਚੜ੍ਹਾਉਣ ਦਾ ਉੱਦਮ ਕਰੇ ਅਤੇ ਚੜ੍ਹਾਉਣ ਵਾਲੇ ਦਾ ਨਾਮ ਪ੍ਰਗਟ ਨਾ ਹੋਵੇ ?

ਜਿਹਾ ਕੁ ਭਾਈ ਬੰਨੇ ਦੀ ਸਾਖੀ, ਵਾਰਾਂ ਤੇ ਧੁਨਾਂ ਦਾ ਚੜ੍ਹਾਉਣਾ, ਫਿਰ ਭਾਈ ਮਨੀ ਸਿੰਘ ਜੀ ਵਾਲੀ ਸਾਖੀ ਸਾਰੇ ਪੰਥ ਵਿਚ ਬੜੀ ਉੱਘੀ ਹੈ, ਇਕੁਰ ਹੀ ਰਾਗਮਾਲਾ ਲਈ ਕੋਈ ਬਾਤ ਅੱਜ ਤਕ ਪ੍ਰਗਟ ਨਹੀਂ ਹੋਈ ਕਿ ਕਿਸਨੇ ਚੜ੍ਹਾਈ।

ਫਿਰ ਦੂਜੀ ਬੀੜ ਭਾਈ ਬੰਨੋ ਜੀ ਵਾਲੀ, ਜਿਸਦਾ ਪ੍ਰਸੰਗ ਬੜਾ ਉੱਘਾ ਹੈ ਅਤੇ ਉਹ ਦੂਜੀ ਬੀੜ ਮਾਂਗਟ ਭਾਈ ਬੰਨੋ ਵਾਲੀ ਵਿਚ ਵਿਦਮਾਨ ਹੈ*, ਉਸ ਵਿਚ ਰਾਗ ਮਾਲਾ ਮੌਜੂਦ ਹੈ। ਜੇ ਕਦੇ ਇਥੇ ਵੀ ਸੰਸੇ ਦੀ ਨਵਿਰਤੀ ਨਾ ਹੋਵੇ, ਕਿਉਂਕਿ ਭਾਈ ਜੀ ਨੇ ਹੋਰ ਸ਼ਬਦ ਅਤੇ ਬਾਣੀਆਂ ਜੋ ਪੰਜਵੇਂ ਸਾਹਿਬਾਂ ਨੇ ਨਹੀਂ ਚੜ੍ਹਾਈਆਂ ਸਨ, ਉਹ ਦੂਜੀ ਬੀੜ ਵਿਚ ਲਿਖਾ ਦਿੱਤੀਆਂ ਸਨ, ਇਸ ਲਈ ਇਸ ਬੀੜ ਦਾ ਨਾਮ ਸਾਹਿਬਾਂ ਨੇ ਖਾਰੀ ਬੀੜ ਕਰਕੇ ਰੱਖਿਆ ਤਾਂ ਭਾਵੇਂ ਭਾਈ ਜੀ ਨੇ ਰਾਗ ਮਾਲਾ ਵੀ ਲਿਖ ਲਈ ਹੋਵੇ, ਪਰੰਤੂ ਤੀਜੀ ਬੀੜ ਦਮਦਮੇ ਵਾਲੀ ਜੋ ਸ੍ਰੀ ਮੁਖਵਾਕ ਦਸਮੇਂ ਸਾਹਿਬਾਂ ਨੇ ਆਪ ਉਚਾਰੀ ਸੀ, ਉਸ 'ਤੇ ਰਾਗ ਮਾਲਾ ਦਾ ਹੋਣਾ ਸਾਰਿਆਂ ਸੰਸਿਆਂ ਦੀ ਨਵਿਰਤੀ ਕਰਦਾ ਹੈ ਕਿ ਇਹ ਲੇਖ ਸ੍ਰੀ ਮੁਖਵਾਕ ਨਾਲ ਉਚਾਰਣ ਹੋਇਆਂ ਨਾਲ ਹੀ ਦਰਜ ਹੋਇਆ, ਜਿਕੁਰ ਨਾਵੇਂ ਸਾਹਿਬਾਂ ਦੀ ਬਾਣੀ ਨਾਲ ਉਚਾਰਣ ਹੋਈ ਤੇ ਨਾਲ ਹੀ ਦਰਜ ਹੋਈ, ਤਿਵੇਂ ਹੀ ਰਾਗ ਮਾਲਾ। ਜਿਕੁਰ ਆਦਿ ਤਤਕਰਾ ਜਪੁ ਨੀਸਾਨ ਤੇ ਹੈ, ਤਿਵੇਂ ਹੀ ਰਾਗਾਂ ਦਾ ਤਤਕਰਾ ਰਾਗ ਮਾਲਾ ਅੰਤ ਵਿਚ ਵਿਦਮਾਨ ਹੈ। ਰਾਗ ਮਾਲਾ ਗੁਰਮਤਿ ਸੰਗੀਤ ਦੀ ਹੈ ਜੋ ਹੋਰ ਕਿਸੇ ਮਤ ਨਾਲ ਨਹੀਂ ਮਿਲਦੀ। ਰਾਗਾਂ ਦਾ ਸੂਚੀ ਪੱਤਰ ਅਥਵਾ ਬੰਸਾਵਲੀ ਮਾਤ੍ਰ ਦਰਜ ਹੈ।

੮. ਜੇ ਕਿਹਾ ਜਾਵੇ ਕਿ ਰਾਗ ਮਾਲਾ ਵਿਚ ਨਾਨਕ-ਪਦ ਨਹੀਂ ਆਇਆ, ਤਾਂ ਧੁਨਾਂ, ਸਿਰਲੇਖਾਂ, ਸ਼ਬਦ ਰਣ ਝੁੰਝਨੜਾ ਅਤੇ ਤਤਕਰੇ ਦੀਆਂ ਟੂਕ ਮਾਤ੍ਰ ਤੁਕਾਂ ਵਿਚ ਨਾਨਕ-ਪਦ ਨਹੀਂ ਆ ਸਕਿਆ। ਜੇ ਕਿਹਾ ਜਾਵੇ ਕਿ ਉਹ ਸਿਰਲੇਖ ਤੇ ਤਤਕਰੇ ਮਾਤ੍ਰ ਹਨ ਤਾਂ ਰਾਗ ਮਾਲਾ ਭੀ ਰਾਗਾਂ ਦੇ ਸਿਰਲੇਖਾਂ ਦਾ ਤਤਕਰਾ ਹੈ। ਰਾਗਾਂ ਦੇ ਨਾਮ ਬਾਣੀ ਵਾ ਸ਼ਬਦ ਦੇ ਸਿਰਲੇਖਾਂ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹਨ, ਜੈਸੇ—ਸਿਰੀ ਰਾਗੁ ਮਹਲਾ ੧। ਤਿਲੰਗ ਮਹਲਾ ੫ ਆਦਿ। ਇਹ ਪਾਠ ਵੇਲੇ ਨਾਲੋ ਨਾਲ ਰੋਜ਼ ਪੜ੍ਹਦੇ ਹਾਂ, ਇਹਨਾਂ ਦਾ ਹੀ ਤਤਕਰਾ ਰਾਗ ਮਾਲਾ ਹੈ। ਇਕ ਥਾਂ ਪਾਠ ਕਰੀ ਜਾਣਾ ਤੇ ਦੂਸਰੀ ਥਾਂ ਸ਼ੰਕਾ ਕਰਨੀ ਕੋਈ ਅਰਥ ਨਹੀਂ ਰੱਖਦੀ।

ਜੇ ਕਹੋ ਰਾਗ ਮਾਲਾ ਵਿਚ ਪਰਮਾਰਥਿਕ ਸਿਧਾਂਤ ਨਹੀਂ ਤਾਂ ਜਿਵੇਂ ਫਿਰ 'ਫੀਲ ਰਬਾਬੀ' ਵਾਲੇ ਸ਼ਬਦ ਵਿਚ ਜੇ ਸਿੱਧੇ ਅਰਥ ਕਰੋ ਤਾਂ ਕੋਈ ਹਰਿਜਸ, ਕੋਈ ਉਪਦੇਸ਼ ਨਹੀਂ ਹੈ, ਸੋ ਉਥੇ ਲੱਛਣਾਂ ਬ੍ਰਿਤੀ ਨਾਲ ਅੰਤ੍ਰੀਵ ਅਰਥ

* *ਮਾਂਗਟ ਪਾਕਿਸਤਾਨ ਵਿਚ ਚਲਾ ਜਾਣ ਕਰਕੇ ਭਾਈ ਬੰਨੋ ਜੀ ਦੇ ਵੰਸ਼ਜ ਇਹ ਬੀੜ ਹੁਣ ਦਿੱਲੀ ਦੇ ਨੇੜੇ ਕਿਤੇ ਲਿਆ ਕੇ ਆ ਵੱਸੇ ਹਨ।*

ਕਰੀਦੇ ਹਨ, ਤਿਵੇਂ ਲੱਛਣਾਂ ਬ੍ਰਿਤੀ ਆਦਿਕ ਨਾਲ ਰਾਗ ਮਾਲਾ ਦੇ ਸਾਰੇ ਅਰਥ ਪਰਮਾਰਥਿਕ ਵੀ ਹਨ*।

੯. ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

'ਇਹ ਸੁਧ ਨਹੀਂ ਲਿਖੀ ਇਹ ਗੁਰ ਨੇ ਕਿਧੋ ਸਿਖ ਕਾਹੂ ਲਿਖ ਦੀਨ'।

ਜਿਸ ਤੋਂ ਸਾਫ਼ ਹੈ, ਕਿ ਭਾਈ ਜੀ ਨੂੰ ਪਤਾ ਨਹੀਂ ਕਿ ਗੁਰੂ ਜੀ ਨੇ ਆਪ ਲਿਖੀ ਜਾਂ ਕਿਸੇ ਸਿੱਖ ਨੇ। ਜੇ ਗੁਰੂ ਜੀ ਨੇ ਲਿਖੀ ਤਾਂ ਹੁਣ ਇਤਰਾਜ਼ ਕਰਨ ਵਾਲਾ ਕੌਣ ਹੈ, ਉਨ੍ਹਾਂ ਦੀ ਲਿਖੀ ਪਰਵਾਣ ਹੈ। ਜੇ ਕਿਸੇ ਸਿੱਖ ਨੇ ਲਿਖੀ ਤਾਂ ਨਾਮ ਦੱਸੋ ਤੇ ਪੰਜ ਪਾਤਸ਼ਾਹੀਆਂ ਤੇ ਫੇਰ ਸਾਰਾ ਪੰਥ ਕੀਕੂੰ ਚੁੱਪ ਰਹੇ। (ਦੇਖੋ ਅੰਕ ੭ ਵਿਚ ਵਿਸਥਾਰ ਨਾਲ ਵਿਚਾਰ ਲਿਖੀ ਹੈ)। ਭਾਈ ਜੀ 'ਸੁਧ ਨਹਿ' ਲਿਖ ਕੇ ਦੱਸ ਦਿੰਦੇ ਹਨ, ਕਿ ਉਨ੍ਹਾਂ ਪੜਤਾਲ ਨਹੀਂ ਕੀਤੀ। ਪੜਤਾਲ ਕਰਦੇ ਤਾਂ ਪਤਾ ਲੱਗ ਜਾਂਦਾ ਕਿ ਆਲਮ ੫੧ ਵਰ੍ਹੇ ਬੀੜ ਬਣਨ ਤੋਂ ਮਗਰੋਂ ਹੋਇਆ ਹੈ। ਇਸੇ ਤਰ੍ਹਾਂ ਹੋਰਨਾਂ ਵੀ ਧੋਖੇ ਖਾਧੇ ਹਨ। ਭਾਈ ਸੋਭਾ ਸਿੰਘ ਨੇ ਇਸੇ ਤਰ੍ਹਾਂ ਧੋਖਾ ਖਾ ਕੇ ਇਕ ਬੀੜ ਲਿਖਣ ਦੀ ਦਲੇਰੀ ਕੀਤੀ ਸੀ, ਜਿਸ ਵਿਚ ਰਾਗ ਮਾਲਾ ਨਾ ਲਿਖੀ। ਪੰਥ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਇਕੱਤ੍ਰ ਹੋ ਕੇ ਉਸ ਦੀ ਜ਼ੁਬਾਨ ਬੰਦ ਹੋਣ ਦਾ ਸ੍ਰਾਪ ਦਿੱਤਾ ਤੇ ਉਹ ਠੀਕ ਹੋਇਆ†।

ਭਾਈ ਗਿਆਨ ਸਿੰਘ ਜੀ ਦਮਦਮੇ ਦੀ ਬੀੜ ਬਾਬਤ ਲਿਖਦੇ ਹਨ, ਕਿ ਦਸਮੇਂ ਸਤਿਗੁਰਾਂ ਨੇ ਹੂ-ਬ-ਹੂ ਉਹੋ ਉਚਾਰੀ, ਕੋਈ ਇਕ ਅੱਧ ਅੱਖਰ ਦਾ ਫ਼ਰਕ ਰੱਖ ਲਿਆ। ਸੋ ਦਮਦਮੇ ਦੀ ਬੀੜ ਦੇ ਉਤਾਰੇ ਜੋ ਤਖ਼ਤ ਸਾਹਿਬਾਂ ਗੁਰਧਾਮਾਂ 'ਤੇ ਹਨ, ਸਭ ਵਿਚ ਰਾਗ ਮਾਲਾ ਹੈ। ਭਾਵ ਇਹ ਕਿ ਦਸਵੇਂ ਪਾਤਸ਼ਾਹ ਜੀ ਦੀ ਦਮਦਮੇ ਵਾਲੀ ਬੀੜ ਦੇ ਉਤਾਰਿਆਂ ਵਿਚ ਜੋ ਬਾਣੀ ਹੈ, ਉਹ ਗੁਰੂ ਦਸਮ ਪਾਤਸ਼ਾਹ ਨੇ ਆਪ ਰੱਖੀ, ਸੋ ਇਹ ਪਰਵਿਰਤ ਬੀੜ ਹੈ ਤੇ ਇਸ ਸੰਸੇ ਦਾ ਉੱਤਰ ਹੈ, ਕਿ ਦਸਵੇਂ ਗੁਰੂ ਜੀ ਨੇ ਆਪ ਰਾਗ ਮਾਲਾ ਬੀੜ ਵਿਚ ਰੱਖੀ ਜੋ ਪ੍ਰਤੱਖ ਹੈ। ਭਾਈ ਜੀ ਨਹੀਂ ਲਿਖਦੇ ਕਿ ਦਮਦਮੇ ਦੀ ਬੀੜ ਵਿਚੋਂ ਰਾਗ ਮਾਲਾ ਗੁਰੂ ਜੀ ਨੇ ਕੱਢ ਦਿੱਤੀ। ਤਾਂਤੇ ਕੀ ਜਾਣੀਏ ਕਿ ਕਵੀ ਜੀ ਦਾ ਲੇਖ ਆਖੇਪ ਹੀ ਹੋਵੇ।

੧੦. ਕਰਤਾਰਪੁਰ ਵਾਲੀ ਆਦਿ ਬੀੜ ਦੇ ਅੰਤ ਵਿਚ ਜੋ ਰਾਗ ਮਾਲਾ ਲਿਖੀ ਹੈ, ਉਹ ਉਸੇ ਕਲਮ ਤੇ ਸਿਆਹੀ ਤੇ ਹੱਥਾਂ ਦੀ ਲਿਖੀ ਹੋਈ ਵਿਦਮਾਨ ਹੈ, ਜਿਨ੍ਹਾਂ ਨਾਲ ਸਮੱਗਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖੇ ਹੋਏ ਹਨ।

੧੧. ਰਾਗ ਮਾਲਾ ਵਿਚ, ਵੈ, ਉਨ, ਆਦਿ ਦਾ ਕੀ ਭਾਵ ਹੈ? ਉੱਤਰ—ਤੀਜੇ ਸਤਿਗੁਰਾਂ ਫ਼ੁਰਮਾਇਆ ਹੈ, 'ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥' ਰਾਗਾਂ ਦੇ ਉਪਰਲੇ ਮੰਡਲਾਂ ਵਿਚ ਅਰੂਪ ਰੂਪ ਮੰਨੇ ਹਨ, ਉਨ੍ਹਾਂ ਬਾਬਤ ਤੀਸਰੇ ਗੁਰੂ ਜੀ ਦੱਸਦੇ ਹਨ, ਕਿ ਰਾਗਾਂ ਦਾ ਪਰਿਵਾਰ ਜੋ (ਪਰੀਆ) ਸੂਖਮ ਰੂਪ ਵਾਲੇ ਹਨ, ਸ਼ਬਦ ਗਾਵਣ ਆਏ।

ਇਸ 'ਰਾਗ ਰਤਨ ਪਰਵਾਰ ਪਰੀਆ' ਨੇ ਸਤਿਗੁਰ ਦੇ ਹਜ਼ੂਰ ਦਿੱਬ ਰਾਗ ਗਾਇਨ ਕੀਤੇ। ਉਹੀ ਤਾਂ ਸਾਰੇ ਰਾਗ ਗਾ ਸਕਦੇ ਹਨ, ਉਹੀ ਦੀਪਕ ਰਾਗ ਗਾਉਣ ਤਾਂ ਜਲਦੇ ਨਹੀਂ, ਤੇ ਗੁਰੂ ਜੀ ਹੀ ਹਨ ਕਿ ਦਿਬਜਤਾ ਵਿਚ ਦੀਪਕ ਸੁਣਨ ਤਾਂ ਅਗਨ ਸਪਰਸ਼ ਨਾ ਕਰੇ ਜਾਂ ਉਨ੍ਹਾਂ ਦੀ ਮਿਹਰ ਨਾਲ ਕੋਈ ਜੋਗੀ ਰਾਜ ਭਾਈ ਗੁਰਦਾਸ ਵਰਗਾ ਉਨ੍ਹਾਂ ਦੇ ਰਾਗ ਸੁਣ ਕੇ ਸਹਾਰ ਸਕਦਾ ਹੈ। ਮਾਨੁਖ ਕੇਹੜਾ ੮੪ ਰਾਗ ਗਾ ਸਕਦਾ ਹੈ ਤੇ ਦੀਪਕ ਨੂੰ ਝੱਲ ਸਕਦਾ ਹੈ, ਇਸੇ ਕਰਕੇ 'ਵੈ' ਤੇ 'ਉਨ' ਆਦਿ ਬਹੁਵਚਨ ਪਦ ਪਏ ਹਨ ਕਿ ਗਾਉਣ ਵਾਲੇ 'ਰਾਗ' ਆਪ ਹਨ।

ਫ਼ਰੀਦਕੋਟ ਵਿਚ ਇਕੱਤ੍ਰ ਹੋਏ ਪੰਥ ਦੇ ਉਸ ਸਮੇਂ ਦੇ ਗਿਆਨੀਆਂ ਨੇ ਰਾਗ ਮਾਲਾ ਨੂੰ ਰਾਗਾਂ ਦਾ ਸੂਚੀ ਪੱਤਰ ਲਿਖਿਆ ਹੈ ਜੋ ਗੁਰੂ ਅਰਜਨ ਦੇਵ ਜੀ ਦੀ ਆਗਿਆ ਨਾਲ ਭਾਈ ਗੁਰਦਾਸ ਜੀ ਨੇ ਲਿਖਿਆ ਹੈ।

ਆਲਮ ਕਵੀ ਥਾਂ ਥਾਂ ਇਹੋ ਕਹਿੰਦਾ ਹੈ ਕਿ ਉਸਨੇ ਫਲਾਣਾ ਰਾਗ ਗਾਇਆ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਦੇ ਆਰੰਭ ਵਿਚ ਹੀ ਦੱਸਿਆ ਹੈ ਕਿ ਇਕ ਇਕ ਰਾਗ ਪੰਜ ਰਾਗਣੀਆਂ ਤੇ ਅੱਠਾਂ ਪੁਤ੍ਰਾਂ

---

* *ਪੁਰਾਤਨ ਸਿਆਣੇ ਗਿਆਨੀ ਸਾਰੀ ਰਾਗਮਾਲਾ ਦਾ ਪਰਮਾਰਥ ਵਿਚ ਅਰਥ ਕਰਦੇ ਹੁੰਦੇ ਸਨ। ਸ਼ਾਹ ਜੀਵਣੇ ਦੇ ਸੰਤ ਭਾਈ ਫਤਹ ਚੰਦ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨੁਕਤਾ ਰਸ ਤੇ ਰਸੀਏ ਗਿਆਨੀ ਹੋਏ ਹਨ। ਉਨ੍ਹਾਂ ਤੋਂ ਰਾਗਮਾਲਾ ਦੇ ਪਰਮਾਰਥਿਕ ਅਰਥ ਪ੍ਰਸਿੱਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗਿਆਨੀ ਸੰਤ ਸੰਗਤ ਸਿੰਘ ਜੀ ਨੇ ਪੜ੍ਹੇ ਸਨ।*

† *ਅਸਾਂ ਵੀ ਚੰਗੇ ਚੰਗੇ ਪੁਰਾਤਨ ਸਿੱਖ ਤੀਹ ਚਾਲੀ ਬਰਸ ਹੋਏ ਦੇਖੇ ਹਨ, ਜੋ ਉਗਾਹੀ ਭਰਦੇ ਸਨ, ਕਿ ਉਨ੍ਹਾਂ ਦੇ ਸਾਹਮਣੇ ਦੀਵਾਨ ਸਜਿਆ ਤੇ ਪੰਥ ਦੀ ਨਾਰਾਜ਼ਗੀ ਇਸ ਹੱਦ ਤਕ ਜ਼ਾਹਿਰ ਹੋਈ ਕਿ ਉਸਨੂੰ ਸਰਾਪ ਦਿੱਤਾ ਗਿਆ ਜੋ ਫਲੀਭੂਤ ਹੋਇਆ ਤੇ ਦੀਵਾਨ ਵਿਚ ਆ ਕੇ ਉਸ ਨੇ ਮਾਫ਼ੀ ਮੰਗੀ ਤੇ ਰਾਗ ਮਾਲਾ ਫੇਰ ਚਾੜ੍ਹੀ।*

ਸਮੇਤ ਰਾਗ ਅਲਾਪਣ ਲੱਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਕ੍ਰਿਆ (verbs) ਬਹੁਵਚਨ ਵਰਤਦੀ ਹੈ, ਅਲਾਪਹਿ, ਕਰਹੀ, ਸੁਨਾਵਹਿ, ਗਾਵਹਿ ਆਦਿ ਅਤੇ ਸਰਬ ਨਾਮ (Pronouns) ਵੀ ਵੈ, ਉਨ ਆਦਿ ਬਹੁਵਚਨ ਹਨ। ਫਿਰ 'ਸਭ ਮਿਲਿ ਸਿਰੀ ਰਾਗ ਵੈ ਗਾਵਹਿ॥' ਤੁਕ ਵਿਚ ਬਹੁਵਚਨ (Plural) ਸੰਸਿਓਂ ਰਹਿਤ ਸਿਧ ਹੋ ਗਿਆ, ਜੋ ਸ਼ੁਰੂ ਵਿਚ ਕਹੇ ਰਾਗਾਂ ਵੱਲ ਸੈਨਤ ਹੈ ਤੇ ਜਿਨ੍ਹਾਂ ਦੇ ਸੂਖਮ ਰੂਪ ਵਿਚ ਹੋਣਾ ਤੇ ਗਾਉਣ ਤੀਸਰੇ ਸਤਿਗੁਰੂ ਜੀ ਆਨੰਦ ਸਾਹਿਬ ਵਿਚ ਦੱਸ ਚੁੱਕੇ ਹਨ—'ਰਾਗ ਰਤਨ ਪਰਿਵਾਰ ਪਰੀਆ ਸਬਦ ਗਾਵਣ ਆਈਆ॥' ਏਹੋ ਸਾਰੇ ਪੰਜਵੇਂ ਸਤਿਗੁਰਾਂ ਦੇ ਹਜ਼ੂਰ ਆਏ ਸਨ।

ਇਸਦੇ ਉਲਟ ਆਲਮ ਕਵੀ ਜੀ ਇਕ ਵਚਨ (Singular) ਵਰਤਦੇ ਹਨ, ਕਿਉਂਕਿ ਉਨ੍ਹਾਂ ਦੇ ਦੱਸੇ ਰਾਗ ਇਕ—ਕਾਮ ਕੰਦਲਾ—ਗਾ ਰਹੀ ਹੈ। ਜਿਹਾ ਕੁ 'ਪ੍ਰਥਮ ਰਾਗ ਭੈਰਉ ਉਹ ਕਰਈ'। ਪੁਨਾ—'ਪੰਚਮ ਸਿਰੀ ਰਾਗ ਉਹ ਗਾਵੇ'—'ਮੇਘ ਰਾਗ ਉਹ ਕਹਈ।' ਇਸ ਦੇ ਸਰਬ ਨਾਮ ਤੇ ਕ੍ਰਿਯਾ ਇਕਵਚਨ ਹਨ, ਤੇ ਅੰਕ ੬੮ ਵਿਚ ਉਸਨੇ ਸਪੱਸ਼ਟ ਕਰ ਦਿੱਤਾ ਹੈ, ਕਿ ਮੁਰਾਦ ਕਾਮ ਕੰਦਲਾ ਤੋਂ ਹੈ ਜੋ ਗਾ ਰਹੀ ਹੈ: ਯਥਾ—'ਯੌ ਸੁਤ ਆਠ ਪ੍ਰਵਨੀ ਕਾਮ ਕੰਦਲਾ ਮੁਖ ਕਹੈ'। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ ਰਾਗ ਮਾਲਾ ਵਿਚ ਨਾ ਕਾਮ ਕੰਦਲਾ ਦਾ ਨਾਮ ਆਇਆ ਹੈ ਨਾ ਸਰਬਨਾਮ, ਤੇ ਨਾ ਕ੍ਰਿਆ ਇਕ ਵਚਨ ਆਏ ਹਨ, ਸਗੋਂ ਸਿਰੀ ਰਾਗ ਦੇ ਪ੍ਰਕਰਣ ਵਿਚ 'ਸਭ' ਕਹਿ ਕੇ ਬਹੁਵਚਨ ਸਿੱਧ ਕਰ ਦਿੱਤਾ ਹੈ ਜੋ ਰਾਗ ਆਪ ਗਾ ਰਹੇ ਹਨ*। ਵਿਆਕਰਨੀ ਪਦਾਂ ਵਿਚ 'ਰਾਗ ਏਕ ਸੰਗ ਪੰਚ ਬਰੰਗਨ, ਆਠਉ ਨੰਦਨ' ਕਰਤਾ ਕਾਰਕ† ਹਨ ਅਤੇ 'ਅਲਾਪਹਿ' ਕ੍ਰਿਆ ਪਦ ਹੈ। ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ ਰਾਗ ਮਾਲਾ ਦੱਸਦੀ ਹੈ ਕਿ ਮੈਨੂੰ ਰਾਗ ਮਾਲਾ ਕਰਕੇ ਕਿਸੇ ਨੇ ਰਚਿਆ ਹੈ। ਯਥਾ—'ਅਸ਼ਟ ਪੁਤ੍ਰ ਮੈ ਕਹੇ ਸਵਾਰੀ' ਕਿ ਮੈਂ ਅਠ ਪੁਤ੍ਰ ਸੁਆਰ ਕੇ ਕਹੇ ਹਨ। ਆਲਮ ਇਸ ਥਾਵੇਂ ਕਹਿੰਦਾ ਹੈ 'ਅਸ਼੍ਟ ਪੁਤ੍ਰ ਗੁਨ ਕੀਯੋ ਅਪਾਰੀ'। ਆਲਮ ਤਾਂ ਆਪਣੀ ਨਾਇਕਾ ਗਾ ਰਹੀ ਦੇ ਪ੍ਰਕਰਣ ਨੂੰ ਲਈ ਜਾ ਰਿਹਾ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ ਰਾਗ ਮਾਲਾ ਦਾ ਕਰਤਾ ਦੱਸਦਾ ਹੈ ਕਿ ਹਿੰਡੋਲ ਰਾਗ ਆਇਆ, ਤੇਲੰਗੀ, ਦੇਵਕਰੀ, ਸੁਰਮਾਨੰਦ, ਭਾਸਕਰ ਆਦਿਕ ਆਏ, ਭਾਵ ਅੱਠੇ ਪੁਤ੍ਰ ਆਏ, ਮੈਂ (ਵੇਖੇ ਤੇ ਵੇਖ ਕੇ) ਸਵਾਰ ਕੇ (ਸੋਧ ਕੇ) ਮੈਂ (ਉਨ੍ਹਾਂ ਦੇ ਨਾਮ) ਕਹੇ ਹਨ। ਇਹ ਸਾਨੂੰ ਉਸ ਇਤਿਹਾਸਕ ਗੱਲ ਵੱਲ ਲੈ ਜਾਂਦਾ ਹੈ, ਜੋ ਪਰੰਪਰਾ ਤੋਂ ਗਿਆਨੀ ਸਿੰਘ ਰਾਗ ਮਾਲਾ ਦੇ ਅਰਥ ਕਰਨ ਵੇਲੇ ਦੱਸਿਆ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਾਪਤੀ ਪਰ ਸਾਰੇ ਰਾਗ— ਰਾਗ ਰਤਨ ਪਰਿਵਾਰ ਪਰੀਆ— ਗੁਰੂ ਕੇ ਹਜ਼ੂਰ ਆਏ ਤੇ ਯਾਚਨਾ ਕੀਤੀ। ਗੁਰੂ ਜੀ ਨੇ ਭਾਈ ਗੁਰਦਾਸ ਨੂੰ ਕਿਹਾ ਕਿ ਇਨ੍ਹਾਂ ਦੀ ਵੀ (ਗੁਰਮਤਿ ਸੰਗੀਤ ਅਨੁਸਾਰ) ਰਾਗਮਾਲਾ ਲਿਖ ਲਉ, ਤਦ ਉਹ ਜੋ ਅਰੂਪ ਰੂਪ ਵਿਚ ਗੁਰੂ ਕੇ ਹਜ਼ੂਰ ਸ਼ਬਦ ਗਾਉਣ ਆਇਆ ਕਰਦੇ ਸਨ, ਭਾਈ ਜੀ ਨੂੰ ਦਿਸ ਪਏ ਤੇ ਉਨ੍ਹਾਂ ਦੇ ਕੀਰਤਨ ਭਾਈ ਜੀ ਨੇ ਸੁਣੇ ਤੇ ਦੇਖ ਸੁਣ ਕੇ ਗੁਰੂ ਜੀ ਦੀ ਆਗਿਆ ਅਨੁਸਾਰ ਰਾਗ ਮਾਲਾ ਵਿਚ ਲਿਖੇ।‡ ਇਹ ਗੱਲ 'ਅਸ਼ਟ ਪਤ੍ਰ ਮੈ ਕਹੇ ਸਵਾਰੀ' ਤੋਂ ਸਿੱਧ ਹੈ ਕਿ ਰਚਨਹਾਰ ਰਾਗਮਾਲਾ ਦਾ ਇਹ ਕਹਿ ਰਿਹਾ ਹੈ, ਨਾ ਕਿ ਕੋਈ ਕਿਸੇ ਤੋਂ ਗਵਾਵਨਹਾਰ ਕਹਿ ਸਕਦਾ ਹੈ ਕਿ ਮੈਂ ਅੱਠ ਪੁਤ੍ਰ ਸਵਾਰ ਕੇ ਕਹੇ ਹਨ†

੧੨. ਮੁੰਦਾਵਣੀ ਮੁਹਰ ਛਾਪ ਇਸ ਵਾਸਤੇ ਨਹੀਂ ਕਿ ਸੋਰਠ ਦੀ ਵਾਰ ਵਿਚ ਵੀ ਮੁੰਦਾਵਣੀ ਲਿਖੀ ਹੈ, ਕੁਝ ਅੱਖਰਾਂ ਦਾ ਥੋੜ੍ਹਾ ਫ਼ਰਕ ਹੈ, ਫਿਰ ਮੋਹਰ ਛਾਪ ਕਿਥੇ ਮੰਨੀਏ ? ਵਿਚਲੀ ਜਾਂ ਅੰਤਲੀ ?§ ਤਿਸ ਪਰ ਭਾਈ ਬੰਨੋ ਨੇ ਮੁੰਦਾਵਣੀ ਦੇ ਉਪਰੰਤ ਰਤਨ ਮਾਲਾ, ਹਕੀਕਤ ਰਾਹ, ਮੁਕਾਮ ਬਾਇ ਆਬ ਆਤਸ਼ ਆਦਿਕ ਬਾਣੀਆਂ ਮੁੰਦਾਵਣੀ ਦੇ ਪਿੱਛੇ ਲਿਖੀਆਂ ਹੋਈਆਂ ਹਨ, ਜੋ ਹੁਣ ਤਕ ਵਿਦਮਾਨ ਹਨ, ਪਰੰਤੂ ਰਾਗ ਮਾਲਾ ਸਭ ਤੋਂ ਪਿਛੋਂ ਲਿਖੀ ਹੈ, ਕਿਉਂਕਿ ਤਤਕਰਾ ਅਵੱਸ਼ ਪਿਛੋਂ ਹੀ ਲਿਖੀਦਾ ਹੈ।

---

* *ਰਾਗ ਮਾਲਾ ਵਿਚ ਗਾਇਨ ਪਾਤ੍ਰ ਦਾ ਅਰਥ ਹੈ—ਗਾਉਣ ਦਾ ਆਧਾਰ, ਜੋ ਰਾਗ ਆਪ ਹਨ। ਤੇ ਗੁਨ ਗੁਨੀ ਦਾ ਅਰਥ ਹੈ, ਰਾਗ ਦੇ ਗੁਣ ਗੁਣੱਗਯ, ਸੋ ਪੂਰਨ ਰੂਪ ਕਰ ਕੇ ਰਾਗ ਆਪ ਹੀ ਰਾਗ ਦੇ ਗੁਣੱਗਯ ਹਨ।*

† *Subjective case*

‡ *ਰਾਗ ਰਾਗਣੀਆਂ ਦਾ ਆਪ ਗਾਇਨ ਕਰਨਾ, ਗੁਰੂ ਕੇ ਹਜ਼ੂਰ ਗਾਇਨ ਕਰਨਾ ਭਾਈ ਗੁਰਦਾਸ ਜੀ ਦਾ ਇਨ੍ਹਾਂ ਗੱਲਾਂ ਦਾ ਜਾਣੂ ਤੇ ਸਾਖੀ ਹੋਣਾ ਉਨ੍ਹਾਂ ਦੀ ਆਪਣੀ ਰਚਨਾ ਤੋਂ ਸਿੱਧ ਹੈ। ਆਪ ਦੱਸਦੇ ਹਨ ਕਿ ਰਾਗ ਤੇ ਰਾਗਣੀਆਂ ਨੇ ਆਪ ਗੁਰੂ ਨਾਨਕ ਜੀ ਦਾ ਕੀਰਤਨ ਗਾਇਆ। ਯਥਾ—'ਰਾਗ ਰਾਗਨੀ ਮੰਗਲ ਗਾਇਆ'। [ਵਾ:ਭਾ:ਗੁ:]*
*ਤਥਾ—'ਸਤਿਗੁਰ ਨਾਨਕ ਦੇਵ ਦੇਵੀ ਸਭ ਧਜਾਵਹਿ। ਨਾਦ ਬਾਦ ਬਿਸਮਾਦ ਰਾਗ ਰਾਗਨਿ ਗੁਨ ਗਾਵਹਿ।' [ਕਾ:ਸੁ:ਭਾ:ਗੁ:]*

§ *ਮੁੰਦਾਵਣੀ ਦਾ ਅਰਥ ਬੁਝਾਰਤ ਹੈ, ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖਾ: ਟ੍ਰੈ: ਸੁ:) ਦਾ ਪਦ 'ਮੁੰਦਾਵਣੀ'।*

### ਕੀਰਤਨ ਕਰਨ ਵਾਲਿਆਂ ਨੂੰ

# ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਿੱਖਿਆ

ਰਾਮਕਲੀ ਮਹਲਾ ॥੫॥
ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥੧॥

**ਅਰਥ**

(ਰਚਨਾ ਕਾਲ ਦੇ ਸਮੇਂ ਏਕੰਕਾਰ ਦਾ ਉਚਾਰਿਆ ਸ਼ਬਦ) ਓਅੰਕਾਰ ਇਕ (ਹੈ, ਉਸ ਸ਼ਬਦ ਦੀ) ਧੁਨੀ ਇਕੋ (ਹੈ ਤੇ ਜਦ ਕੋਈ ਰਾਗ ਦੇ ਅਰੂਪ ਰੂਪ ਵਿਚ ਜੋ ਰਸ ਹੈ ਤੇ ਓਅੰਕਾਰ ਦੀ ਧੁਨੀ ਨਾਲ ਮਿਲ ਕੇ) ਇਕੋ (ਹੁੰਦਾ ਹੈ), ਲੀਨ ਹੋ ਕੇ ਰਾਗ ਅਲਾਪਦਾ ਹੈ (ਤਾਂ ਉਹ ਸੰਸਾਰ ਤੋਂ ਉੱਚਾ ਉਠ ਕੇ) ਇਕੋ (ਅਰੂਪ ਦੇ) ਦੇਸ਼ ਜਾ ਪੁੱਜਦਾ (ਹੈ ਤੇ ਇਕਾਗਰ ਚਿਤ ਸੁਣਨ ਵਾਲੇ ਨੂੰ) ਇਹ ਦਿਖਾ ਦਿੰਦਾ ਹੈ (ਕਿ ਸਾਰੀ ਰਚਨਾ ਵਿਚ) ਇਕ (ਓਅੰਕਾਰ ਸ਼ਬਦ) ਵਿਆਪ ਰਿਹਾ ਹੈ (ਤੇ ਇਸ ਦੇ ਅੰਦਰ ਸਰਬਗ ਸੁਰਤ ਦੀ ਤਾਰ, ਜੋ ਏਕੰਕਾਰ ਦੀ ਅਗਾਧ ਬੋਧ ਦਸ਼ਾ ਤੋਂ ਲੈ ਕੇ ਕਿਣਕੇ ਕਿਣਕੇ ਵਿਚ ਖਿਚ ਰੂਪ ਹੋ ਕੇ ਵਰਤ ਰਹੀ ਦਸ਼ਾ ਤਕ) ਸੁਰਤ (ਰੂਪ) ਸਮਾ ਰਹੀ ਹੈ, ਇਕੋ ਹੈ। (ਸਾਵਧਾਨ ਤੇ ਇਕਾਗਰ ਚਿਤ ਕੀਰਤਨ ਕਰਨ ਸੁਣਨਹਾਰਿਆਂ ਦੀ ਸੁਰਤ ਪਰਮੇਸ਼ੁਰ ਵਿਚ ਚੁੱਭੀ ਰਹਿਣ ਦੇ ਕਾਰਨ ਨਾਸ਼ਮਾਨ ਸੰਸਾਰ ਦੇ ਮੋਹ 'ਚੋਂ ਨਿਕਲ ਜਾਂਦੀ ਹੈ ਤੇ ਉਹ) ਇਕ ਪਰਮੇਸ਼ੁਰ ਦੀ ਸੇਵਾ (ਆਪਣੀ ਮਤ ਤਿਆਗ ਕੇ ਗੁਰੂ ਮਤ ਦੁਆਰਾ ਕਰਦੇ ਹਨ ਕਿਉਂਕਿ) ਇਕ ਦੀ ਲਖਤਾ ਪੂਰੇ ਗੁਰੂ ਤੋਂ ਆਉਂਦੀ ਹੈ।੧।

ਭਲੋ ਭਲੋ ਰੇ ਕੀਰਤਨੀਆ ॥
ਰਾਮ ਰਮਾ ਰਾਮਾ ਗੁਨ ਗਾਉ ॥
ਛੋਡਿ ਮਾਇਆ ਕੇ ਧੰਧ ਸੁਆਉ ॥੧॥ਰਹਾਉ॥

ਹੇ ਚੰਗੇ, ਅਤਿ ਚੰਗੇ ! ਕੀਰਤਨ ਕਰਨ ਵਾਲੇ ਤੂੰ ! ਵਿਆਪਕ ਰਾਮ ਦਾ ਨਾਮ ਜੱਪ ਤੇ ਉਸਦੇ ਗੁਣ ਗਾ (ਆਪਣੀ ਅੰਦਰਲੀ ਸੁਰਤ ਰੱਬ ਨਾਲ ਸਦਾ ਮਿਲੇ ਰਹਿਣ ਵਿਚ ਲਗਾ ਤੇ ਹੋਰ) ਮਾਇਆ ਦੇ ਧੰਧੇ ਤੇ ਪ੍ਰਯੋਜਨ ਛੋੜ ਦੇ।੧।ਰਹਾਉ।

ਪੰਜ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥
ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ ॥੨॥

ਸੰਤੋਖ ਆਦਿ ਪੰਜ ਸ਼ੁਭ ਗੁਣਾਂ ਨੂੰ ਪੰਜ ਪ੍ਰਕਾਰ ਦੇ ਵਾਜੇ ਬਨਾਵੇ ਤੇ ਸੱਤਾਂ ਸੁਰਾਂ ਦੀ ਲੈਅ ਵਿਚ (ਜੋ ਚਲਣਾ ਹੈ ਸੋ ਵਾਹਿਗੁਰੂ ਵਿਚ [ਲੈਅ] ਲੀਨਤਾ ਵਿਚ ਵਧੇ। (ਤੇ ਆਪਣਾ ਨਿੱਜੀ ਵਾਜਾ ਇਹ ਬਣਾਵੇ ਕਿ ਮਾਣ ਤਾਣ ਤਜ ਕੇ (ਸਾਂਈਂ ਮੇਲ ਦੇ ਰਸਤੇ ਤੋਂ) ਪੈਰ ਕਦੇ ਵੀ ਵਿੰਗਾ ਨਾ ਰੱਖੇ (ਪਰ ਪ੍ਰੇਮ ਦੀਆਂ) ਤਾਨਾਂ ਲਾਵੇ (ਭਾਵ ਇਕ ਪਰਮੇਸ਼ੁਰ ਦੇ ਪਿਆਰ ਵਿਚ ਦਿਲੋਂ ਹੋ ਕੇ ਸੋਹਿਲੇ ਗਾਵੇ ਉਸ ਨੂੰ) ਫੇਰ ਇਸ ਸੰਸਾਰ ਵਿਚ ਫੇਰਾ ਨਹੀਂ ਪਵੇਗਾ ਜੇ ਇਕ ਸਬਦ ਨਾਲ (ਮਨ) ਪ੍ਰੋ ਕੇ (ਉਸਦੀ ਕਮਾਈ ਕਰ ਕੇ) ਵਾਧਾ ਕਰੇਗਾ।੨।

ਨਾਰਦੀ ਨਰਹਰ ਜਾਨਿ ਹਦੂਰੇ ॥
ਘੂੰਘਰ ਖੜਕੁ ਤਿਆਗਿ ਵਿਸੂਰੇ ॥
ਸਹਜ ਅਨੰਦ ਦਿਖਾਵੈ ਭਾਵੈ ॥
ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥

ਪਰਮੇਸ਼ੁਰ ਨੂੰ ਹਾਜ਼ਰ ਜਾਣੇ (ਏਹੋ) ਨਾਰਦੀ* (ਨ੍ਰਿਤਯ ਅਤੇ ਭਗਤੀ) ਹੈ, ਘੁੰਗਰੂਆਂ ਦੇ ਖੜਕਾਰ ਦੀ ਥਾਂ ਦੁੱਖਾਂ (ਦੇ ਹਾਵੇ ਅੰਦਰੋਂ) ਤਿਆਗੇ ਤੇ ਨਿਰਤਕਾਰੀ ਦੇ ਹਾਵ ਭਾਵ ਦਿਖਾਉਣ ਦੀ ਥਾਂ ਆਪਣੇ ਆਪ ਵਿਚ ਟਿਕ ਕੇ (ਸਹਜ=) ਯਥਾਰਥ ਦਾ ਆਨੰਦ ਮਾਣੇ; ਐਸੀ ਨਿਰਤਕਾਰੀ ਕਰਨ ਵਾਲਾ ਫੇਰ ਜਨਮ ਵਿਚ ਨਹੀਂ ਆਵੇਗਾ।

ਜੇ ਕੋ ਅਪਨੇ ਠਾਕੁਰ ਭਾਵੈ ॥
ਕੋਟਿ ਮਧ ਏਹੁ ਕੀਰਤਨੁ ਗਾਵੈ ॥
ਸਾਧਸੰਗਤਿ ਕੀ ਜਾਵਉ ਟੇਕ ॥
ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥

ਜੇ ਕੋਈ ਆਪਣੇ ਮਾਲਕ ਨੂੰ ਭਾ ਜਾਵੇ ਤਦ (ਉਹ ਗੁਰਮੁਖ ਹੋ ਜਾਵੇਗਾ) ਜੋ ਕਰੋੜਾਂ ਵਿਚ ਕੀਰਤਨ ਕਰੇਗਾ। (ਸ੍ਰੀ ਗੁਰੂ ਜੀ ਦੱਸਦੇ ਹਨ ਐਸੇ ਕੀਰਤਨ ਕਰਨ ਵਾਲਾ ਹਉਂ ਰਹਿਤ ਹੋਵੇਗਾ, ਜਿਸਦੀ ਹਉਂ ਸਾਧ ਸੰਗਤ ਵਿਚ ਨਿੰਮ੍ਰਤਾ ਧਾਰਿਆਂ ਦੂਰ ਹੋਵੇਗੀ) ਮੈਂ ਸਾਧ ਸੰਗਤ ਦੀ ਓਟ ਪਕੜਦਾ ਹਾਂ (ਕਿਉਂਕਿ) ਸਾਧ ਸੰਗਤ ਦਾ (ਪ੍ਰਯੋਜਨ) ਇਕੋ ਕੀਰਤਨ ਦਾ ਹੁੰਦਾ ਹੈ (ਹੋਰ ਮਾਇਆ ਦੇ ਸੁਆਉ ਕਿ ਗੁਣ ਨ ਜਰਨ ਕਰਕੇ ਉਪਜੀ ਹਉਂ ਨਹੀਂ ਹੁੰਦੀ)।੪।੮।

---

* *ਅਥਵਾ ਗਿਆਨ ਦੇ ਦੇਣ ਵਾਲੀ ਅਸਲੀ ਭਗਤੀ, ਰੱਬ ਨੂੰ ਹਾਜ਼ਰ ਜਾਣਨਾ ਹੈ*

੧ੴ ਸਤਿਗੁਰ ਪ੍ਰਸਾਦਿ ॥

# ਰਬਾਬ

**[ਲਿਖਤ—ਡਾਕਟਰ ਬਲਬੀਰ ਸਿੰਘ ਜੀ, ਪੀ-ਐਚ.ਡੀ.]**



## ੧

ਕੋਈ ਹਜ਼ਾਰ ਕੁ ਸਾਲ ਹੋ ਚੁੱਕਾ ਹੈ ਕਿ ਬੁਖ਼ਾਰੇ ਦੇ ਮੁਲਕ ਵਿਚ ਇਕ ਸਿਆਣਾ ਆਦਮੀ ਰਹਿੰਦਾ ਸੀ। ਇਸਦਾ ਨਾਮ ਅਬੂਨਾਸਰ ਸੀ। ਇਸ ਦਾ ਜੰਮ ਪਲ ਫ਼ਾਰਾਬ ਸ਼ਹਿਰ ਦਾ ਸੀ। ਇਸ ਕਰਕੇ ਇਸਨੂੰ ਹਕੀਮ ਫਾਰਾਬੀ ਕਹਿੰਦੇ ਸਨ। ਹਕੀਮ ਫ਼ਾਰਾਬੀ ਕਈ ਇਕ ਵਿਦਿਆ ਦਾ ਮਾਲਕ ਸੀ। ਇਹ ਫ਼ਿਲਾਸਫ਼ਰ ਸੀ, ਗਵੱਯਾ ਸੀ, ਵਜੰਤ੍ਰੀ ਸੀ। ਇਸਦੀ ਜ਼ਿੰਦਗੀ ਬਹੁਤ ਸਾਦਾ ਸੀ। ਇਸਦੀ ਦਿਲਚਸਪੀ ਵਿਦਿਅਕ ਗੱਲਾਂ ਦੇ ਸਿਵਾਏ ਹੋਰ ਕਿਸੇ ਚੀਜ਼ ਵਿਚ ਨਹੀਂ ਸੀ। ਘਰ ਦਾ ਸਾਮਾਨ ਤੇ ਖ਼ਾਨਾਦਾਰੀ ਨਾਲ ਕੋਈ ਤੁਅੱਲਕ ਨਹੀਂ ਸੀ। ਕੱਪੜੇ ਵੀ ਮਾਮੂਲੀ ਤੇ ਆਪਣੇ ਲੱਗੇ ਮਾਹਵਾਰੀ ਵਜ਼ੀਫ਼ੇ ਵਿਚੋਂ ਵੀ ਸਿਰਫ਼ ਚਾਰ ਦਿਰਮ ਰੱਖ ਕੇ ਬਾਕੀ ਦੇ ਰੁਪੈ ਮੋੜ ਦਿੰਦਾ ਸੀ। 'ਤਾਰੀਖ਼ ਅਲਹੁਕਮਾ' ਵਿਚ ਇਸ ਦੇ ਰਾਗੀ ਹੋਣ ਦੀ ਇਕ ਅਜੀਬ ਹਕਾਇਤ ਲਿਖੀ ਹੈ। ਦੱਸਿਆ ਹੈ ਕਿ ਹਕੀਮ ਫ਼ਾਰਾਬੀ ਨੂੰ ਮਿਲਣ ਵਾਸਤੇ ਇਕ ਅਮੀਰ ਆਦਮੀ, ਜੋ ਇਲਮਦੋਸਤ ਸੀ, ਬੜਾ ਉਤਾਵਲਾ ਸੀ। ਫ਼ਾਰਾਬੀ ਉਸਦੇ ਪਾਸ ਜਾਣੋਂ ਸੰਗਦਾ ਸੀ। ਇਕ ਦਿਨ ਅਮੀਰ ਆਪਣੀ ਮਹਿਫ਼ਲ-ਐਸ਼ ਵਿਚ ਬੈਠਾ ਸੀ ਕਿ ਹਕੀਮ ਫ਼ਾਰਾਬੀ ਉਥੇ ਆ ਗਿਆ, ਮਗਰ ਐਸ ਤਰ੍ਹਾਂ ਕਿ ਬਹੁਤ ਬੁਰੀ ਹਾਲਤ ਵਿਚ, ਮੈਲੇ ਤੇ ਫਟੇ ਕੱਪੜੇ ਪਾਏ ਹੋਏ, ਸਿਰ ਉੱਪਰ ਚਿੱਥੜੇ ਲਪੇਟੇ ਹੋਏ ਅਤੇ ਸੂਰਤ ਅਜੀਬ ਬਣਾਈ ਹੋਈ। ਮਹਿਫ਼ਲ ਵਾਲੇ ਪਹਿਲੇ ਤਾਂ ਦਰਵਾਨ ਨੂੰ ਗ਼ੁੱਸੇ ਹੋਏ ਕਿ ਐਸੇ ਆਦਮੀ ਨੂੰ ਅੰਦਰ ਕਿਉਂ ਆਉਣ ਦਿੱਤਾ ਹੈ? ਫਿਰ ਘਰ ਆਏ ਨਾਲ ਮਖ਼ੌਲ ਤੇ ਛੇੜਖ਼ਾਨੀ ਵਿਚ ਰੁੱਝ ਪਏ। ਫ਼ਾਰਾਬੀ ਨੇ ਆਪਣੀ ਬਗਲ ਵਿਚੋਂ ਇਕ ਵਾਜਾ ਕੱਢਿਆ ਤੇ ਵਜਾਉਣ ਲੱਗਾ। ਸਾਜ਼ ਦੀ ਆਵਾਜ਼ ਸੁਣ ਕੇ ਮਹਿਫ਼ਲ ਵਾਲੇ ਹੱਸ ਪਏ। ਫਿਰ ਉਸਨੇ ਪਰਦਾ ਬਦਲ ਕੇ ਸਾਜ਼ ਵਜਾਇਆ ਤਾਂ ਉਹ ਸਾਰੇ ਰੋਣ ਲੱਗ ਪਏ। ਹੁਣ ਉਸਨੇ ਸਾਜ਼ ਦਾ ਪਰਦਾ ਫਿਰ ਬਦਲ ਦਿੱਤਾ। ਅਸਰ ਕੀ ਹੋਇਆ? ਕਿਤਾਬ 'ਮਸ਼ਾਹੀਰੇ ਆਲਮ' ਵਿਚ ਲਿਖਿਆ ਹੈ:

"ਔਰ ਤੀਸਰਾ ਪਰਦਾ ਬਦਲਨੇ ਕੇ ਬਾਦ ਤਮਾਮ ਮਜਲਸ ਗ਼ਾਫ਼ਲ ਔਰ ਮਦਹੋਸ਼ ਹੋ ਗਈ। ਹਕੀਮ ਨੇ ਏਕ ਬਾਜੇ ਪਰ ਅਪਨਾ ਨਾਮ ਲਿਖਾ ਔਰ ਤਹਰੀਰ ਕੀਆ ਕਿ 'ਤੁਮ ਕੋ ਫ਼ਾਰਾਬੀ ਕੇ ਮਿਲਨੇ ਦਾ ਸ਼ੌਕ ਥਾ, ਵੁਹ ਆਯਾ, ਤੁਮ ਨੇ ਉਸਕੀ ਹੰਸੀ ਉੜਾਈ, ਅਬ ਫ਼ਾਰਾਬੀ ਤੁਮ ਕੋ ਹੰਸਾ, ਰੁਲਾ ਔਰ ਸੁਲਾ ਕਰ ਜਾਤਾ ਹੈ'।"

ਇਹ ਵਾਕਿਆ ਬਗ਼ਦਾਦ ਦਾ ਹੈ। ਇਸੇ ਹੀ ਬਗ਼ਦਾਦ ਵਿਚ ਗੁਰੂ ਨਾਨਕ ਸਾਹਿਬ ਜਾਂਦੇ ਹਨ। ਗੁਰੂ ਨਾਨਕ ਕੋਲ ਵੀ ਉਹ ਸਾਮਾਨ ਹੈ ਜਿਸ ਨਾਲ ਉਹ ਕਿਸੇ ਵੀ ਮਹਿਫ਼ਲ ਨੂੰ ਹਸਾ, ਰੁਆ ਤੇ ਸੁਆ ਸਕਦੇ ਹਨ। ਉਨ੍ਹਾਂ ਦੀ 'ਸਦਾ' ਵਿਚ ਤਿੰਨ ਪੜਦੇ ਨਹੀਂ ਬਲਕਿ ਇਕ ਹੋਰ ਚੌਥਾ ਵੀ ਹੈ। ਇਸਦੀ ਤਾਸੀਰ ਡੂੰਘੇਰੀ ਹੈ। ਇਹ ਸੁਆ ਕੇ ਸੁੱਤੇ ਹੋਏ ਮਨੁੱਖ ਨੂੰ ਨੀਂਦਰ ਤੋਂ ਪਰੇ ਨਿਰਵਿਕਲਪ ਕਰ ਦਿੰਦੀ ਹੈ, ਉਸਨੂੰ ਖ਼ਿਆਲਾਂ ਦੀ ਦੁਨੀਆਂ ਦੀ ਸਫੁਰਤੀ ਤੋਂ ਪਰੇ ਸੁੰਨ ਸਮਾਧਿ ਵਿਚ ਅਫੁਰ ਕਰ ਦਿੰਦੀ ਹੈ*।

* *ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥* *[ਰਾਮਕਲੀ ਮ: ੧-੫*

ਗੁਰੂ ਬਾਬੇ ਦੇ ਬਗ਼ਦਾਦ ਵਿਚ ਜਾਵਣ ਦਾ ਜ਼ਿਕਰ ਭਾਈ ਗੁਰਦਾਸ ਨੇ ਕੀਤਾ ਹੈ, ਲਿਖਿਆ ਹੈ:

**"ਫਿਰਿ ਬਾਬਾ ਗਇਆ ਬਗਦਾਦਿ ਨੋ, ਬਾਹਰਿ ਜਾਇ ਕੀਆ ਅਸਥਾਨਾ।**
**ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।**
**ਦਿਤੀ ਬਾਂਗਿ ਨਿਵਾਜਿ ਕਰਿ ਸੁੰਨ ਸਮਾਨਿ ਹੋਆ ਜਹਾਨਾ॥"** *[ਵਾਰ ੧-੩੫]*

ਬਗ਼ਦਾਦ ਵਿਚ ਉਸ ਵੇਲੇ ਪੀਰ ਦਸਤਗੀਰ ਸੀ। ਜ਼ਮਾਨਾ ਤਅੱਸਬ ਦਾ ਸੀ। ਸ਼ਰ੍ਹਾ ਕਰੜੀ ਸੀ। ਰਾਗ ਹੁਕਮਨ ਬੰਦ ਸੀ ਪਰ ਪੀਰ ਦਸਤਗੀਰ ਨੂੰ ਪਤਾ ਸੀ ਕਿ ਰਾਗ ਕੀ ਚੀਜ਼ ਹੈ ਤੇ ਇਸਦੇ ਅਸਰ ਵਿਚ ਕੀ ਕਰਾਮਾਤ ਹੈ। ਅਰਬੀ ਦੀਆਂ ਆਪਣੀਆਂ ਸੂਫ਼ੀ ਰਵਾਇਤਾਂ ਮੁਤਾਬਕ ਹੀ ਕਿਹਾ ਹੈ:

"ਰਾਗ ਅਲ੍ਹਾ ਦੀ ਆਵਾਜ਼ ਹੈ—ਇਹ ਉਸਦੀ ਸੱਦ ਹੈ। ਇਸਦਾ ਜਵਾਬ ਰੂਹ ਦਿੰਦੀ ਹੈ। ਉਹ ਜਵਾਬ ਸਮਾਧਿ ਦੀ ਗੜੂੰਦ ਹੈ।"

ਉਸਨੂੰ ਪਤਾ ਸੀ ਕਿ ਉਨ੍ਹਾਂ ਦਾ ਆਪਣਾ ਹੀ ਇਕ ਵਡਕਾ ਇਸ ਬਾਬਤ ਕੀ ਕਹਿ ਗਿਆ ਹੈ। ਇਸ ਵਡਕੇ ਦਾ ਨਾਮ 'ਸਿਮੂਨ ਮੋਹਿਬ' ਸੀ। ਸਿਮੂਨ ਮੋਹਿਬ ਨੇ ਕਿਹਾ:

"ਰਾਗ ਸੱਦ ਹੈ ਅਲ੍ਹਾ ਵਲੋਂ ਰੂਹ ਨੂੰ। ਰੂਹ ਦਾ ਜਵਾਬ ਇਸ ਸੱਦ ਨੂੰ ਕੀ ਹੈ? ਵਜਦ ਵਿਚ ਆ ਜਾਣਾ। ਗ਼ਸ਼ (ਮੂਰਛਾ) ਹੋ ਜਾਣੀ ਤਾਂ ਰੂਹ ਦਾ ਅਲ੍ਹਾ ਵਿਚ ਸਮਾ ਜਾਣਾ ਹੈ।"*

ਗੁਰੂ ਨਾਨਕ ਦੇ ਰਾਗ ਵਿਚ ਅੱਲ੍ਹਾ ਦੀ ਸੱਦ ਸੀ। ਇਹ ਰਬਾਬ ਦੇ ਚੌਥੇ ਪਰਦੇ ਦੀ ਖੇਡ ਸੀ, ਜਿਸਦਾ ਪਤਾ ਫ਼ਾਰਾਬੀ ਨੂੰ ਨਹੀਂ ਸੀ। ਇਸ 'ਚੌਥੇ' ਦੀ ਮੀਂਡ ਨਿਆਰੀ ਸੀ, ਇਸਦੀ ਸੁਰ ਹੋਰ ਸੀ, ਇਸਦਾ ਤਰਾਨਾ ਹੋਰ ਸੀ, ਇਸਦੀ 'ਲਯ' ਵਿਚ 'ਪ੍ਰਲਯ' ਸੀ, ਸੁੰਨ ਸੀ, ਇਸਦੇ ਤਾਲ ਵਿਚ ਉਹ ਡ੍ਰਾਪਸੀਨ ਸੀ ਜਿਸ ਨਾਲ ਸੰਸਾਰ ਦਾ ਚਲ ਰਿਹਾ ਮਾਯਾਵੀ ਨਾਟਕ ਇਕ ਛਿਨ ਲਈ ਬੰਦ ਹੋ ਜਾਂਦਾ ਹੈ†। ਗੁਰੂ ਨਾਨਕ ਦੇ ਅਲਾਪ ਵਿਚ ਨਿਰੇ ਸੁਰਾਂ ਦੇ ਪੜਦੇ ਹੀ ਨਹੀਂ ਸਨ, ਹੇਠਾਂ ਤਰਬਾਂ ਸਨ। ਤਰਬਾਂ ਦੀ ਛਾਯਾ ਥੱਲੇ ਉਸ ਦਾ ਪਰਛਾਵਾਂ ਸੀ, ਜਿਸਦੀ ਪਸਰੀ ਹੋਈ ਵਿਆਪਕ 'ਹੋਂਦ' ਵਿਚ ਅਨਾਹਦ ਸ਼ਬਦ ਦੀ ਝੁਨਕਾਰ ਹੈ। ਉਹ ਆਪ ਇਸ ਗੱਲ ਦੇ ਜਾਣੂੰ ਸਨ। ਉਨ੍ਹਾਂ ਨੂੰ ਪਤਾ ਸੀ ਕਿ ਉਹ ਕਿਸ ਕਲਾ ਦੇ ਮਾਲਕ ਸਨ। ਉਨ੍ਹਾਂ ਤਦੇ ਹੀ ਇਹ ਗੱਲ ਸਪੱਸ਼ਟ ਕਹਿ ਦਿੱਤੀ ਸੀ:

**ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ॥** *[ਆਸਾ ਮਹਲਾ ੧-੮*

ਸੰਸਾਰ ਦੀ ਸਾਰੀ ਰਚਨਾ ਇਕ ਵਿਸ਼ਵਤਾਲ ਵਿਚ ਚਲ ਰਹੀ ਹੈ। ਉਸਦੀ ਗਤਿ ਅਖੰਡ ਹੈ। ਉਸਦੀ ਲਯ ਅਟੁੱਟ ਹੈ। ਜਿਨ੍ਹਾਂ ਨੂੰ ਉਸਦੀ ਸਮਝ ਹੈ, ਉਨ੍ਹਾਂ ਦਾ ਰਾਗ ਹੋਰ ਤਰ੍ਹਾਂ ਦਾ ਹੋ ਜਾਂਦਾ ਹੈ। ਉਨ੍ਹਾਂ ਦੇ ਸਾਜ਼ ਦੀਆਂ ਸੁਰਾਂ ਉਪਰਲੀਆਂ ਤਾਰਾਂ ਨਹੀਂ ਰਹਿੰਦੀਆਂ, ਉਹ ਤਰਬ ਰੂਪ ਹੋ ਜਾਂਦੀਆਂ ਹਨ। ਉਨ੍ਹਾਂ ਨੂੰ ਥਰਰਾਉਣ ਲਈ ਉਸ ਅਟੁੱਟ ਨਾਦ ਦਾ ਪ੍ਰਤਿਬਿੰਬ ਕੰਮ ਕਰਦਾ ਹੈ ਜੋ ਅਖੰਡ ਸੁਰ ਵਿਚ ਬ੍ਰਹਮੰਡ ਦੀ ਗਤੀ ਦੇ ਨਾਲ ਸਫੁਰਤ ਹੈ। ਬਗ਼ੈਰ ਇਸ ਅਨਹਦ ਤਰੰਗ ਦੇ, ਬਗ਼ੈਰ ਇਸ ਜਲ ਤਰੰਗ ਦੇ ਹੁਲਾਰੇ ਦੇ, ਬਗ਼ੈਰ ਇਸ ਗ਼ੈਬ ਦੇ ਪਵਨ ਹੁਲਾਰੇ ਦੇ, ਬਗ਼ੈਰ ਇਸ ਅੰਦਰਲੀ ਪੁਸ਼ਟੀ ਦੇ ਹੱਥ ਦਾ ਸਾਜ਼ ਇਕ ਥੋਥਾ ਹਥਿਆਰ ਹੈ:

**ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥** *[ਆਸਾ ਮਹਲਾ ੪-੬੧*

---

* *ਸਿਮੂਨ ਮੋਹਿਬ' ਦੇ ਲਫ਼ਜ਼ ਹਨ:*

اَلسَّمَاعُ نِدَاءٌ مِّنَ الْحَقِّ لِلْاَرْوَاحِ وَالْوَجْدُ عِبَارَةٌ عَنْ
اِجَابَةِ الْاَرْوَاحِ لِذٰلِكَ النِّدَاءِ وَالْغَشْيُ عِبَارَةٌ
عَنِ الْوُصُولِ اِلَى الْحَقِّ ۝

*ਇਸਦਾ ਲਫ਼ਜ਼ੀ ਤਰਜਮਾ ਅੰਗ੍ਰੇਜ਼ੀ ਵਿਚ ਇਸ ਤਰ੍ਹਾਂ ਕੀਤਾ ਹੋਇਆ ਹੈ:*

*Music is a call from God to the souls, and ecstacy is the answer of the souls to the call, while swooning means the merging of souls in God.*

† *ਸਚਾ ਤਾਲੁ ਪੂਰੇ, ਮਾਇਆ ਮੋਹੁ ਚੁਕਾਏ..... ॥ [ਮਾਝ ਮ: ੩ ਅਸਟਪਦੀ-੨੧*

ਗੁਰੂ ਨਾਨਕ ਕਵੀ ਸੀ, ਗਵੱਯਾ ਸੀ, ਵਜੰਤ੍ਰੀ ਸੀ। ਉਹ ਢਾਡੀ ਸੀ ਤੇ ਆਪਣੀ ਬਾਬਤ ਉਸ ਨਾਜ਼ ਨਾਲ ਆਖਿਆ :

**ਹਉ ਢਾਢੀ ਵੇਕਾਰੁ ਕਾਰੈ ਲਾਇਆ॥...**
**ਢਾਢੀ ਸਚੈ ਮਹਿਲ ਖਸਮਿ ਬੁਲਾਇਆ॥...**
**ਢਾਢੀ ਕਰੈ ਪਸਾਉ ਸਬਦੁ ਵਜਾਇਆ॥** *[ਵਾਰ ਮਾਝ ਮ: ੧-੨੭*

ਪਰ ਇਹ ਉਹ ਢਾਢੀ ਸੀ ਜਿਸਦਾ ਤਰਾਨਾ ਅਨੋਖਾ ਸੀ। ਇਸਦੀ ਵੱਜ ਰਹੀ ਢੱਡ ਦੀ ਝਨਕ ਅੰਦਰ ਚੁੱਪ ਦਾ ਅੰਤਰਾ ਸੀ, ਜਿਸ ਵਿਚ ਸੁੰਨ ਦਾ ਲਹਿਰ ਹੁਲਾਰਾ ਇਸ ਸੁੰਨ ਵਿਚੋਂ ਹੀ ਉਹ ਅਕੱਥ ਦਾ ਕਥਨ ਕਰਦਾ ਸੀ :

**ਢਾਢੀ ਕਥੇ ਅਕਥੁ ਸਬਦਿ ਸਵਾਰਿਆ॥** *[ਵਾਰ ਮਾਝ ਮਹਲਾ ੧-੨੩*

ਇਸ ਤਰ੍ਹਾਂ ਦੀ ਕੀਤੀ ਹੋਈ ਕਥਾ ਨਾਲ ਉਹ ਦੁਨੀਆਂ ਦਾ ਸੁਧਾਰ ਕਰਦਾ ਸੀ। ਉਹ ਠੱਗਾਂ ਨੂੰ ਪ੍ਰਚਾਰਕ ਬਣਾ ਦਿੰਦਾ ਸੀ। ਉਹ ਰਾਖਸ਼ਾਂ ਦੇ ਦੰਦ, ਰਸ ਦੀ ਚਿਪਕਵੀਂ ਲੇਸ ਵਿਚ ਜੋੜ ਦਿੰਦਾ ਸੀ। ਇਸੇ ਕ੍ਰਿਸ਼ਮੇ ਨਾਲ ਉਸਨੇ ਬਗ਼ਦਾਦ ਦੇ ਸੰਗਸਾਰਾਂ ਦੇ ਹੱਥ ਥੰਮ੍ਹ ਦਿੱਤੇ। ਉਹ ਲੋਕ, ਜੋ ਸ਼ਰਹ ਭੰਗ ਹੁੰਦੀ ਦੇਖ ਕੇ ਗਾਉਣ ਵਾਲੇ ਨੇ ਪੱਥਰ ਮਾਰਨ ਆਏ ਸਨ, ਉਸਦੀ ਬਾਂਗ ਦੀ ਘਨਘੋਰਤਾ ਦੇ ਘੁੰਮ ਰਹੇ ਹਨੇਰੇ ਵਿਚੋਂ ਉਪਜ ਰਹੀ ਸੁੰਞ ਦੇ ਝੋਕੇ ਹੇਠ ਆਪ ਹੀ ਪਥਰਾ ਗਏ।

ਗੁਰੂ ਨਾਨਕ ਦਾ ਤਰੀਕਾ ਆਮ ਸੁਧਾਰਕਾਂ ਵਾਲਾ ਨਹੀਂ ਸੀ। ਉਹ ਉਪਦੇਸ਼ਕਾਂ ਵਾਕੁਣ ਲੈਕਚਰ ਨਹੀਂ ਸੀ ਕਰਦਾ, ਉਹ ਇਕੱਠ ਨਹੀਂ ਸੀ ਕਰਦਾ। ਉਸਦੀ ਕਥਾ ਅਕੱਥ ਕਥਾ ਸੀ, ਪਰ ਜਦੋਂ ਉਸ ਬੋਲ ਕੇ ਕਿਸੇ ਨੂੰ ਮੁਖ਼ਾਤਬ ਕਰਦਾ ਤਾਂ ਉਸਦੇ ਸੁਧਾਰ-ਜਨਕ ਸ਼ਬਦਾਂ ਵਿਚ ਪੈਗ਼ੰਬਰਾਂ ਵਾਲੀ ਅੱਗ ਸੀ। ਉਸਦੇ ਲਫਜ਼ਾਂ ਵਿਚ ਇਬਰਾਨੀ ਨਬੀਆਂ ਦੇ ਸ਼ੁਅਲੇ ਦੀ ਲਪਟ ਸੀ। ਉਸਦੇ ਬਚਨ ਪ੍ਰਜ੍ਵਲਤ ਲਾਟਾਂ ਸਨ। ਕੌਣ ਹੈ ਜੋ ਇਸ ਵਾਕ ਵਿਚ ਪੈਗ਼ੰਬਰੀ ਦੇ ਭਖ ਰਹੇ ਸੇਕ ਦੇ ਵਸੀਕਾਰ ਨੂੰ ਨਹੀਂ ਭਾਂਪਦਾ ?

**ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥ ਹਟ ਪਟਣ ਬਾਜਾਰ ਹੁਕਮੀ ਢਹਸੀਓ॥**
**ਪਕੇ ਬੰਕ ਦੁਆਰ ਮੂਰਖ ਜਾਣੈ ਆਪਣੇ॥ ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥**
**ਤਾਜੀ ਰਥ ਤੁਖਾਰ ਹਾਥੀ ਪਾਖਰੇ॥ ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ॥**
**ਤੰਬੂ ਪਲੰਘ ਨਿਵਾਰਿ ਸਰਾਇਚੇ ਲਾਲਤੀ॥ ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥** *[ਵਾਰ ਮਾਝ ਮ: ੧-੮*

ਕੌਣ ਹੈ ਐਸਾ ਮੂੜ੍ਹ ਜਿਸਨੂੰ ਇਨ੍ਹਾਂ ਬਚਨਾਂ ਦੇ ਉਠ ਰਹੇ ਲਾਂਬੇ ਦੇ ਹਿਲ ਰਹੇ ਪਰਛਾਵੇਂ ਵਿਚ ਭਵਿੱਖ ਵਿਚ ਹੋਣ ਵਾਲਾ ਉਜਾੜਾ ਇਕ ਚਲੰਤ ਮੂਰਤ ਦੇ ਚਿੱਤਰ ਵਾਕੁਣ ਨਹੀਂ ਦਿੱਸ ਪੈਂਦਾ ? ਕੌਣ ਹੈ ਜੋ ਉਹਨਾਂ ਦੇ ਸਾਹਮਣੇ ਬੈਠਾ ਹੈ ਤੇ ਉਸਦਾ ਮਨ ਤ੍ਰਾਸ਼ਿਆ ਨਹੀਂ ਗਿਆ ? ਕੌਣ ਹੈ ਜੋ ਉਹਨਾਂ ਦੇ ਲਫਜ਼ਾਂ ਦੀ ਖਰਾਦ ਨੂੰ ਸਹਾਰ ਸਕਿਆ ਹੈ ਤੇ ਉਸਦੀ ਮੈਲ ਛਿੱਲੀ ਨਹੀਂ ਗਈ। ਸੱਜਣ ਠੱਗ ਦੀ ਕੀ ਮਜਾਲ ਸੀ ? ਉਸਦੇ ਦਿਲ ਉਪਰ ਕਰਮਾਂ ਦੀ ਮੈਲ ਦੀ ਮੋਟੀ ਖੱਲ ਚੜ੍ਹੀ ਹੋਈ ਸੀ। ਪਰ ਉਹ ਵੀ ਬਾਬੇ ਦੇ ਖਰਾਦ ਉੱਤੇ ਚੜ੍ਹ ਜਾਂਦਾ ਹੈ, ਉਸਦਾ ਹਿਰਦਾ ਸਿਕਲ ਹੋ ਜਾਂਦਾ ਹੈ, ਲਿਸ਼ਕ ਉਠਦਾ ਹੈ। ਉਹ ਆਪਣੀ ਪਾਪ ਸੰਚਿਤ ਦੌਲਤ ਲੁਟਾ ਦਿੰਦਾ ਹੈ, ਉਸਦਾ ਘਰ ਗ਼ਰੀਬ ਪਰਵਰੀ ਦੀ ਧਰਮਸ਼ਾਲਾ ਬਣ ਜਾਂਦਾ ਹੈ। ਇਹ ਕਿਸ ਤਰ੍ਹਾਂ ਹੁੰਦਾ ਹੈ ? ਸ਼ਬਦ ਦੀ ਸਾਣ ਦੀ ਭੌਣੀ ਦ੍ਵਾਰਾ। ਉਸੇ ਨੂੰ ਮੁਖ਼ਾਤਬ ਕਰਕੇ ਬਾਬੇ ਨੇ ਕਿਹਾ :

**ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥** *[ਵਾਰ ਮਾਝ ਮਹਲਾ ੧-੮*

ਅਪਣਾ ਮਾਲ ਲੁਟਾ ਦੇਵੇ ਮਸਕਲ ਦੀ ਮਾਨਿੰਦ, ਜਿਸ ਤਰ੍ਹਾਂ ਸਿਕਲੀਗਰ ਲੋਹੇ ਤੋਂ ਜ਼ੰਗਾਲ ਉਤਾਰ ਦਿੰਦਾ ਹੈ।

ਬਾਬਾ ਜੋ ਕਹਿੰਦਾ ਸੀ ਉਹ ਅਨਹਦ ਸ਼ਬਦ ਦਾ ਵਾਕ ਰੂਪ ਪ੍ਰਤਿਬਿੰਬ ਹੁੰਦਾ ਸੀ। ਇਹ ਅਨਹਦ ਸ਼ਬਦ ਦੀ ਸ੍ਰੋਤ ਕੀ ਸੀ ? ਅੰਤਰ ਆਤਮੇ ਜੋਤ ਨਾਲ ਮਿਲੀ ਜੋਤ ਦਾ ਸੁਰ ਸੰਗਮ :

**ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ॥ ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ॥**
*[ਵਾਰ ਸੂਹੀ ਮਹਲਾ ੩-੧੫*

ਉਸ ਦੀ ਕਥਾ ਇਸ ਕਰਕੇ ਨਿਰਾਲੀ ਹੁੰਦੀ ਸੀ। ਉਹ ਜੋ ਕੁਝ ਕਹਿੰਦਾ ਸੀ ਉਹ:

**ਕਹੈ ਨਾਨਕ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ॥** *[ਰਾਮਕਲੀ ਮਹਲਾ ੩ ਅਨੰਦ-੯*

ਸਾਧਾਰਨ ਤੌਰ 'ਤੇ ਦੇਖਿਆ ਜਾਵੇ ਤਾਂ ਸਾਰੀ ਕਥਨੀ ਹੀ ਕਿਸੇ ਅਕਥ ਕਥਾ ਦਾ ਹੀ ਪ੍ਰਯਤਨ ਹੈ*, ਪਰ ਅੰਤਰ ਆਤਮੇ ਜੋਤਿ ਵਿਚ ਜੋਤਿ ਧਰ ਕੇ ਉਸ ਜੋਤ ਸਰੂਪੀ ਅਨਹਤ ਰੌਸ਼ਨੀ ਨੂੰ ਸ਼ਬਦ ਦਾ ਪ੍ਰਗਟ ਪ੍ਰਭਾਉ ਦੇਣਾ, ਇਹ ਹੋਰ ਖੇਡ ਹੈ।

ਇਹ ਅੰਦਰਲੇ ਸਾਜ਼ ਨੂੰ ਸੁਰ ਕਰਨ ਦਾ ਸਾਧਨ ਹੈ। ਇਹ 'ਸਾਜਿ-ਹਸਤੀ' ਦਾ ਆਪਣਾ ਨਗ਼ਮਾ ਹੈ। ਇਸ ਵਿਚ ਮਨ ਹੀ ਵਾਜਾ ਬਣ ਜਾਂਦਾ ਹੈ। ਮਨ ਨੂੰ ਹੀ ਵਜਾਇਆ ਜਾਂਦਾ ਹੈ:

**ਆਖਿ ਆਖਿ ਮਨੁ ਵਾਵਣਾ.....॥** *[ਸਿਰੀ ਰਾਗੁ ਮ: ੧-੧੦੧*

'ਮਨ ਨੂੰ ਵਾਵਣਾ' ਮਨ ਨੂੰ ਵਜਾਉਣਾ ਹੈ। ਮਨ ਨੂੰ ਟੁਨ ਟੁਨ ਕਰਕੇ ਸੁਰ ਕਰ ਲੈਣਾ 'ਮਨੁ ਵਾਵਣਾ' ਹੈ। ਜਦ ਮਨ ਹੀ ਵਾਜਾ ਬਣ ਜਾਏ ਤਾਂ ਹੋਰ ਅੰਦਰ ਦੇ ਅੰਗਾਂ ਦਾ ਕੀ ਹਾਲ? ਮਨ ਦੇ ਨਾਲ ਲੱਗਦੀ ਚੀਜ਼ ਮਤਿ ਹੈ। ਉਹ ਵੀ ਇਸ ਦੇ ਅਸਰ ਤੋਂ ਖ਼ਾਲੀ ਨਹੀਂ ਰਹਿੰਦੀ। ਮਤਿ ਵੀ ਸ਼ਾਮਲ ਵਾਜਾ ਬਣ ਜਾਂਦੀ ਹੈ। ਮਤਿ ਦੇ ਵੱਜਣ ਨਾਲ ਸਾਰਾ ਹੀ ਅੰਤਹਕਰਣ ਵੱਜ ਉਠਦਾ ਹੈ:

**ਵਾਜਾ ਮਤਿ ਪਖਾਵਜੁ† ਭਾਉ॥ ਹੋਇ ਅਨੰਦੁ ਸਦਾ ਮਨਿ ਚਾਉ॥** *[ਆਸਾ ਮ: ੧*

ਬਾਹਰਲੇ ਸਾਜ਼ਾਂ ਵਿਚ ਤੇ ਅੰਦਰਲੇ ਸਾਜ਼ਾਂ ਵਿਚ ਫ਼ਰਕ ਹੈ। ਅੰਦਰਲੇ ਸਾਜ਼ਾਂ ਵਿਚ ਮਨ ਅਤੇ ਮਤਿ ਮਿਲ ਕੇ ਕੰਮ ਕਰਦੇ ਹਨ। ਬਾਹਰਲੇ ਸਾਜ਼ ਹਉਂ ਆਸਰੇ ਹਨ। ਅੰਦਰਲੇ ਸਾਜ਼ ਅਨਹਦ ਦੀ 'ਚੁੱਪ ਖ਼ੁਮਾਰੀ' ਵਿਚ ਝੂਮਦੇ ਹਨ। ਬਾਹਰਲੇ ਸਾਜ਼ ਵਜਾਉਣ ਵਾਲੇ ਨੂੰ ਸ੍ਵੈਮਾਨ ਪ੍ਰਤਿਸ਼ਟਾ (Self importance) ਵਿਚ ਸੁਚੇਤ ਰੱਖਦੇ ਹਨ। ਇਹ ਉਹ ਲੋਕ ਹਨ ਜਿਨ੍ਹਾਂ ਬਾਬਤ ਕਿਹਾ ਹੈ:

**ਹਉਮੈ ਵਿਚਿ ਗਾਵਹਿ ਬਿਰਥਾ ਜਾਇ॥** *[ਗਉੜੀ ਮ: ੩-੨੪*

'ਹਉਂ' ਆਸਰੇ ਗਾਏ ਹੋਏ ਗੀਤ ਵਿਚ ਅੰਤ੍ਰੀਵਤਾ ਨਹੀਂ ਹੁੰਦੀ, ਸੁੰਨਤਾ ਦੀ ਲਯ ਨਹੀਂ ਹੁੰਦੀ, ਕੇਵਲ ਤਾਨ ਪ੍ਰਸਤਾਰ ਦੀ ਚਮਤਕਾਰੀ ਹੁੰਦੀ ਹੈ, ਜੋ ਇਸੇ ਕਰਕੇ ਹੁੰਦੀ ਹੈ ਪ੍ਰਭਾਵ ਤੋਂ ਬਗ਼ੈਰ ਸ੍ਵਾਦਹੀਣ:

**ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ॥** *[ਗਉੜੀ ਮ: ੩-੨੪*

ਅਸਲੀ ਰਾਗੀ ਜਿਸ ਵੇਲੇ ਗਾਉਂਦਾ ਹੈ ਤਾਂ ਉਸਦਾ ਰਾਗ ਕਈ ਰੂਪ ਬਦਲਦਾ ਸੂਖਮ ਹੁੰਦਾ ਚਲਾ ਜਾਂਦਾ ਹੈ। ਉਸਦੀ ਆਵਾਜ਼ ਨਿਰੀ ਹਵਾ ਦੀ ਥ੍ਰਰਾਟ ਨਹੀਂ ਰਹਿੰਦੀ। ਉਸ ਵਾਯੂ ਵਿਚ ਸੀਤਲਤਾ ਤੇ ਸੇਜਲਤਾ ਆ ਜਾਂਦੀ ਹੈ। ਇਹ ਤ੍ਰਾਵਤ ਕਿਥੋਂ ਪੈਦਾ ਹੁੰਦੀ ਹੈ? ਕਿਸ ਤਰ੍ਹਾਂ ਇਹ ਸ਼ਬਨਮ ਵਾਕੁਣ ਬਗੈਰ ਮੀਂਹ ਦੇ ਸ਼ੋਰ ਦੇ ਕਿਸੇ ਚੁੱਪ ਦੇ ਰਸਤੇ ਵੱਸ ਪੈਂਦੀ ਹੈ? ਕੀ ਇਹ ਤ੍ਰੇਲ ਫੁਹਾਰ ਹੀ ਅੰਮ੍ਰਿਤ ਹੈ ਜੋ ਰਾਗ ਦੇ ਵਾਯੂਮੰਡਲ ਵਿਚ ਸਹਿ ਸੁਭਾਅ ਉਪਜ ਪੈਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ:

**ਰਾਗ ਰਤਨ ਪਰੀਆ ਪਰਵਾਰ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ॥**
**ਨਾਨਕ ਕਰਤੇ ਕਾ ਇਹੁ ਧਨੁ ਮਾਲੁ॥ ਜੇ ਕੋ ਬੂਝੈ ਏਹੁ ਬੀਚਾਰੁ॥** *[ਆਸਾ ਮ: ੧-੯*

ਰਾਗ ਦੀ ਇਹ ਤ੍ਰਾਵਤ, ਰਾਗ ਦੀ ਇਹ ਸ਼ਬਨਮ, ਰਾਗ ਦਾ ਇਹ ਅੰਮ੍ਰਿਤ ਸੁਣਨ ਵਾਲਿਆਂ 'ਤੇ ਕੀ ਅਸਰ ਕਰਦਾ ਹੈ? ਬੰਜਰ ਧਰਤੀ ਸੈਰਾਬ ਹੋ ਜਾਂਦੀ ਹੈ। ਮਾਰੂਥਲ ਵੱਤਰ ਵਿਚ ਆ ਜਾਂਦਾ ਹੈ। ਉਜੜੀ ਵੈਰਾਨ ਵੱਸ ਪੈਂਦੀ ਹੈ। ਮਨ ਤੇ ਤਨ ਹਰਿਆ ਜਾਂਦੇ ਹਨ, ਬਾਗ਼ ਵਾਕੁਣ ਖਿੜ ਪੈਂਦੇ ਹਨ:

**ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ॥.....**
**ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ॥**
**ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ॥** *[ਬਿਲਾਵਲ ਵਾਰ ੧: ੪-੧*

---

* *ਮੁਕਾਬਲਾ ਕਰੋ:*
*Speech is but broken light on the depth of the unspoken.* [George Eliot

† *ਤਬਲਾ*

ਇਨ੍ਹਾਂ ਤੁਕਾਂ ਵਿਚ ਕੀ ਜਾਦੂ ਹੈ। ਇਹ ਸੁੱਕੇ ਦਿਲ ਦੀ ਪਿਆਸ ਕਿਸ ਤਰ੍ਹਾਂ ਮਿਟਾ ਸਕਦੀਆਂ ਹਨ ? ਮਨ ਕਿਸ ਤਰ੍ਹਾਂ ਰਾਗ ਨਾਲ ਹਰਿਆ ਹੋ ਜਾਂਦਾ ਹੈ ਤੇ ਬਾਗ਼ ਵਾਕੁਣ ਖਿੜ ਪੈਂਦਾ ਹੈ ? ਇਸ ਬਿਲਾਵਲ ਨਾਦ ਦਾ ਕੌਣ ਮੁੱਲ ਪਾ ਸਕਦਾ ਹੈ ? ਸ਼ਾਇਦ ਇੰਗਲਿਸਤਾਨ ਦਾ ਕਵੀ ਸ਼ੈਲੇ ਇਸ ਨਾਦ ਤੋਂ ਆਪਣੀ ਤ੍ਰਿਖਾ ਬੁਝਾ ਲੈਂਦਾ, ਜਿਸ ਇਹ ਕਿਹਾ:

I pant for the music which is divine;
My heart in its thirst is a dying flower;
Pourforth the sound like enchanted wine,
Loosen the notes in a silver shower;
Like a herbless plain, for the gentle rain,
I gasp, I faint, till they wake again. [Shelley

## ੨

ਗੁਰੂ ਨਾਨਕ ਦੇਵ ਜੀ ਕੇਵਲ ਬਗ਼ਦਾਲ ਹੀ ਨਹੀਂ ਗਏ, ਉਹਨਾਂ ਨੇ ਬਹੁਤ ਦੁਨੀਆਂ ਦੇਖੀ। ਕਿਸਮ ਕਿਸਮ ਦੇ ਆਦਮੀਆਂ ਨਾਲ ਉਹਨਾਂ ਦੀ ਟੱਕਰ ਹੋਈ। ਮਜ਼੍ਹਬੀ ਲੋਕ ਮਿਲੇ, ਅਨੇਕ ਮਤ ਮਤਾਂਤ੍ਰਾਂ ਦੇ ਆਚਾਰਯ ਮਿਲੇ, ਪੀਰ ਮਿਲੇ, ਸ਼ੇਖ਼ ਮਿਲੇ, ਰਾਖਸ਼ ਮਿਲੇ, ਠੱਗ ਮਿਲੇ, ਤੇ ਇਹ ਵੀ ਲਿਖਿਆ ਹੈ ਕਿ ਕਲਿਜੁਗ ਵੀ ਮਿਲਿਆ।

ਦੁਨੀਆਂ ਵਿਚ ਵੱਡੇ ਵੱਡੇ ਯਾਤਰੂ ਹੋਏ ਹਨ, ਜਿਨ੍ਹਾਂ ਨੇ ਸੰਸਾਰ ਗਾਹਿਆ, ਪਰ ਜੇ ਹਿਸਾਬ ਲਗਾਇਆ ਜਾਵੇ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਚੌਹਾਂ ਉਦਾਸੀਆਂ ਵਿਚ ਕਿਤਨਾ ਕੁ ਪੈਂਡਾ ਕੀਤਾ ਤਾਂ ਉਹ ਸ਼ਾਇਦ ਵੱਡੇ ਤੋਂ ਵੱਡੇ ਯਾਤਰੂ ਦੇ ਮੀਲਾਂ ਤੋਂ ਵੀ ਵੱਧ ਜਾਵੇਗਾ। ਉਹ ਆਪ ਇਸ ਗੱਲ ਤੋਂ ਵਾਕਿਫ਼ ਸਨ ਤਦੇ ਉਹਨਾਂ ਨੇ ਆਪਣੀ ਬਾਬਤ ਕਿਹਾ:

**ਤਟ ਤੀਰਥ ਹਮ ਨਵਖੰਡ ਦੇਖੇ ਹਟ ਪਟਣ ਬਾਜਾਰਾ॥** *[ਗਉੜੀ ਮਹਲਾ ੧-੧੭*

ਪਰ ਇਸ ਨਵਖੰਡ ਦੇਖਣ ਤੋਂ ਉਹਨਾਂ ਨਤੀਜਾ ਕੀ ਕੱਢਿਆ ? ਉਹਨਾਂ ਨੇ ਜੋ ਤਟ ਤੀਰਥ ਦੇਖੇ, ਹਟ ਪਟਣ ਬਾਜ਼ਾਰ ਦੇਖੇ, ਸਾਰੀ ਪ੍ਰਿਥਵੀ ਦੀ ਲੋਕਾਈ ਦਾ ਨਮੂਨਾ ਆਪਣੀ ਜਾਚ ਵਿਚ ਲਿਆ ਤੇ ਲੈ ਕੇ ਫੇਰ ਸਿੱਟਾ ਕੀ ਕੱਢਿਆ ? ਪੜ੍ਹੇ ਲਿਖੇ ਆਦਮੀ ਜੋ ਉਹਨਾਂ ਨੂੰ ਮਿਲੇ, ਉਹਨਾਂ ਬਾਬਤ ਉਹਨਾਂ ਬੜੇ ਸੰਜਮੀ ਲਫ਼ਜ਼ਾਂ ਵਿਚ ਆਪਣਾ ਫ਼ੈਸਲਾ ਦਿੱਤਾ:

**ਜਗਿ ਗਿਆਨੀ ਵਿਰਲਾ ਆਚਾਰੀ॥ ਜਗਿ ਪੰਡਿਤੁ ਵਿਰਲਾ ਵੀਚਾਰੀ॥** *[ਆਸਾ ਮਹਲਾ ੧ ਅਸਟ-੩*

ਇਸੇ ਗੱਲ ਦਾ ਬਿਉਰਾ ਭਾਈ ਗੁਰਦਾਸ ਨੇ ਇਸ ਤਰ੍ਹਾਂ ਕਰ ਦਿੱਤਾ ਸੀ:

**ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ।.....**
**ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ।.....**
**ਹਉਮੈ ਅੰਦਰਿ ਸਭਿ ਕੋ ਡੁਬੇ ਗੁਰੂ ਸਣੇ ਬਹੁ ਚੇਲੇ॥ ਗੁਰਮੁਖਿ ਕੋਇ ਨ ਦਿਸਈ ਢੂੰਡੇ ਤੀਰਥਿ ਜਾਤ੍ਰੀ ਮੇਲੇ॥**
**ਡਿਠੇ ਹਿੰਦੂ ਤੁਰਕਿ ਸਭਿ ਪੀਰ ਪੈਕੰਬਰਿ ਕਉਮਿ ਕਤੇਲੇ॥ ਅੰਧੀ ਅੰਧੇ ਖੂਹੇ ਠੇਲੇ॥** *[ਵਾਰ ੧, ਪਉੜੀ ੨੫, ੨੬*

ਪਰ ਬਾਬੇ ਦਾ ਨਿਪਟਾਰਾ ਬੜੇ ਥੋੜ੍ਹੇ ਲਫ਼ਜ਼ਾਂ ਵਿਚ ਸੀ। ਇਹ ਫ਼ੈਸਲਾ ਬੜਾ ਸੰਕੋਚਵਾਂ, ਤੁਲਵਾਂ, ਢੁੱਕਵਾਂ, ਗਾੜ੍ਹਾ, ਗੂੜ੍ਹਾ ਤੇ ਵਾਜਿਬ ਸੀ। ਇਸ ਦਾ ਮਤਲਬ ਸਪੱਸ਼ਟ ਸੀ। ਪੜ੍ਹੇ ਹੋਏ ਗਿਆਨੀ ਬਹੁਤ ਸਨ ਪਰ ਇਨ੍ਹਾਂ ਵਿਚੋਂ ਕੈਰੈਕਟਰ ਵਾਲਾ ਬੰਦਾ ਕੋਈ ਟਾਂਵਾਂ ਹੀ ਸੀ। ਉਸ ਵੇਲੇ ਗਿਆਨੀ ਕਿਸ ਨੂੰ ਆਖਦੇ ਸਨ ? ਅੱਜ-ਕੱਲ੍ਹ ਦੇ ਵਾਕੁਣ ਕੋਈ ਇਮਤਿਹਾਨ ਪਾਸ ਕੀਤੇ ਅੱਲ੍ਹੜ ਮੁੰਡੇ ਨਹੀਂ ਸਨ ਹੁੰਦੇ। ਪਰੰਤੂ ਉਹ, ਜਿਨ੍ਹਾਂ ਨੇ ਗਿਆਨ ਮਾਰਗ ਧਾਰਨ ਕਰਕੇ ਸੰਸਾਰੀ ਜੀਵਨ ਨੂੰ ਤਿਆਗ ਦਿੱਤਾ ਹੈ। ਇਨ੍ਹਾਂ ਲੋਕਾਂ ਦਾ ਨਿਸਚਾ ਇਹ ਸੀ ਕਿ ਬਗ਼ੈਰ ਗਿਆਨ ਦੇ ਮੁਕਤੀ ਨਹੀਂ, ਅਰ ਬਗ਼ੈਰ ਵੈਰਾਗ ਦੇ ਗਿਆਨ ਨਹੀਂ, ਅਰ ਬਗੈਰ ਤਿਆਗ ਦੇ ਵੈਰਾਗ ਨਹੀਂ। ਸਾਰੇ ਵਿਰਕਤ

ਪੁਰਸ਼ ਜੋ ਘਰ ਬਾਹਰ ਛੱਡ ਦਿੰਦੇ ਸਨ, ਏਸੇ ਜਮਾਤਬੰਦੀ ਵਿਚ ਆ ਜਾਂਦੇ ਸਨ। ਗਿਆਨੀਆਂ ਦੇ ਵਿਚ ਹੀ ਸੰਨਿਆਸੀ, ਜੋਗੀ, ਬੁਧ ਭਿਖਸ਼ੂ, ਦਿਗੰਬਰ, ਸਾਧੂ, ਦਰਵੇਸ਼, ਸੂਫ਼ੀ ਫ਼ਕੀਰ ਸ਼ਾਮਲ ਸਨ। ਗੁਰੂ ਨਾਨਕ ਦਾ ਧੁਰਾ ਗਿਆਨੀਆਂ ਦੀ ਪਰਖ ਬਾਬਤ ਹੋਰ ਸੀ। ਉਹ ਗਿਆਨੀਆਂ ਦੇ ਪਾਰਖੂ ਸਨ। ਪਾਰਖੂ ਦਾ ਲੱਛਣ ਕੀ ਹੈ ?

**ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥** *[ਮਾਝ ਵਾਰ ਮ: ੨-੨੨*

ਉਨ੍ਹਾਂ ਦੇ ਖ਼ਿਆਲ ਵਿਚ ਗਿਆਨੀ ਵੀ ਉਹ ਹੈ ਜਿਸ ਕੋਲ ਸ੍ਵੈ-ਪਰਖ ਦੀ ਕਸਵੱਟੀ ਹੈ। ਜੋ ਮਨੁੱਖ ਆਪਣੇ ਆਪ ਨੂੰ ਨਹੀਂ ਪਛਾਣਦਾ, ਉਸ ਨੂੰ ਗਿਆਨ ਦੀ ਬੂਝ ਨਹੀਂ:

**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥** *[ਸਿਰੀ ਰਾਗ ਮ: ੧-੩੦*

ਗਿਆਨੀ ਆਪਣੇ ਆਪ ਨੂੰ ਕਿਉਂ ਨਹ ਸਨ ਪਛਾਣਦੇ, ਇਸ ਕਰਕੇ ਕਿ ਉਹ ਆਪਾ ਨਹੀਂ ਸਨ ਚੀਣਦੇ। ਜੇ ਆਪਾ ਚੀਣਦੇ ਤਾਂ ਕੁਝ ਪੱਲੇ ਪੈਂਦਾ। ਆਪਾ ਚੀਣਨਾ ਔਖਾ ਸੀ। ਆਪਣੇ ਆਪ ਨੂੰ ਬ੍ਰਹਮ ਕਹਿ ਲੈਣਾ ਸਹਿਲ ਗੱਲ ਸੀ, ਪਰ ਇਸ ਵਿਚ ਖ਼ਤਰਾ ਸੀ। ਇਸ ਨਾਲ ਬ੍ਰਹਮ ਭਾਵ ਨਹੀਂ ਸੀ ਵੱਧਦਾ, 'ਅਹੰ ਬੁਧਿ' ਵੱਧ ਜਾਂਦੀ ਸੀ। 'ਅਹੰ ਬੁਧਿ' ਵਿਚ ਗ਼ਾਫ਼ਲ ਆਦਮੀ ਮਾਇਆ ਦੀ ਤੰਦਰਾ ਵਿਚ ਸੁੱਤਾ ਰਹਿੰਦਾ ਸੀ ਜਿਸਨੂੰ ਉਹ ਸਮਾਧਿ ਸਮਝਦਾ ਸੀ। ਇਸ ਕਰਕੇ ਗੁਰੂ ਅਰਜਨ ਦੇਵ ਜੀ ਨੇ ਇਹ ਜਤਾਵਣੀ (warning) ਦੇ ਦਿੱਤੀ ਸੀ:

**ਬ੍ਰਹਮ ਗਿਆਨੀ ਸਦਾ ਸਦ ਜਾਗਤ॥**
**ਬ੍ਰਹਮ ਗਿਆਨੀ ਅਹੰਬੁਧਿ ਤਿਆਗਤ॥** *[ਗਉੜੀ ਸੁਖ: ਮ: ੫, ੮-੫*

ਅਸਲੀ ਗਿਆਨ ਮਾਰਗ ਇਕ ਕਰੜੀ ਸਾਧਨਾ ਸੀ। ਪਰ ਉਸ ਵੇਲੇ ਦੇ ਗਿਆਨੀ ਇਸ ਕਰੜੀ ਧਾਰਨਾ ਦੇ ਨਹੀਂ ਸਨ। ਉਹ ਸੌਖ ਦੇ ਮਗਰ ਸਨ। ਉਨ੍ਹਾਂ ਲਈ ਸੰਸਾਰੀ ਜੀਵਨ ਨਿਬਾਹੁਣਾ ਜ਼ਿਆਦਾ ਮੁਸ਼ਕਲ ਹੋ ਗਿਆ ਸੀ। ਉਸ ਵੇਲੇ ਦੇ ਰਾਜ-ਜ਼ੁਲਮ ਅਤੇ ਸਖ਼ਤੀਆਂ ਐਸੀਆਂ ਸਨ ਕਿ ਇਨ੍ਹਾਂ ਬਿਪਤਾਵਾਂ ਤੋਂ ਬਚਣ ਲਈ ਸਾਧੂ ਬਣ ਜਾਣਾ ਇਕ ਸੌਖੀ ਗੱਲ ਸੀ। ਰੋਟੀ ਪੱਕੀ ਪਕਾਈ ਮਿਲ ਜਾਂਦੀ ਸੀ, ਆਦਰ ਸੀ, ਸਨਮਾਨ ਸੀ, ਕੇਵਲ ਹੱਥ ਟੱਡਣਾ ਪੈਂਦਾ ਸੀ, ਇਹ ਗੱਲ ਗੁਰੂ ਆਸ਼ੇ ਦੇ ਵਿਰੁੱਧ ਸੀ। ਗਿਆਨੀ ਕੀ ਤੇ ਹੱਥ ਟੱਡਣਾ ਕੀ ? ਗੁਰੂ ਆਸ਼ਾ ਸੀ ਕਿ ਗਿਆਨੀ ਦਾ ਹੱਥ ਕਿਸੇ ਅੱਗੇ ਨੀਵਾਂ ਨਹੀਂ ਹੁੰਦਾ, ਸਭ ਦੇ ਉਪਰ ਹੁੰਦਾ ਹੈ। ਉਹ ਦਾਤਾ ਹੈ, ਮੰਗਤਾ ਨਹੀਂ, ਉਹ ਅਨਾਥਾਂ ਦਾ ਨਾਥ ਹੈ, ਅਨਾਥ ਨਹੀਂ। ਇਸੇ ਭਾਵ ਨੂੰ ਉਨ੍ਹਾਂ ਸਪੱਸ਼ਟ ਸਬਦਾਂ ਵਿਚ ਕਿਹਾ:

**ਬ੍ਰਹਮ ਗਿਆਨੀ ਅਨਾਥ ਦਾ ਨਾਥ॥**
**ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ॥** *[ਗਉੜੀ ਸੁਖ: ਮ: ੫=੮-੮*

ਉਸ ਵੇਲੇ ਦੇ ਗਿਆਨੀ ਜੇ ਆਪਾ ਪਛਾਣਨ ਵਾਲੇ ਹੁੰਦੇ ਤਾਂ ਉਨ੍ਹਾਂ ਨੂੰ ਇਹ ਦਿਸ ਪੈਂਦਾ ਕਿ ਅਸੀਂ ਕਿਸ ਖ਼ਾਤਰ ਗਿਆਨ ਮਾਰਗ ਵਿਚ ਆਏ ਹਾਂ। ਉਨ੍ਹਾਂ ਨੂੰ ਆਪਣੇ ਹੱਥ ਟੱਡਣ ਤੋਂ ਆਪ ਹੀ ਸ਼ਰਮ ਆ ਜਾਂਦੀ। ਇਹੋ 'ਆਪਾ ਪਛਾਣ' ਦਾ ਘਾਟਾ ਸੀ ਜੋ ਉਨ੍ਹਾਂ ਨੂੰ ਸੱਚਾ ਗਿਆਨੀ ਬਣਨ ਦਾ ਅਧਿਕਾਰ ਨਹੀਂ ਸੀ ਦਿੰਦਾ:

**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥** *[ਸਿਰੀ ਰਾਗ ਮ: ੧-੩੦*

ਗੁਰੂ ਆਸ਼ਾ ਉਨ੍ਹਾਂ ਸਭ ਗਿਆਨੀਆਂ ਵਿਰੁੱਧ ਸੀ ਜੋ ਜਾਨ ਬਚਾਉਣ ਲਈ ਭੇਖ ਦੀ ਆੜ ਵਿਚ ਨੱਸੇ ਫਿਰਦੇ ਸਨ। ਉਨ੍ਹਾਂ ਦੇ ਖ਼ਿਆਲ ਵਿਚ ਗਿਆਨੀ ਉਹ ਹੈ ਜੋ ਪਰਹਿਤੂ ਹੈ, ਜੋ ਪਰਉਪਕਾਰ ਦਾ ਸੋਮਾ ਹੈ:

**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥** *[ਗਉੜੀ ਸੁਖਮਨੀ ਮ: ੫=੮-੪*

ਜਾਨ ਲੁਕਾਉਣ ਦੀ ਖ਼ਾਤਰ, ਡ੍ਰਾਕਲ ਮਨੁੱਖ, ਦੁਨੀਆਂ ਉੱਤੇ ਭਾਰੂ ਹੋਇਆ ਮਨੁੱਖ ਗਿਆਨੀ ਨਹੀਂ, ਗਿਆਨੀ ਉਹੀ ਹੈ ਜੋ ਹਰ ਮੁਸ਼ਕਲ ਦੇ ਸਾਹਮਣੇ ਦ੍ਰਿੜ੍ਹ-ਚਿਤ ਖੜੋ ਸਕਦਾ ਹੈ, ਜੋ ਕਦੇ ਅਧੀਰ ਨਹੀਂ ਹੁੰਦਾ:

**ਬ੍ਰਹਮ ਗਿਆਨੀ ਕੈ ਧੀਰਜੁ ਏਕ॥** *[ਗਉੜੀ ਸੁਖ: ਮ: ੫, ੮-੧*

ਗਿਆਨੀ ਦਾ ਧੀਰਜ, ਉਸਦੀ ਦ੍ਰਿੜ੍ਹਤਾ, ਉਸਦਾ ਦਾਈਆ ਇਕ ਰਸ ਰਹਿੰਦਾ ਹੈ। ਗੁਰੂ ਨਾਨਕ ਦਾ ਇਹ ਫ਼ੈਸਲਾ ਸੀ ਕਿ ਇਹ ਲੋਕ ਭੇਖ ਕਰਕੇ ਗਿਆਨੀ ਹਨ, ਆਚਾਰ ਵਿਚਾਰ ਦੀ ਦ੍ਰਿੜ੍ਹਤਾ ਕਰਕੇ ਨਹੀਂ।

ਜੋ ਗਿਆਨੀਆਂ ਦਾ ਹਾਲ ਸੀ ਸੋਈ ਪੰਡਤਾਂ ਦਾ ਸੀ। ਕੀ ਪੰਡਿਤ ਗਿਆਨੀਆਂ ਤੋਂ ਵੱਖਰੀ ਜਮਾਤ ਸੀ ?

ਹਾਂ। ਪੰਡਿਤ ਵਿਰੱਕਤ ਨਹੀਂ ਸਨ, ਤਿਆਗੀ ਵੈਰਾਗੀ ਨਹੀਂ ਸਨ, ਗ੍ਰਿਹਸਤੀ ਸਨ, ਸੰਸਾਰੀ ਸਨ। ਉਹ ਵਿਦਵਾਨ ਸਨ, ਜਿਨ੍ਹਾਂ ਤੋਂ ਆਸ ਕੀਤੀ ਜਾ ਸਕਦੀ ਸੀ ਕਿ ਵਿਦਿਆ ਦੇ ਬਲ ਨਾਲ ਉਹ ਲੋਕਾਈ ਨੂੰ ਸਿੱਧੇ ਰਸਤੇ ਰੱਖਣਗੇ। ਪਰ ਉਨ੍ਹਾਂ ਦੀ ਵਿਦਿਆ ਲੋਭ ਲਹਿਰ ਵਿਚ ਵਿਗੜ ਗਈ। ਵਿਦਿਆ ਦੇ ਉਦੇਸ਼ ਦੇ ਉਲਟ ਸ੍ਵਾਰਥ ਸਿੱਧੀ ਵਿਚ ਲੱਗ ਗਏ। ਕਿਸੇ ਸਮਝਦਾਰ ਨੇ ਕਿਹਾ ਹੈ:

Men are born ignorant but not stupid, Education makes them stupid.

ਇਸਦਾ ਮਤਲਬ ਹੈ ਕਿ "ਜੰਮਦਾ ਮਨੁੱਖ ਅਨਜਾਣ ਹੁੰਦਾ ਹੈ ਪਰ ਮੂਰਖ ਨਹੀਂ, ਵਿਦਿਆ ਉਸਨੂੰ ਮੂਰਖ ਬਣਾ ਦਿੰਦੀ ਹੈ"।

ਵਿਦਿਆ ਉਸਨੂੰ ਕਿਉਂ ਮੂਰਖ ਬਣਾ ਦਿੰਦੀ ਹੈ ? ਸਿਰਫ਼ ਇਸ ਕਰਕੇ ਕਿ ਉਹ ਸਮਝਣ ਲੱਗ ਪੈਂਦਾ ਹੈ ਕਿ ਵਿਦਿਆ ਇਕ ਐਸਾ ਹਥਿਆਰ ਹੈ, ਜਿਸ ਨਾਲ ਉਹ ਆਪਣੀ ਲਾਲਸਾ ਪੂਰੀ ਕਰ ਸਕਦਾ ਹੈ। ਉਸ ਲਈ ਸ਼ਾਸਤ੍ਰ ਇਕ ਲਾਲਚ ਪੂਰਤੀ ਦੇ ਸਾਧਨ ਹਨ ਉਸਦੀ ਪੜ੍ਹਾਈ ਉਸਨੂੰ ਲੋਭ ਲਹਿਰ ਵਿਚ ਰੋੜ੍ਹ ਦਿੰਦੀ ਹੈ। ਗੁਰੂ ਨਾਨਕ ਸਾਹਿਬ ਨੇ ਐਸੇ ਲੋਭੀ ਪੜ੍ਹਾਕੂ ਨੂੰ ਮੂਰਖ ਕਿਹਾ ਹੈ:

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥** *[ਮਾਝ ਵਾਰ ੧: ੧-੨੫*

ਅਸਲ ਵਿਦਿਆ ਉਹੀ ਹੈ ਜਿਸ ਦੁਆਰਾ ਇਹ ਸਮਝ ਆ ਜਾਵੇ ਕਿ ਆਪਣੀ ਭਲਾਈ ਕਿਸ ਗੱਲ ਵਿਚ ਹੈ ਤੇ ਛੇਕੜ ਦੀਰਘ ਦ੍ਰਿਸ਼ਟੀ ਨਾਲ ਇਹ ਪਤਾ ਲੱਗੇ ਕਿ ਸਰਬ ਕਲਿਆਣ ਵਿਚ ਹੀ ਕਲਿਆਣ ਹੈ। ਜਦ ਇਹ ਸਮਝ ਪੈ ਜਾਵੇ ਤਾਂ ਵਿਦਿਆ 'ਲੋਕ-ਭਲੇ' ਵਿਚ ਉੱਦਮ ਦਿੰਦੀ ਹੈ, ਪਰ ਇਹ ਗੱਲਾਂ ਵਿਚਾਰਵਾਨਾਂ ਦੀਆਂ ਹਨ:

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥** *[ਆਸਾ ਮਹਲਾ ੧-੨੫*

ਵਿਚਾਰਹੀਨ ਪੰਡਿਤ ਕੇਵਲ ਮਤਲਬ-ਪ੍ਰਸਤ ਹੈ। ਉਹ ਪੰਡਤਾਈ ਦਾ ਵਿਦਿਅਕ ਫ਼ਾਇਦਾ ਨਹੀਂ ਉਠਾਉਂਦਾ, ਜਿਸ ਨਾਲ ਮੋਹ ਮਾਇਆ ਦਾ ਜਾਲ ਕੱਟਿਆ ਜਾਣਾ ਸੀ। ਉਸਨੂੰ ਇਸ ਵਿਚਾਰ ਦੀ ਫੁਰਸਤ ਨਹੀਂ:

**ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥**
**ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥** *[ਸਿਰੀ ਰਾਗੁ ਮਹਲਾ ੧, ਅਸਟ: ੫*

ਅਗਰ ਵਿਚਾਰ ਹੁੰਦੀ ਤਾਂ ਉਸ ਵਿਚਾਰ ਤੋਂ ਬਿਬੇਕ ਪੈਦਾ ਹੁੰਦਾ। ਕੁਝ ਸੁਆਦ ਨਿਕਲਦਾ, ਕੁਝ ਰਸ ਪੈਦਾ ਹੁੰਦਾ। ਵਿਦਿਆ ਨੂੰ ਵਿਚਾਰ ਵਿਚਾਰ ਕੇ ਕਿਸ ਤਰ੍ਹਾਂ ਰਸ ਪੈਦਾ ਹੁੰਦਾ ਹੈ। ਗੁਰੂ ਰਾਮਦਾਸ ਜੀ ਦਾ ਕਥਨ ਹੈ:

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥** *[ਕਲਿਆਨ ਮਹਲਾ ੪, ਅਸਟ: ੪*

ਬਗ਼ੈਰ ਵੀਚਾਰ ਤੋਂ ਉਪਜੇ ਇਸ ਰਸ ਦੇ ਹੋਰ ਪੜ੍ਹਾਈ ਤੇ ਸਾਰੀ ਪੰਡਤਾਈ ਉਸ ਖੁਸ਼ਕੀ ਵੱਲ ਲੈ ਜਾਂਦੀ ਹੈ, ਜਿਸ ਨਾਲ ਆਦਮੀ ਅੰਦਰ ਦੀ ਅਸਲੀਅਤ ਤੋਂ ਖੁੰਝ ਕੇ ਬਾਹਰਲੀਆਂ ਗੱਲਾਂ ਦੇ ਝਗੜੇ ਵਧਾ ਲੈਂਦਾ ਹੈ:

**ਪੜਿ ਪੜਿ ਪੰਡਿਤ ਬਾਦੁ ਵਖਾਣੈ॥**
**ਭੀਤਰਿ ਹੋਦੀ ਵਸਤੁ ਨ ਜਾਣੈ॥** *[ਵਾਰ ਮਾਝ ਮਹਲਾ ੨-੧੮*

ਉਹ ਵਿਦਿਆ ਜੋ ਤਰਕ ਵਿਤਰਕ ਵਿਚ ਰੁੱਝੀ ਰਹਿੰਦੀ ਹੈ, ਉਹ ਵਿਦਿਆ ਜੋ ਵਾਦ ਵਿਵਾਦ ਵਿਚ ਮਜ਼ਾ ਲੈਂਦੀ ਹੈ, ਆਪਣੇ ਨਿਸ਼ਾਨੇ ਤੋਂ ਉਖੜ ਜਾਂਦੀ ਹੈ। ਵਿਦਿਆ ਨਿਰੀ ਅਕਲ ਦੀ ਸ਼ਤਰੰਜ ਨਹੀਂ, ਇਸਦਾ ਕੋਈ ਇਖ਼ਲਾਕੀ (Moral) ਮੰਤਵ ਹੈ। ਇਸ ਇਖ਼ਲਾਕੀ ਪ੍ਰਯੋਜਨ ਉੱਤੇ ਹੀ ਗੁਰੂ ਜੀ ਦਾ ਜ਼ੋਰ ਸੀ। ਉਹਨਾਂ ਕਿਹਾ:

**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥**
**ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥** *[ਵਾਰ ਮਾਝ ਮਹਲਾ ੨-੧੮*

ਇਹ ਉਹੋ ਹੀ ਗੱਲ ਹੈ ਜੋ ਸਦੀਆਂ ਪਿਛੋਂ ਜਰਮਨੀ ਦੇ ਫ਼ਿਲਾਸਫ਼ਰ ਕਾਂਟ ਨੇ ਕਹੀ ਸੀ। ਉਸ ਆਖਿਆ:

The purely intellectual use of reason leads to falacy. Its only right use is directed to moral ends.

ਇਸ ਕਰਕੇ ਗੁਰੂ ਨਾਨਕ ਨੇ ਆਪਣੀ ਜੱਗ-ਯਾਤ੍ਰਾ ਦਾ ਤੱਤ ਨਿਚੋੜ ਕੱਢ ਕੇ ਦੱਸਿਆ :

**ਜਗਿ ਗਿਆਨੀ ਵਿਰਲਾ ਆਚਾਰੀ॥ ਜਗਿ ਪੰਡਿਤੁ ਵਿਰਲਾ ਵੀਚਾਰੀ॥** *[ਆਸਾ ਮਹਲਾ ੧, ਅਸਟਪਦੀ ੩*

ਕਿਤਨੀ ਕੁ ਜ਼ਰੂਰੀ ਸੀ ਉਸ ਵੇਲੇ ਤੇ ਕਿਤਨੀ ਕੁ ਜ਼ਰੂਰਤ ਹੈ ਇਸ ਵੇਲੇ ਉਨ੍ਹਾਂ 'ਵਿਰਲਿਆਂ' ਦੀ ਜੋ ਗਿਆਨੀ ਹਨ ਤੇ ਫੇਰ ਆਚਾਰਵਾਨ ਹਨ, ਜੋ ਪੰਡਿਤ ਹਨ ਤੇ ਫੇਰ ਵੀਚਾਰਵਾਨ ਹਨ।

ਪੜ੍ਹੀ ਲਿਖੀ ਦੁਨੀਆਂ ਚਾਹੇ ਉਹ ਗਿਆਨੀ ਸਨ ਤੇ ਚਾਹੇ ਪੰਡਿਤ, ਚਾਹੇ ਉਹ ਵਿਰਕਤ ਸਨ ਤੇ ਚਾਹੇ ਗ੍ਰਹਿਸਤੀ, ਉਨ੍ਹਾਂ ਦੀ ਅੰਦਰਲੀ ਸਥਿਤੀ ਦਾ ਨਕਸ਼ਾ ਗੁਰੂ ਨਾਨਕ ਦੇਵ ਜੀ ਨੇ ਦੇ ਦਿੱਤਾ ਹੈ। ਹੁਣ ਦੇਖਣ ਵਾਲੀ ਗੱਲ ਹੈ ਕਿ ਉਸ ਦੁਨੀਆਂ ਦਾ ਕੀ ਹਾਲ ਸੀ ਜੋ ਆਮ ਸੰਸਾਰੀ ਸਨ। ਕੀ ਉਹ ਗੁਰੂ ਦੀ ਨਜ਼ਰ ਦੇ ਪਰਵਾਜ਼ ਤੋਂ ਪਰੇ ਸਨ? ਨਹੀਂ। ਭਾਈ ਗੁਰਦਾਸ ਜੀ ਨੇ ਉਸ ਸਮੇਂ ਨੂੰ ਕਲਿਜੁਗ ਹੀ ਕਿਹਾ ਹੈ :

**ਕਲਿਜੁਗਿ ਧੁੰਧੂਕਾਰ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ॥** *[ਵਾਰ ੧, ੨੫*

ਗੁਰੂ ਨਾਨਕ ਸਾਹਿਬ ਨੇ ਆਪ ਦੱਸਿਆ ਹੈ ਕਿ ਇਸ ਕਲਜੁਗ ਵਿਚ ਇਕ ਆਮ ਟੱਬਰਦਾਰ ਦਾ ਕੀ ਹਾਲ ਹੈ :

**ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥**
**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥** *[ਵਾਰ ਬਿਹਾਗੜਾ ਸਲੋਕ ਮ: ੧-੨੦*

ਉਨ੍ਹਾਂ ਫੇਰ ਕਲਿਜੁਗ ਦੇ ਲੱਛਣ ਵੀ ਦੱਸੇ ਹਨ :

**ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥**
**ਅੰਧੇ ਕਾ ਨਾਉ ਪਾਰਖੂ ਕਲਿ ਕਾਲ ਵਿਡਾਣੈ॥**

..... ..... ..... .....

**ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ॥**
**ਰਾਤੇ* ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ॥** *[ਗਉੜੀ ਮ: ੧, ਅਸਟਪਦੀ ੧੮*

ਕਲਿਜੁਗ ਐਸਾ ਹੈ ਕਿ ਇਸ ਵਿਚ ਮਤਲਬ ਪ੍ਰਸਤੀ, ਖ਼ੁਦ ਪ੍ਰਸਤੀ ਪ੍ਰਧਾਨ ਹੈ। ਅਧਿਆਤਮਕ ਸਾਧਨਾ ਵੱਲ ਕਿਸੇ ਦੀ ਰੁਚੀ ਨਹੀਂ। ਨਾਮ ਜਪਣ ਵਾਲੇ ਤਾਂ ਕੇਵਲ ਬਦਨਾਮੀ ਦੇ ਭਾਗੀ ਹਨ :

**ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥**
**ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥੩॥** *[ਰਾਮਕਲੀ ਮ: ੧, ਅਸਟਪਦੀ ੧*

ਅਸੀਂ ਗਿਆਨੀਆਂ ਦੀ ਤੇ ਪੰਡਤਾਂ ਦੀ ਗੱਲ ਤਾਂ ਦੇਖ ਚੁੱਕੇ ਹਾਂ, ਅਸੀਂ ਆਮ ਟੱਬਰਦਾਰ ਸੰਸਾਰੀ ਦਾ ਹਾਲ ਵੀ ਭਾਪ ਚੁੱਕੇ ਹਾਂ। ਹੁਣ ਰਹੀ ਇਹ ਗੱਲ ਕਿ ਉਸ ਵੇਲੇ ਰਾਜਿਆਂ ਦਾ ਕੀ ਹਾਲ ਸੀ? ਅੱਜ-ਕੱਲ੍ਹ ਦੀ ਖੁੱਲ੍ਹ ਦੇ ਸਮੇਂ ਉਸ ਵਕਤ ਦਾ ਸਹੀ ਅੰਦਾਜ਼ਾ ਲਗਾਉਣਾ ਕਠਿਨ ਹੈ।

ਇਹ ਜ਼ਮਾਨਾ ਹੋਰ ਹੈ, ਉਹ ਜ਼ਮਾਨਾ ਹੋਰ ਸੀ। ਉਸ ਜ਼ਮਾਨੇ ਵਿਚ ਰਾਜੇ ਰਾਜ ਕਰਦੇ ਸਨ। ਇਸ ਜ਼ਮਾਨੇ ਵਿਚ ਪਰਜਾ ਰਾਜ ਕਰਦੀ ਹੈ। ਉਸ ਜ਼ਮਾਨੇ 'ਰਾਜੇ ਸੀਹ ਮੁਕਦਮ† ਕੁਤੇ' ਸਨ। ਇਸ ਜ਼ਮਾਨੇ ਵਿਚ ਪਰਜਾ ਸੀਂਹ ਹੈ ਤੇ ਮੁੱਕਦਮਾਂ ਦੀ ਹਾਲਤ ਵਿਚ ਕੋਈ ਫ਼ਰਕ ਨਹੀਂ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੇ ਜ਼ਮਾਨੇ ਵਿਚ ਬਗ਼ੈਰ ਰਿਸ਼ਵਤ ਦੇ ਕੋਈ ਕੰਮ ਨਹੀਂ ਸਰਦਾ। ਜਿਤਨਾ ਚਿਰ ਕਿਸੇ ਨੂੰ ਲੈ ਦੇ ਨਾ ਲਉ, ਕੋਈ ਕੰਮ ਨਹੀਂ ਹੋ ਸਕਦਾ। ਰਾਜੇ ਕੋਲੋਂ ਨਿਆਂ ਤਦੇ ਕਰਵਾ ਸਕਦੇ ਹੋ ਜੇ ਤੁਹਾਡੇ ਹੱਥ ਪੱਲੇ ਦੇਣ ਲਈ ਕੁਝ ਹੈ। ਉਨ੍ਹਾਂ ਦਾ ਪਵਿੱਤਰ ਵਾਕ ਇਹ ਹੈ :

**ਲਏ ਦਿਤੇ ਵਿਣੁ ਰਹੈ ਨ ਕੋਇ॥ ਰਾਜਾ ਨਿਆਉ ਕਰੇ ਹਥਿ ਹੋਇ॥** *[ਆਸਾ ਮਹਲਾ ੧-੪*

ਜੇ ਕਈ ਗ਼ਰੀਬ ਹੈ, ਜੇ ਕਿਸੇ ਪਾਸ ਹਥੋਂ ਦੇਣ ਲਈ ਕੁਝ ਨਹੀਂ, ਜੇ ਕੋਈ ਰੱਬ ਦਾ ਵਾਸਤਾ ਪਾ ਕੇ ਨਿਆਂ

---

* *ਭਗਤੀ ਵਿਚ ਰਚਿਆ ਹੋਇਆ। ਭਗਤ ਕਬੀਰ ਜੀ ਨੇ ਵੀ ਕਿਹਾ :*
*ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ॥*
*ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ॥੬੮॥* *[ਸਲੋਕ ਕਬੀਰ ਜੀ*

† *ਸਰਕਾਰੀ ਲਗਾਨ ਤੇ ਮਾਮਲਾ ਆਦਿਕ ਇਕੱਠਾ ਕਰਨ ਵਾਲੇ ਕਰਮਚਾਰੀ।*

ਦੀ ਆਸ ਰੱਖਦਾ ਹੈ, ਜੇ ਕੋਈ ਐਵੇਂ ਮਿਲ ਗਿਲ ਕੇ ਰਹਿਮ ਦੀ ਦਰਖ਼ਾਸਤ ਕਰਦਾ ਹੈ ਤਾਂ ਉਸਦੀ ਕੋਈ ਸੁਣਵਾਈ ਨਹੀਂ। ਨਿਰੇ ਦਰਸ਼ਨ ਮਾਤਰ ਨਾਲ ਕਿਸੇ ਹਾਕਮ ਦੇ ਦਿਲ ਵਿਚ ਦਇਆ ਨਹੀਂ ਉਪਜਦੀ:

**ਦਰਸਨਿ ਦੇਖਿਐ ਦਇਆ ਨ ਹੋਇ॥**
**ਕਹੈ ਖੁਦਾਇ ਨ ਮਾਨੈ ਕੋਇ॥੩॥**
**ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥** *[ਆਸਾ ਮ: ੧-੪*

ਜਿਨ੍ਹਾਂ ਦੇ ਹੱਥ ਵਿਚ ਤਾਕਤ ਹੈ, ਜੋ ਵੱਡੇ ਵੱਡੇ ਅਹਿਲਕਾਰ ਹਨ, ਜਿਨ੍ਹਾਂ ਦੇ ਰੁਤਬਿਆਂ ਦੇ ਵੱਡੇ ਵੱਡੇ ਨਾਮ ਹਨ, ਉਹ ਸਿਰਫ਼ ਸ਼ਕਲ ਵਿਚ ਮਨੁੱਖ ਹਨ, ਕਰਨੀ ਵਿਚ ਕੁੱਤੇ ਹਨ; ਕੁੱਤਾ ਜੋ ਲੋਭ ਦੀ ਖ਼ਾਤਰ ਦਰਵਾਜ਼ੇ ਉੱਤੇ ਖੜਾ ਸਭ ਹੁਕਮ ਮੰਨਦਾ ਹੈ।

ਗੁਰੂ ਨਾਨਕ ਸਾਹਿਬ ਦੇ ਵੇਲੇ ਰਾਜਿਆਂ ਦੀ ਕੀ ਹਾਲਤ ਸੀ, ਉਹਨਾਂ ਦਾ ਕੀ ਵੈਭਵ ਸੀ, ਕੀ ਰੋਅਬ ਸੀ, ਕੀ ਵਸੀਕਾਰ ਸੀ, ਉਹਨਾਂ ਦੀ ਮਾਨਸਿਕ ਅਵਸਥਾ ਕਿਸ ਜ਼ਹਿਨੀਅਤ ਦੀ ਮਾਲਕ ਸੀ, ਉਹ ਕਿਸ ਜ਼ਬਰਦਸਤੀ, ਤਸ਼ੱਦਦ, ਬੇਰਹਿਮੀ, ਬੇਹੁਰਮਤੀ ਤੇ ਨਿਰਦਯਤਾ ਦੇ ਮਾਲਕ ਸਨ ਕਿ ਉਹਨਾਂ ਦੀ ਤੁਲਣਾ ਗੁਰੂ ਸਾਹਿਬ ਨੇ ਕਸਾਈਆਂ ਨਾਲ ਕੀਤੀ ਹੈ:

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥** *[ਵਾਰ ਮਾਝ ਮਹਲਾ ੧-੧੬*

ਗੁਰੂ ਜੀ ਦਾ ਇਹ ਵਾਕ 'ਕਲਿ ਕਾਤੀ ਰਾਜੇ ਕਾਸਾਈ' ਬਹੁਤ ਵਜ਼ਨ ਵਾਲਾ ਬਚਨ ਹੈ। ਇਨ੍ਹਾਂ ਤੁਕਾਂ ਦੇ ਵਿਚ ਉਹਨਾਂ ਇਕ ਗੰਭੀਰ ਸਵਾਲ ਛੇੜਿਆ ਹੈ। ਉਹਨਾਂ ਦੱਸਿਆ ਹੈ ਕਿ ਕੂੜ ਦੀ ਮੱਸਿਆ ਦਾ ਹਨੇਰਾ ਛਾ ਗਿਆ ਹੈ, ਸੱਚ ਦਾ ਚੰਦ੍ਰਮਾ ਛਿਪ ਗਿਆ ਹੈ, ਹਨੇਰੇ ਵਿਚ ਰਾਹ ਨਹੀਂ ਦਿਸਦਾ ਤੇ ਫੇਰ ਪੁੱਛਿਆ ਹੈ ਕਿ ਹੁਣ ਕੀ ਕੀਤਾ ਜਾਵੇ? ਇਹ ਗੰਭੀਰ ਪ੍ਰਸ਼ਨ ਹੈ:

**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥**
**ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥**
**ਵਿਚਿ ਹਉਮੈ ਕਰਿ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥** *[ਵਾਰ ਮਾਝ ਮਹਲਾ ੧-੧੬*

ਇਸ ਪ੍ਰਸ਼ਨ ਦਾ ਉੱਤਰ ਕੀ ਹੈ? ਇਹ ਜਵਾਬ ਹਰ ਇਕ ਮਨੁੱਖ ਨੇ ਆਪਣੀ ਬੁੱਧੀ ਅਨੁਸਾਰ ਦੇਣਾ ਹੈ। ਕੀ ਸਾਰੀ ਸਿੱਖ ਤ੍ਵਾਰੀਖ਼ ਦਾ ਵਿਕਾਸ, ਉਸ ਜ਼ਮਾਨੇ ਤੋਂ ਲੈ ਕੇ ਹੁਣ ਤਕ, ਇਸੇ ਉੱਤਰ ਦੇ ਪ੍ਰਯਤਨ ਵਿਚ ਨਹੀਂ, ਤੇ ਕੀ ਇਹ ਜਵਾਬ ਤਸੱਲੀ ਬਖ਼ਸ਼ ਦਿੱਤਾ ਗਿਆ ਹੈ? ਕੀ ਸਾਰੀ ਸਿੱਖ ਲਿਟਰੇਚਰ ਇਸੇ ਗੱਲ ਦੀ ਮੁਤਲਾਸ਼ੀ ਹੋ ਕੇ ਨਹੀਂ ਘੁੰਮ ਰਹੀ ਕਿ ਕਲਿਜੁਗ ਦੇ ਹਨੇਰੇ ਵਿਚੋਂ ਕਿਸ ਤਰ੍ਹਾਂ ਰਾਹ ਲੱਭਿਆ ਜਾਵੇ? ਕੀ ਅਸੀਂ ਪਿਛਲੇ ਚਾਰ ਸੌ ਵਰ੍ਹੇ ਦੇ ਆਪਣੇ ਯਤਨ ਨਾਲ ਕਲਿਜੁਗ ਦੀ ਕਾਤੀ ਨੂੰ ਕਿਸੇ ਤਰ੍ਹਾਂ ਹਟਾ ਸਕੇ ਹਾਂ? ਕੀ ਅਸੀਂ ਸਮਝ ਵੀ ਸਕੇ ਹਾਂ ਕਿ ਕਲਿਜੁਗ ਅਸਲੀਅਤ ਵਿਚ ਚੀਜ਼ ਵੀ ਕੀ ਹੈ?

## ੩

ਪੁਰਾਤਨ ਜਨਮ ਸਾਖੀ ਵਿਚ ਕਲਿਜੁਗ ਦੀ ਕਥਾ ਲਿਖੀ ਹੈ, ਕਿਹਾ ਹੈ:

"ਤਬਿ ਮਨੁਖ ਕਾ ਸਰੂਪ ਕਰਿਕੈ ਆਇਆ, ਹਥਿ ਜੋੜਿ ਕਰ ਖੜਾ ਹੋਆ। ਤਬ ਬਾਬੇ ਪੁਛਿਆ: ਭਈ ਤੂੰ ਕੌਣ ਹੈ? ਤਬਿ ਉਨ ਆਖਿਆ, ਜੀ ਮੈਨੂੰ ਤੂੰ ਨਾਹੀ ਜਾਣਦਾ? ਮੈਂ ਕਲਿਜੁਗ ਹਾਂ, ਅਰ ਤੇਰੇ ਮਿਲਨੇ ਨੂੰ ਆਯਾ ਹਾਂ।"

ਕਲਿਜੁਗ ਦਾ ਮਨੁੱਖ ਰੂਪ ਧਾਰ ਕੇ ਬਾਬੇ ਨੂੰ ਮਿਲਣਾ ਇਕ ਦਿਲਚਸਪ ਘਟਨਾ ਹੈ। ਇਹ ਕਥਾ ਜ਼ਿਆਦਾ ਸੁਆਦੀ ਬਣ ਜਾਂਦੀ ਹੈ ਜਿਸ ਵੇਲੇ ਅਸੀਂ ਪੜ੍ਹਦੇ ਹਾਂ ਕਿ ਕਲਿਜੁਗ ਨੇ ਮਨੁੱਖ ਬਣਨ ਤੋਂ ਪਹਿਲੇ ਕਈ ਹੋਰ ਰੂਪ ਧਾਰੇ। ਲਿਖਿਆ ਹੈ:

"ਤਬਿ ਬਾਬਾ ਦੇਖੈ ਤਾਂ ਅੰਧੇਰੀ ਬਹੁਤ ਆਈ, ਦਰਖਤਿ ਲਗੇ ਉਡਣਿ। ਤਬਿ ਮਰਦਾਨਾ ਬਹੁਤ ਭੈਮਾ ਨ

ਹੋਇਆ, ਆਖਿਓਸੁ; 'ਜੀਉ ਪਾਤਿਸਾਹ, ਆਨਿ ਉਜਾੜ ਵਿਚ ਪਾਇ ਮਾਰਿਓ, ਗੌਰ ਖਫਣਹੁ ਭੀ ਗਏ'। ਤਬ ਗੁਰੂ ਬਾਬੈ ਕਹਿਆ; 'ਮਰਦਾਨਿਆਂ ਕਾਹਲਾ ਹੋਹੁ ਨਾਹੀ'। ਤਬ ਮਰਦਾਨੇ ਆਖਿਆ; 'ਅਜ ਤੋੜੀ ਏਡਾ ਹੋਆ ਹਾਂ, ਇਹ ਬਲਾ ਤਾਂ ਨਾਂਹੀ ਡਿਠੀ, ਜੁ ਏਹੁ ਕਿ ਆਇਆ ਹੈ ਅਸਾਡੇ ਜੀਅੜੇ ਤਾਂਈ'। ਤਬਿ ਅਗਨਿ ਕਾ ਰੂਪ ਦਿਖਾਲਿਆ। ਜੋ ਧੂੰਆਂ ਚਉਹਾਂ ਧਿਰਾਂ ਤੋਂ ਉਠਿਆ, ਚਾਰੇ ਕੁੰਡਾਂ ਅਗਨਿ ਹੋਈਆਂ। ਤਬਿ ਮਰਦਾਨਾ ਮੂੰਹ ਢੱਕ ਕੇ ਪੈ ਰਹਿਆ। ਆਖਿਉਸ; ਜੀਵਣਾ ਰਹਿਆ....."।

ਮਰਦਾਨੇ ਦਾ ਕਲਿਜੁਗ ਤੋਂ ਡਰਨਾ ਇਕ ਵਿਚਾਰ ਜਨਕ ਘਟਨਾ ਹੈ 'ਮਰਦਾਨਾ' ਕੀ ਆਖ ਤੇ ਡਰਨਾ ਕੀ ਆਖ। ਪਰ ਉਸ ਨੂੰ ਆਪਣੀ ਮਰਦਾਨਗੀ ਦਾ ਪਤਾ ਨਹੀਂ ਸੀ। ਉਹ ਆਪਣੀ ਸੂਰਮਤਾਈ ਦਾ ਸਾਖੀ ਨਹੀਂ ਸੀ। ਉਹ ਬਹਾਦਰ ਸੀ, ਮਰਦਾਨਾ ਸੀ ਪਰ ਭੁੱਲ ਜਾਂਦਾ ਸੀ। ਉਸ ਕੋਲ ਉਹ ਵਿਦਿਆ ਸੀ ਜਿਸਦੇ ਪ੍ਰਤਾਪ ਨਾਲ ਕਲਿਜੁਗ ਉੱਤੇ ਫ਼ਤਹਿ ਮਿਲ ਜਾਂਦੀ ਹੈ, ਕਲਿਜੁਗ ਦੇ ਅੰਦਰ ਇਕ ਕਮਜ਼ੋਰੀ ਹੈ। ਇਸ ਕਮਜ਼ੋਰੀ ਉੱਪਰ ਉਂਗਲ ਰੱਖਣ ਨਾਲ ਹੀ ਉਹ ਢੈਅ ਪੈਂਦਾ ਹੈ, ਇਹ ਗੱਲ ਦੁਨੀਆਂ ਭੁੱਲ ਗਈ ਸੀ। ਇਸ ਗੱਲ ਵਿਚ ਬਾਬਾ ਮਰਦਾਨੇ ਨੂੰ ਸੁਚੇਤ ਕਰਨ ਲਈ ਆਇਆ ਸੀ ਤੇ ਮਰਦਾਨੇ ਦੇ ਬਹਾਨੇ ਸਾਰੀ ਲੋਕਾਈ ਨੂੰ। ਬਾਬੇ ਦੇ ਬਗ਼ੈਰ ਹੋਰ ਕੋਈ ਨਹੀਂ ਸੀ ਜੋ ਇਸ ਭੇਦ ਨੂੰ ਉਸ ਜ਼ਮਾਨੇ ਵਿਚ ਪ੍ਰਗਟ ਕਰਦਾ। ਇਸ ਭੇਦ ਵਿਚ ਕਲਿਜੁਗ ਦੀ ਕਮਜ਼ੋਰੀ ਦਾ ਰਾਜ਼ ਛਿਪਿਆ ਹੋਇਆ ਸੀ, ਜੋ ਉਨ੍ਹਾਂ ਪ੍ਰਗਟ ਕਰ ਦਿੱਤਾ:

**ਕਲੀ ਕਾਲ ਮਹਿ ਇਕ ਕਲ ਰਾਖੀ॥ ਬਿਨ ਗੁਰ ਪੂਰੇ ਕਿਨੈ ਨ ਭਾਖੀ॥** *[ਮਾਰੂ ਮਹਲਾ ੧, ਸੋਲਹਾ-੪*

ਇਹ ਕੀ 'ਕਲ' ਸੀ। ਗੁਰੂ ਅਮਰ ਦਾਸ ਜੀ ਨੇ ਇਸ ਗੱਲ ਨੂੰ ਖੋਲ੍ਹ ਦਿੱਤਾ, ਉਹਨਾਂ ਕਿਹਾ:

**ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ॥ ਗੁਰਮੁਖਿ ਕੋਈ ਉਤਰੈ ਪਾਰਿ॥** *[ਮਾਝ ਵਾਰ ਮਹਲਾ ੩-੧੬*

ਉਹਨਾਂ ਦੱਸਿਆ ਕਿ ਇਸ ਕਲਿਜੁਗ ਦੇ ਅੰਧੇਰੇ ਵਿਚ ਇਕੋ ਚਾਨਣਾ ਹੈ ਜਿਸ ਨਾਲ ਰਸਤਾ ਦਿਸ ਪੈਂਦਾ ਹੈ; ਉਹ ਹੈ ਕੀਰਤਨ। ਪਰ ਇਹ ਕੀਰਤਨ ਰਤਨ ਹੈ ਜੋ ਐਵੇਂ ਪ੍ਰਾਪਤ ਨਹੀਂ ਹੁੰਦਾ। ਇਹ ਉਸੇ ਨੂੰ ਮਿਲਦਾ ਹੈ:

**ਜਿਸ ਨੋ ਨਦਰਿ ਕਰੇ ਤਿਸੁ ਦੇਵੈ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ॥** *[ਵਾਰ ਮਾਝ ਮਹਲਾ ੩-੧੬*

ਇਹੋ ਸਬਕ ਦ੍ਰਿੜਾਉਣ ਲਈ ਗੁਰੂ ਸਾਹਿਬਾਂ ਨੇ ਅਵਤਾਰ ਲਏ ਕਿ ਕਲਿਜੁਗ ਦਾ ਫ਼ਾਇਦਾ ਉਠਾਓ। ਪੰਚਮ ਗੁਰੂ ਜੀ ਨੇ ਹੋਕਾ ਦਿੱਤਾ ਕਿ ਸਾਰੇ ਜੁਗਾਂ ਵਿਚੋਂ ਕਲਿਜੁਗ ਉੱਤਮ ਹੈ:

**ਸਤਜੁਗੁ ਤ੍ਰੇਤਾ ਦੁਆਪਰੁ ਭਣੀਐ॥ ਕਲਿਜੁਗ ਊਤਮੋ ਜੁਗਾ ਮਾਹਿ॥** *[ਆਸਾ ਮ: ੫-੧੪੦*

ਵਿਸ਼ਨੂ ਪੁਰਾਣ ਵਿਚ ਕਲਿਜੁਗ ਦੇ ਲੱਛਣ ਲਿਖੇ ਹਨ। ਦੱਸਿਆ ਹੈ ਕਿ:

ਕਲਿਜੁਗ ਵਿਚ ਜੋ ਬਲਵਾਨ ਹੋਵੇਗਾ ਉਹੋ ਹੀ ਸੁਆਮੀ ਸਮਝਿਆ ਜਾਵੇਗਾ, ਜਾਤਿ ਦਾ ਜਾਂ ਕੁਲ ਦਾ ਖ਼ਿਆਲ ਨਹੀਂ ਹੋਵੇਗਾ। ਜਿਸ ਦੇ ਮੂੰਹੋਂ ਜੋ ਨਿਕਲ ਜਾਵੇਗਾ ਉਹ ਹੀ ਸ਼ਾਸਤਰ ਸਮਝਿਆ ਜਾਵੇਗਾ। ਕਲਿਜੁਗ ਵਿਚ ਸੋਨਾ, ਮਣੀ, ਬਸਤ੍ਰ ਆਦਿਕ ਘਟ ਜਾਣ ਕਰਕੇ ਇਸਤ੍ਰੀਆਂ ਕੇਸਾਂ ਦੀ ਸਜਾਵਟ ਨਾਲ ਹੀ ਆਪਣੇ ਆਪ ਨੂੰ ਵਿਭੂਸ਼ਤ ਕਰਨਗੀਆਂ। ਕਲਿਜੁਗ ਵਿਚ ਸਾਰਾ ਧਨ ਘਰ ਬਨਾਉਣ ਵਿਚ ਹੀ ਸਮਾਪਤ ਹੋ ਜਾਵੇਗਾ, ਦਾਨ ਪੁੰਨ ਲਈ ਕੁਝ ਨਹੀਂ ਬਚੇਗਾ। ਕਲਿਜੁਗ ਵਿਚ ਸ਼ੂਦਰ ਬ੍ਰਾਹਮਣ ਨਾਲ ਸਮਾਨਤਾ ਦਾ ਦਾਅਵਾ ਕਰਨਗੇ। ਗਊਆਂ ਦਾ ਸਨਮਾਨ ਉਹਨਾਂ ਦੇ ਦੁੱਧ ਦੇ ਮੁਤਾਬਿਕ ਰਹਿ ਜਾਵੇਗਾ। ਕਲਿਜੁਗ ਵਿਚ ਲੋਕ ਬਗ਼ੈਰ ਇਸ਼ਨਾਨ ਦੇ ਹੀ ਭੋਜਨ ਕਰਨਗੇ। ਬਾਨਪ੍ਰਸਤ ਲੋਕ ਬਨ ਦੇ ਕੰਦ ਮੂਲ ਛੱਡ ਕੇ ਗ੍ਰਾਮ ਭੋਜਨ ਸ੍ਵੀਕਾਰ ਕਰਨਗੇ, ਸੰਨਿਆਸੀ ਲੋਕ ਮਿੱਤਰਾਂ ਦੇ ਸਨੇਹ ਬੰਧਨ ਵਿਚ ਬੱਝੇ ਰਹਿਣਗੇ। ਕਲਿਜੁਗ ਵਿਚ ਰਾਜਾ ਲੋਕ ਪਰਜਾ ਦੀ ਰੱਖਿਆ ਨਹੀਂ ਕਰਨਗੇ, ਪਰੰਤੂ 'ਕਰ' ਲੈਣ ਦੇ ਬਹਾਨੇ ਪਰਜਾ ਦਾ ਧਨ ਖੋਹਣਗੇ। ਕਲਿਜੁਗ ਵਿਚ ਲੋਕ ਮੰਦ ਬੁੱਧੀ, ਵਿਅਰਥ ਚਿੰਨ੍ਹ ਧਾਰਨ ਕਰਨ ਵਾਲੇ, ਦੁਸ਼ਟ ਚਿਤ ਵਾਲੇ ਹੋਣਗੇ। ਕਲਿਜੁਗ ਵਿਚ ਸੱਸ ਤੇ ਸਹੁਰਾ ਹੀ ਪ੍ਰਧਾਨ ਹੋਣਗੇ, ਮਾਤਾ ਪਿਤਾ ਪਿੱਛੇ ਪੈ ਜਾਣਗੇ।

ਬੜੇ ਵਿਸਤਾਰ ਨਾਲ ਕਈ ਹੋਰ ਲੱਛਣ ਲਿਖੇ ਹਨ, ਉਪਰ ਜੋ ਦਿੱਤੇ ਹਨ ਉਹ ਕੁਝ ਚੋਣਵੇਂ ਨਰਮ ਨਰਮ ਹਨ। ਕਲਿਜੁਗ ਵਿਚ ਜੋ ਚੰਗੀ ਗੱਲ ਹੈ ਉਹ ਵੀ ਵਿਸ਼ਨੂੰ ਪੁਰਾਣ ਵਿਚ ਇਕ ਕਥਾ ਬਣਾ ਕੇ ਦਿੱਤੀ ਹੈ, ਕਿ

ਇਕ ਵੇਰ ਕੁਝ ਮੁਨੀਆਂ ਵਿਚ ਚਰਚਾ ਛਿੜ ਪਈ ਕਿ ਕਿਸੇ ਸਮੇਂ ਥੋੜ੍ਹਾ ਜਿਤਨਾ ਪੁੰਨ ਵੀ ਮਹਾਨ ਫਲ ਦਿੰਦਾ ਹੈ। ਇਸ ਸੰਸੇ ਨੂੰ ਨਿਰਵਿਰਤ ਕਰਨ ਲਈ ਉਹ ਮੁਨੀ ਲੋਕ ਮਹਾਂ ਮੁਨੀ ਵਿਆਸ ਜੀ ਪਾਸ ਆਏ। ਵਿਆਸ ਜੀ ਉਸ ਵੇਲੇ ਗੰਗਾ ਵਿਚ ਇਸ਼ਨਾਨ ਕਰ ਰਹੇ ਸਨ। ਸੋ ਮੁਨੀ ਉਡੀਕ ਵਿਚ ਨਜ਼ਦੀਕ ਹੀ ਬੈਠ ਗਏ। ਵਿਆਸ ਜੀ ਨੇ ਜਲ ਵਿਚ ਟੁੱਭੀ ਲਾਈ, ਫਿਰ ਪਾਣੀ ਵਿਚੋਂ ਉਠ ਕੇ ਉੱਚੀ ਸਾਰੀ ਇਹ ਕਿਹਾ: "ਕਲਿਜੁਗ ਹੀ ਸ੍ਰੇਸ਼ਟ ਹੈ"।

ਵਿਆਸ ਜੀ ਨੇ ਇਕ ਹੋਰ ਟੁੱਭੀ ਲਾਈ ਤੇ ਜਲ ਵਿਚੋਂ ਨਿਕਲ ਕੇ ਕਿਹਾ: "ਐ ਸ਼ੂਦਰੋ! ਤੁਸੀਂ ਹੀ ਸ੍ਰੇਸ਼ਟ ਹੋ, ਤੁਸੀਂ ਧੰਨਯ ਹੋ।" ਵਿਆਸ ਜੀ ਨੇ ਇਕ ਹੋਰ ਟੁੱਭੀ ਲਾਈ ਤੇ ਜਲ ਵਿਚੋਂ ਨਿਕਲ ਕੇ ਕਿਹਾ: "ਹੇ ਇਸਤ੍ਰੀਓ, ਤੁਸੀਂ ਹੀ ਸ੍ਰੇਸ਼ਟ ਹੋ, ਤੁਸੀਂ ਧੰਨਯ ਹੋ।" ਇਸ ਪਿਛੋਂ ਵਿਆਸ ਜੀ ਨਿਯਮਾਨੁਸਾਰ ਨਿਤ ਕਰਮ ਤੋਂ ਵਿਹਲੇ ਹੋ ਕੇ ਆਏ ਤਾਂ ਮੁਨੀ ਜਨ ਉਨ੍ਹਾਂ ਦੇ ਕੋਲ ਆ ਗਏ। ਵਿਆਸ ਜੀ ਨੇ ਆਦਰ ਨਾਲ ਸਭ ਨੂੰ ਯਥਾ ਯੋਗ ਆਸਣ 'ਤੇ ਬਿਠਾਇਆ ਤੇ ਸਭ ਦੀ ਕੁਸ਼ਲ ਪੁੱਛੀ। ਤਦ ਮੁਨੀਆਂ ਨੇ ਕਿਹਾ: "ਅਸੀਂ ਤਾਂ ਇਕ ਸੰਸਾ ਨਵਿਰਤ ਕਰਨ ਹਿਤ ਆਏ ਸਾਂ ਪਰ ਖ਼ੈਰ ਹੁਣ ਉਸਨੂੰ ਜਾਣ ਦਿੱਤਾ ਜਾਵੇ; ਤੁਸੀਂ ਸਾਨੂੰ ਇਕ ਹੋਰ ਗੱਲ ਦੱਸੋ: ਸ਼ੂਦ੍ਰ ਹੀ ਸ੍ਰੇਸ਼ਟ ਹਨ, ਇਸਤ੍ਰੀਆਂ ਹੀ ਸ੍ਰੇਸ਼ਟ ਹਨ ਤੇ ਧੰਨਯ ਹਨ, ਸੋ ਇਹ ਕੀ ਗੱਲ ਹੈ? ਸ੍ਰੀ ਵਿਆਸ ਜੀ ਬੋਲੇ, ਹੇ ਮੁਨੀਓ! ਜੋ ਫਲ ਸਤਿਜੁਗ ਵਿਚ ਦਸ ਵਰ੍ਹੇ ਤਪੱਸਿਆ, ਬ੍ਰਹਮਚਰਯ ਅਤੇ ਜਪ ਆਦਿ ਕਰਨ ਨਾਲ ਮਿਲਦਾ ਹੈ, ਉਸਨੂੰ ਮਨੁੱਖ ਤ੍ਰੇਤੇ ਵਿਚ ਇਕ ਵਰ੍ਹੇ ਵਿਚ, ਦ੍ਵਾਪਰ ਵਿਚ ਇਕ ਮਹੀਨੇ ਵਿਚ, ਪਰੰਤੂ ਕਲਿਜੁਗ ਵਿਚ ਇਕ ਦਿਨ ਵਿਚ ਪ੍ਰਾਪਤ ਕਰ ਸਕਦਾ ਹੈ। ਇਸ ਕਾਰਣ ਮੈਂ ਕਲਿਜੁਗ ਨੂੰ ਸ੍ਰੇਸ਼ਟ ਕਿਹਾ ਹੈ। ਜੋ ਫਲ ਸਤਿਜੁਗ ਵਿਚ ਧਿਆਨ, ਤ੍ਰੇਤੇ ਵਿਚ ਯੱਗ, ਦ੍ਵਾਪਰ ਵਿਚ ਦੇਵ ਪੂਜਾ ਕਰਨ ਤੋਂ ਪ੍ਰਾਪਤ ਹੁੰਦਾ ਹੈ ਉਹੀ ਫਲ ਕਲਿਜੁਗ ਵਿਚ ਸ੍ਰੀ ਕ੍ਰਿਸ਼ਨ ਚੰਦ੍ਰ ਦੇ ਨਾਮ ਕੀਰਤਨ* ਤੋਂ ਮਿਲ ਜਾਂਦਾ ਹੈ। ਹੇ ਮੁਨੀਓ! ਕਲਿਜੁਗ ਵਿਚ ਥੋੜ੍ਹੀ ਮਿਹਨਤ ਨਾਲ ਮਹਾਨ ਧਰਮ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਵਾਸਤੇ ਮੈਂ ਕਲਿਜੁਗ ਨਾਲ ਅਤਿ ਸੰਤੁਸ਼ਟ ਹਾਂ।

ਹੁਣ ਸੁਣੋ ਸ਼ੂਦਰਾਂ ਦੀ ਗੱਲ। ਉਹ ਇਹ ਹੈ; ਜੋ ਸ਼ੂਦਰ ਨਹੀਂ ਹਨ ਉਨ੍ਹਾਂ ਨੂੰ ਪਹਿਲੇ ਬ੍ਰਹਮਚਰਯ ਪਾਲਨ ਕਰਦੇ ਹੋਏ ਵੇਦ ਪੜ੍ਹਨਾ ਪੈਂਦਾ ਹੈ, ਫੇਰ ਆਪਣੇ ਧਰਮ ਵਿਚ ਰਹਿੰਦੇ ਹੋਇਆਂ ਜੋ ਧਨ ਪੈਦਾ ਕੀਤਾ ਹੈ ਉਸ ਦੁਆਰਾ ਯੱਗ ਕਰਨੇ ਪੈਂਦੇ ਹਨ। ਇਸ ਵਿਚ ਵੀ ਵਿਅਰਥ ਵਾਰਤਾਲਾਪ, ਵਿਅਰਥ ਭੋਜਨ, ਵਿਅਰਥ ਖਾਣਾ ਉਨ੍ਹਾਂ ਦੀ ਗਿਰਾਵਟ ਦਾ ਕਾਰਣ ਹੁੰਦਾ ਹੈ। ਇਸ ਲਈ ਉਨ੍ਹਾਂ ਨੂੰ ਬੜੇ ਸੰਜਮ ਤੋਂ ਕੰਮ ਲੈਣਾ ਪੈਂਦਾ ਹੈ। ਪਰ ਜੇ ਕੋਈ ਗ਼ਲਤੀ ਹੋ ਜਾਵੇ ਤਾਂ ਬੜਾ ਦੋਸ਼ ਲੱਗਦਾ ਹੈ। ਇਸ ਲਈ ਉਹ ਆਪਣੀ ਮਰਜ਼ੀ ਮੁਤਾਬਕ ਖਾ ਪੀ ਵੀ ਨਹੀਂ ਸਕਦੇ, ਉਹ ਹਰ ਗੱਲ ਵਿਚ ਪਰਤੰਤ੍ਰ ਹਨ। ਇਸ ਤਰ੍ਹਾਂ ਉਹ ਬੜੇ ਕਲੇਸ਼ਾਂ ਨਾਲ 'ਪੁੰਨਯ ਲੋਕ' ਨੂੰ ਪ੍ਰਾਪਤ ਹੁੰਦੇ ਹਨ। ਪਰੰਤੂ ਸ਼ੂਦਰ ਨੂੰ ਇਹ ਬਿਪਤਾਂ ਨਹੀਂ ਕਰਨੀਆਂ ਪੈਂਦੀਆਂ। ਉਹ ਕੇਵਲ ਦੂਜਿਆਂ ਦੀ ਸੇਵਾ ਨਾਲ ਹੀ ਸਦਗਤੀ ਪ੍ਰਾਪਤ ਕਰ ਲੈਂਦਾ ਹੈ। ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਸ਼ੂਦਰ ਧੰਨਯ ਹਨ।

ਇਸਤ੍ਰੀਆਂ ਦੇ ਸ੍ਰੇਸ਼ਟ ਹੋਣ ਦੀ ਵਜ੍ਹਾ ਇਹ ਹੈ ਕਿ 'ਆਦਮੀ' ਵਾਸਤੇ ਜ਼ਰੂਰੀ ਹੈ ਕਿ ਆਪਣੇ ਧਰਮ ਅਨੁਕੂਲ ਪ੍ਰਾਪਤ ਕੀਤੇ ਹੋਏ ਧਨ ਨਾਲ ਹਮੇਸ਼ਾ ਸੁਪਾਤ੍ਰ ਨੂੰ ਦਾਨ ਦੇਵੇ ਤੇ ਵਿਧਿ ਪੂਰਵਕ ਯੱਗ ਕਰੇ। ਧਨ ਪੈਦਾ ਕਰਨ ਵਿਚ ਤੇ ਉਸ ਧਨ ਨੂੰ ਸੰਭਾਲ ਰੱਖਣ ਵਿਚ ਮਹਾਨ ਕਲੇਸ਼ ਹੁੰਦਾ ਹੈ। ਧਨ ਦੇ ਖ਼ਰਚ ਵਿਚ ਕਈ ਸੰਤਾਪ ਪੈਦਾ ਹੁੰਦੇ ਹਨ। ਜੇ ਉਹ ਭੈੜੇ ਤਰੀਕੇ ਤੇ ਖ਼ਰਚਿਆ ਗਿਆ ਹੈ ਤਾਂ ਕਈ ਦੋਸ਼ ਲੱਗਦੇ ਸਨ। ਇਸ ਤਰ੍ਹਾਂ ਕਈ ਕਸ਼ਟਾਂ ਵਿਚੋਂ ਲੰਘ ਕੇ ਮਨੁੱਖ 'ਪੁੰਨਯ ਲੋਕ' ਨੂੰ ਪ੍ਰਾਪਤ ਕਰਦਾ ਹੈ। ਪਰੰਤੂ ਇਸਤ੍ਰੀਆਂ ਤਾਂ ਤਨ ਮਨ ਬਚਨ ਨਾਲ ਪਤੀ ਦੀ ਸੇਵਾ ਕਰਨ ਨਾਲ ਬਗ਼ੈਰ ਕਿਸੇ ਹੋਰ ਮੁਸ਼ੱਕਤ ਦੇ 'ਸ਼ੁਭ ਲੋਕ' ਪ੍ਰਾਪਤ ਕਰ ਲੈਂਦੀਆਂ ਹਨ, ਜਿਨ੍ਹਾਂ ਦੀ ਪ੍ਰਾਪਤੀ ਲਈ ਪੁਰਸ਼ਾਂ ਨੂੰ ਬੜੀਆਂ ਕਠਨਾਈਆਂ ਝੱਲਣੀਆਂ ਪੈਂਦੀਆਂ ਹਨ। ਇਸ ਲਈ ਮੈਂ ਕਿਹਾ ਹੈ ਕਿ ਇਸਤ੍ਰੀਆਂ ਧੰਨ ਹਨ।

ਬਹੁਤ ਸਾਰੇ ਸ਼ਾਸਤਰਾਂ, ਪੁਰਾਣਾਂ ਤੇ ਤੰਤ੍ਰ ਗ੍ਰੰਥਾਂ ਵਿਚ ਕਲਿਜੁਗ ਦਾ ਜ਼ਿਕਰ ਹੈ। ਕਲਕੀ ਪੁਰਾਣ ਵਿਚ ਕਲਿਜੁਗ ਦੀ ਉਤਪਤਿ ਲਿਖੀ ਹੈ। ਦੱਸਿਆ ਹੈ ਕਿ 'ਅਧਰਮ' ਦਾ ਵਿਆਹ 'ਮਿਥਯਾ' ਨਾਲ ਹੋਇਆ। ਉਸ

---

* *ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥* *[ਸੋਰਠ ਰਵਿਦਾਸ-੪*

ਤੋਂ 'ਦੰਭ' ਨਾਮ ਦਾ ਪੁਤ੍ਰ ਪੈਦਾ ਹੋਇਆ। ਅਗੋਂ ਦੰਭ ਦਾ ਪੁਤ੍ਰ 'ਲੋਭ' ਹੋਇਆ, ਫੇਰ ਲੋਭ ਦਾ ਪੁਤ੍ਰ 'ਕ੍ਰੋਧ', ਅਗਾਹਾਂ 'ਕ੍ਰੋਧ' ਦਾ ਪੁਤ੍ਰ 'ਕਲਿਜੁਗ' ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਲਿਜੁਗ ਦੀ ਉਤਪਤੀ ਚੰਡਾਲ ਦੇ ਘਰ ਲਿਖੀ ਹੈ। ਯਥਾ:

**ਇਸ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥ ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥** *[ਗਉੜੀ ਮਹਲਾ ੩-੩੦*

ਫੇਰ ਕ੍ਰੋਧ ਨੂੰ ਚੰਡਾਲ ਕਿਹਾ ਹੈ। ਯਥਾ:

**ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥੩॥** *[ਸਿਰੀ ਰਾਗੁ ਮ: ੪-੬੬*

ਇਸ ਹਿਸਾਬ ਵੀ ਕਲਿਜੁਗ ਕ੍ਰੋਧ ਦਾ ਪੁਤ੍ਰ ਬਣਦਾ ਹੈ ਜੋ ਕਿ ਕਲਕੀ ਪੁਰਾਣ ਦਾ ਮਤਿ ਹੈ। ਕਲਿਜੁਗ ਦਾ ਮੂਲ ਕ੍ਰੋਧ ਹੈ, ਇਸਨੂੰ ਫਿਰ ਸਪੱਸ਼ਟ ਕੀਤਾ ਹੈ:

**ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥** *[ਸਲੋਕ ਸਹਸਕ੍ਰਿਤੀ ਮ: ੫-੪੭*

ਹਰ ਇਕ ਸ਼ਾਸਤਰ ਨੇ ਕਲਿਜੁਗ ਉਪਰ ਫਤਹਿ ਪਾਉਣ ਲਈ ਉਪਾਇ ਲਿਖੇ; ਮਨੂੰ ਸੰਹਿਤਾ ਵਿਚ ਲਿਖਿਆ ਹੈ:

ਸਤਿਯੁਗ ਵਿਚ ਤਪੱਸਿਆ, ਤ੍ਰੇਤੇ ਵਿਚ ਗਿਆਨ, ਦ੍ਵਾਪਾਰ ਵਿਚ ਯੱਗ, ਪਰੰਤੂ ਕਲਿਜੁਗ ਵਿਚ 'ਦਾਨ' ਵਿਸ਼ੇਸ਼ ਧਰਮ ਹੈ।

ਸ਼ਿਵ ਪੁਰਾਣ ਵਿਚ ਸ਼ਿਵ ਪੂਜਾ ਹੀ ਕਲਿਜੁਗ ਦਾ ਸ੍ਰੇਸ਼ਟ ਸਾਧਨ ਦੱਸਿਆ ਹੈ। ਸਕੰਦ ਪੁਰਾਣ ਵਿਚ ਕਾਂਸ਼ੀ ਦੇ ਮਹਾਤਮ ਦਾ ਵਿਧਾਨ ਹੈ। ਲਿਖਿਆ ਹੈ ਕਿ ਕਾਂਸ਼ੀ ਵਿਚ ਹਮੇਸ਼ਾ ਰਹਿੰਦੇ ਰਹਿਣ ਨਾਲ ਬ੍ਰਾਹਮਣ ਦਾ ਛੁਟਕਾਰਾ ਕਲਜੁੱਗੀ ਪਾਪਾਂ ਤੋਂ ਹੋ ਕੇ ਉਸਨੂੰ ਧਰਮ ਪਦ ਮਿਲ ਜਾਂਦਾ ਹੈ।

ਭਵਿੱਸ਼ ਪੁਰਾਣ ਵਿਚ ਦੱਸਿਆ ਹੈ ਕਿ ਕਲਿਜੁਗ ਵਿਚ ਗੰਗਾ ਹੀ ਇਕ ਮਾਤਰ ਤੀਰਥ ਹੈ। ਲਿਖਿਆ ਹੈ:

ਸਤਿਜੁਗ ਵਿਚ ਸਾਰੇ ਤੀਰਥ, ਤ੍ਰੇਤਾ ਵਿਚ ਪੁਸ਼ਕਰ, ਦ੍ਵਾਪਰ ਵਿਚ ਕੁਰੁਖੇਤਰ, ਪਰ ਕਲਿਜੁਗ ਵਿਚ ਗੰਗਾ ਹੀ ਇਕ ਮਾਤ੍ਰ ਤੀਰਥ ਸਮਝਣਾ ਚਾਹੀਏ।

ਤੰਤ੍ਰ ਸ਼ਾਸਤਰਾਂ ਵਿਚ ਲਿਖਿਆ ਹੈ ਕਿ ਕਲਿਜੁਗ ਵਿਚ 'ਬੀਰ ਸਾਧਨ' ਪਰਤੱਖ ਰੂਪ ਵਿਚ ਫਲਦਾਇਕ ਹੈ (ਉਲਾਸ ਤੱਤ)

ਮਤਲਬ ਇਹ ਹੈ ਕਿ ਜਿਤਨੇ ਵੀ ਪ੍ਰਾਚੀਨ ਗ੍ਰੰਥ ਹਨ ਉਹ ਸਾਰੇ ਇਸ ਗੱਲ ਵਿਚ ਸਹਿਮਤ ਹਨ ਕਿ ਕਲਿਜੁਗ ਬੜਾ ਭੈੜਾ ਜੁੱਗ ਹੈ ਪਰ ਇਸ ਵਿਚ ਮੁਕਤੀ ਸਹਲ ਹੈ। ਮੁਕਤੀ ਦੇ ਉਪਾਵਾਂ ਵਿਚ ਭਿੰਨ ਭੇਦ ਹੈ। ਜਿਤਨੇ ਸ਼ਾਸਤ੍ਰ ਤੇ ਸਿੰਮ੍ਰਤੀਆਂ ਹਨ ਸਭ ਦੇ ਆਪੋ ਆਪਣੇ ਤਰੀਕੇ ਹਨ। ਹਰ ਕਿਸੇ ਨੇ 'ਇਕ' ਦੇ ਉਪਰ ਜ਼ੋਰ ਦਿੱਤਾ ਹੈ ਪਰ ਨਾਲ ਹੀ ਕਈ ਹੋਰ ਫ਼ਾਲਤੂ ਗੱਲਾਂ ਚਮੋੜ ਦਿੱਤੀਆਂ ਹਨ। ਜਿਹੜੇ ਪੁਰਾਣ ਨਾਮ ਕੀਰਤਨ 'ਤੇ ਆਏ ਹਨ, ਉਹਨਾਂ ਨੇ ਅਗੜ ਪਿਛੜ ਹੋਰ ਇਤਨੀਆਂ ਗੱਲਾਂ ਕਹੀਆਂ ਹਨ ਕਿ ਅਸਲੀ ਗੱਲ ਭਰਮ ਦੀਆਂ ਬਾਤਾਂ ਹੇਠ ਦੱਬ ਕੇ ਬੇਅਸਰ ਹੋ ਜਾਂਦੀ ਹੈ। ਮੇਰਾ ਖ਼ਿਆਲ ਹੈ ਕਿ ਇਹੋ ਹੀ ਕਲਿਜੁਗ ਦਾ ਲੱਛਣ ਹੈ, ਕਿ ਜਿਨ੍ਹਾਂ ਨੂੰ ਸੱਚ ਪ੍ਰਾਪਤ ਹੁੰਦਾ ਹੈ, ਉਨ੍ਹਾਂ ਦੇ ਉੱਤੇਂ ਮਾਇਆ ਦਾ ਐਸਾ ਲੇਪ ਚੜ੍ਹ ਜਾਂਦਾ ਹੈ ਕਿ ਸੱਚ ਅਧਮੋਇਆ ਜਿਹਾ ਹੋ ਕੇ ਹੇਠ ਨਿਸੱਤਾ ਪਿਆ ਰਹਿੰਦਾ ਹੈ। ਕੌਣ ਹੈ ਜੋ ਇਸ ਕੀਰਤਨ ਵਾਲੇ ਸੱਚ ਦਾ ਸੂਰਜ ਮੁੜ ਉਦਯ ਕਰੇ; ਕੌਣ ਹੈ ਜੋ ਮੁੜ ਕੌਮ ਨੂੰ ਅਨਹਦ ਧੁਨੀ ਰੁਜੂਅ ਕਰੇ:

**ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥** *[ਸਿਰੀ ਰਾਗ ਮਹਲਾ ੪-੭੦*

ਕੌਣ ਹੈ ਜੋ ਮਿਥਿਆ ਦੇ ਭਵਸਾਗਰ ਤੋਂ ਪਾਰ ਉਤਾਰਾ ਕਰੇ? ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਵੱਲ ਹੀ ਇਸ਼ਾਰਾ ਕੀਤਾ ਸੀ:

**ਮਹਾ ਬਿਖਮੁ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ ॥**
**ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ ॥** *[ਨਟ ਨਾਰਾਇਣ ਮਹਲਾ ੫-੪*

ਤੇ ਇਹ ਵੀ ਕਿਹਾ ਸੀ:

**ਗੁਰੁ ਨਾਨਕ ਜਾਕਉ ਭਇਆ ਦਇਆਲਾ ॥ ਸੋ ਜਨੁ ਹੋਆ ਸਦਾ ਨਿਹਾਲਾ ॥** *[ਆਸਾ ਮਹਲਾ ੫-੧੦੦*

ਕਵੀ ਇਕਬਾਲ ਨੇ ਵੀ ਇਸ ਗੱਲ ਦੀ ਪੁਸ਼ਟੀ ਕੀਤੀ ਸੀ, ਉਸ ਨੇ ਵੀ ਹਿੰਦੁਸਤਾਨ ਦੀਆਂ ਧਾਰਮਿਕ ਉਲਝਣਾਂ ਨੂੰ ਦੇਖ ਕੇ ਗੁਰੂ ਨਾਨਕ ਦੀ ਵਾਹਦਾਨੀਅਤ ਵੱਲ ਇਸ਼ਾਰਾ ਕੀਤਾ ਸੀ। ਉਸ ਕਿਹਾ :—

*ਫਿਰ ਉਠੀ ਆਖ਼ਰ ਸਦਾ ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦੇ ਕਾਮਲ ਨੇ ਜਗਾਯਾ ਖ਼ਾਬ ਸੇ।*

ਇਹ ਮਰਦ ਕਾਮਲ, ਬਕੌਲ ਇਕਬਾਲ, ਗੁਰੂ ਨਾਨਕ ਸੀ।

## ੪

ਇਹੋ ਤੌਹੀਦ ਦੀ ਸਦਾ ਪੰਜਾਬ ਤੋਂ ਬਗ਼ਦਾਦ ਵਿਚ ਜਾ ਬਾਬੇ ਨੇ ਲਾਈ। ਉਹ ਬਾਂਗ ਦਿੱਤੀ ਜਿਸ ਵਿਚ ਇਕ ਅਕਾਲ ਦਾ ਨਾਅਰਾ ਸੀ। ਇਹ ਸੰਗੀਤਕ ਨਾਅਰਾ ਸੀ। ਸੰਗੀਤ ਕੀ ਵਸਤੂ ਹੈ ? ਇਹ ਇਕ ਮੂਲ ਆਧਾਰ ਸ਼ੈ ਹੈ, ਜਿਸ ਨਾਲ ਕੁਦਰਤ ਦੀ ਦਿਲ-ਧਾਪ ਚਲ ਰਹੀ ਹੈ। ਕਾਰਲਾਈਲ ਨੇ ਕਿਹਾ ਸੀ :

See deep enough and you see musically; the heart of nature being everywhere music, if you can only reach it. [Carlyle, *Hero & Hero Worship*

ਇਸ ਦਾ ਮਤਲਬ ਹੈ : 'ਕਾਫ਼ੀ ਡੂੰਘਾ ਤਕ, ਤਦ ਤੇਰਾ ਤੱਕਣਾ ਹੀ ਸੰਗੀਤਕ ਹੋ ਜਾਵੇਗਾ, ਤੈਨੂੰ ਮਲੂਮ ਹੋ ਜਾਵੇਗਾ ਕਿ ਕੁਦਰਤ ਦਾ ਦਿਲ ਹਰ ਥਾਂ ਉੱਤੇ ਇਕ ਨਾਦ ਦੇ ਰੂਪ ਵਿਚ ਵੱਜ ਰਿਹਾ ਹੈ, ਜੇ ਕਿਸੇ ਤਰ੍ਹਾਂ ਤੇਰੀ ਪਹੁੰਚ ਉਥੋਂ ਤਕ ਹੋ ਸਕੇ'। ਕੁਦਰਤ ਦਾ ਇਹ ਜੀਉਂਦਾ 'ਦਿਲ ਧੜਕਦਾ' ਨਾਦ ਮਨੁੱਖ ਦੀ ਗਤਿ ਤੋਂ ਪਰੇ ਹੈ। ਉਸ ਦੀ ਪਹੁੰਚ ਉਥੋਂ ਤਕ ਨਹੀਂ। ਜੇ ਇਸ ਦੀ ਪਹੁੰਚ ਉਥੋਂ ਤਕ ਹੁੰਦੀ ਤਾਂ ਇਸ ਨੂੰ ਪ੍ਰਤੱਖ ਹੋ ਜਾਂਦਾ ਕਿ ਰਾਗ ਤੇ ਅਨੁਰਾਗ ਇਕੋ ਹੀ ਗੱਲ ਹੈ ਜਿਸਦਾ ਪਸਾਰਾ ਸਾਰੇ ਬ੍ਰਹਿਮੰਡ ਵਿਚ ਹੈ :

**ਜਤ੍ਰ ਤਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ ॥** *[ਜਾਪ, ਪਾ: ੧੦-੫੦*

ਪਰ ਇਸ ਟਿਕਾਣੇ ਪਹੁੰਚਣ ਦਾ ਰਾਹ ਕਿਹੜਾ ਹੈ ? ਜੇ ਇਸ ਰਾਹੇ ਪਹੁੰਚਣ ਦਾ ਆਪਣਾ ਨਿਰਬਲ ਯਤਨ ਸਮਰੱਥ ਨਹੀਂ ਤਾਂ ਗੁਰੂ ਨਾਨਕ ਦੀ ਸਰੋਦ ਵਿਚ ਇਹ ਅਸਰ ਜ਼ਰੂਰ ਸੀ ਕਿ ਉਹ ਆਪਣੇ ਤੌਹੀਦ ਦੀ ਬਾਂਗ ਵਿਚ ਸਾਰੀ ਨਗਰੀ ਨੂੰ ਉਸ ਨਾਦ ਰੂਪੀ ਕੁਦਰਤੀ 'ਦਿਲ-ਧੜਕ' ਤਕ ਪਹੁੰਚਾ ਦੇਵੇ। ਪਲੇਟੋ ਨੇ ਕਿਹਾ ਸੀ :

Music and rhythm find their way into the secret places of the soul. *[The Republic, Book III*

ਕਿ ਰੂਹ ਦੇ ਮਰਮ ਅਸਥਾਨਾਂ ਅੰਦਰ ਜੇ ਕੋਈ ਚੀਜ਼ ਪਹੁੰਚ ਸਕਦੀ ਹੈ ਤਾਂ ਉਹ ਸੰਗੀਤਕ ਸੁਰ ਤੇ ਲਯ ਹੀ ਹੈ।

ਗੁਰੂ ਨਾਨਕ ਸਾਹਿਬ ਜੀ ਨੇ ਜਿਸ ਨਾਮ ਦਾ ਪ੍ਰਚਾਰ ਕੀਤਾ ਹੈ, ਅੰਦਰਲੇ ਪਾਸੇ ਵੱਲ ਉਸਦਾ ਰੂਪ ਸੰਗੀਤਕ ਹੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾਮ ਅਤੇ ਕੀਰਤਨ ਦੀ ਕਲਿਜੁਗ ਵਿਚ ਅਭੇਦਤਾ ਰੱਖ ਕੇ ਹੀ ਫ਼ੁਰਮਾਇਆ ਸੀ :

**ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥** *[ਮਾਰੂ ਸੋਲਹੇ, ਮਹਲਾ ੫-੫*

ਮੁੜ ਇਸ ਗੱਲ ਨੂੰ ਵਧੇਰੇ ਸਪੱਸ਼ਟ ਕੀਤਾ :

**ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥** *[ਬਿਲਾਵਲ ਮਹਲਾ ੫-੭੧*

ਸ੍ਰੀਮਾਨ ਭਾਈ ਸਾਹਿਬ ਵੀਰ ਸਿੰਘ ਜੀ ਨੇ ਨਾਮ ਤੇ ਕੀਰਤਨ ਦੀ ਅੰਦਰੋਂ ਵਾਰ ਏਕਤਾ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ ਹੈ :

'ਯਾਦ ਸਜਣ ਦੀ' ਹਰਦਮ ਰਹਿੰਦੀ ਲਹਿ ਗਈ ਡੂੰਘੇ ਥਾਈਂ,
ਵਾਂਗ ਸੰਗੀਤ ਲਹਿਰਦੀ ਅੰਦਰ ਬਣ ਗਈ 'ਰਾਗ ਇਲਾਹੀ'।
ਦਾਰੂ ਵਾਂਗ ਸਰੂਰ ਚਾੜ੍ਹਦੀ, ਤਰਬ ਵਾਂਗ ਥੱਰਰਾਵੇ,
ਖਿੱਚੇ ਤੇ ਰਸਭਿੰਨੀ ਕਸ ਕੇ, ਲੱਗੇ ਫਿਰ ਸੁਖਦਾਈ ॥ *[ਤ੍ਰੇਲ ਤੁਪਕੇ*

# ੫

ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਗ਼ਦਾਦ ਜਾਣ ਦਾ ਜ਼ਿਕਰ ਕਰ ਰਹੇ ਸਾਂ, ਉਹਨਾਂ ਦੇ ਨਾਲ ਭਾਈ ਮਰਦਾਨਾ ਸੀ। ਐਉਂ ਲੱਗਦਾ ਹੈ ਕਿ ਮਰਦਾਨਾ ਹਰ ਥਾਂ 'ਤੇ ਉਹਨਾਂ ਦੇ ਨਾਲ ਹੀ ਗਿਆ ਹੈ। ਮਰਦਾਨਾ ਉਹਨਾਂ ਦੀ ਸੰਸਾਰ ਯਾਤਰਾ ਦਾ ਹੀ ਇਕ ਹਿੱਸਾ ਲੱਗਦਾ ਹੈ, ਇਕ ਨਾ ਅਲੱਗ ਹੋਣ ਵਾਲਾ ਜੁਜ਼। ਕੀ ਮਰਦਾਨਾ ਉਹਨਾਂ ਦਾ ਭਗਤ ਸੀ? ਕੀ ਸਿੱਖ ਸੀ ਜਾਂ ਚੇਲਾ ਸੀ? ਹੋਰ ਜੁ ਕੁਝ ਵੀ ਹੋਵੇ ਉਹਨਾਂ ਦੇ ਹਰ ਵਕਤ ਦਾ ਸਾਥੀ ਹੋਣ ਕਰਕੇ ਸਖਾ ਜ਼ਰੂਰ ਸੀ। ਇਹੋ ਉਸ ਵਿਚ ਵਾਧਾ ਸੀ ਕਿ ਉਸਦੀ ਹੈਸੀਅਤ ਇਕ ਦੋਸਤ ਦੀ, ਇਕ ਮਿੱਤਰ ਦੀ ਵੀ ਸੀ, ਜਿਸ ਨਾਲ ਉਹ ਆਪ ਹੱਸ ਖੇਡ ਸਕਦੇ ਸਨ, ਠੱਠਾ ਮਖ਼ੌਲ ਕਰ ਸਕਦੇ ਸਨ। ਕੀ ਐਡੇ ਪੈਗ਼ੰਬਰਾਂ ਨੂੰ ਵੀ ਦੋਸਤ ਦੀ ਲੋੜ ਹੁੰਦੀ ਹੈ? ਇਕ ਪੁਰਾਤਨ ਕਥਾ ਹੈ ਕਿ ਇਕ ਵੇਰ ਭਗਵਾਨ ਕ੍ਰਿਸ਼ਨ ਦੇਵਤਿਆਂ ਦੀ ਮਦਦ ਲਈ ਇਕ ਯੁੱਧ ਵਿਚ ਸ਼ਾਮਲ ਹੋਇਆ। ਕ੍ਰਿਸ਼ਨ ਦੀ ਸਹਾਇਤਾ ਨਾਲ ਦੇਵਤਿਆਂ ਦੀ ਫ਼ਤਹਿ ਹੋਈ। ਦੇਵਤਿਆਂ ਨੇ ਕ੍ਰਿਸ਼ਨ ਨੂੰ ਆਖਿਆ: ਤੁਸੀਂ ਕੁਝ ਵਰ ਮੰਗੋ। ਕ੍ਰਿਸ਼ਨ ਨੂੰ ਕਿਸ ਚੀਜ਼ ਦੀ ਥੁੜ ਸੀ ਜੋ ਵਰਦਾਨ ਨਾਲ ਪੂਰੀ ਕਰਦਾ? ਉਸ ਕੋਲ ਸਭ ਕੁਝ ਸੀ, ਉਹ ਆਪ ਸਭ ਨੂੰ ਦੇਣ ਵਾਲਾ ਸੀ। ਪਰ ਜੇ ਉਹ ਵਰ ਨਹੀਂ ਮੰਗਦਾ ਤਾਂ ਦੇਵਤੇ ਸਰਾਪ ਦੇ ਦੇਣਗੇ, ਜਿਸ ਨਾਲ ਹਾਨੀ ਦਾ ਡਰ ਹੈ। ਕ੍ਰਿਸ਼ਨ ਨੇ ਸੋਚ ਕੇ ਛੇਕੜ ਇਕ ਚੀਜ਼ ਮੰਗੀ, ਕਹਿਣ ਲੱਗਾ: ਮੈਨੂੰ ਇਹ ਵਰਦਾਨ ਦਿਉ ਕਿ ਮੇਰੀ ਅਰਜਨ ਨਾਲ ਦੋਸਤੀ ਤੋੜ ਤੀਕ ਨਿਭ ਜਾਵੇ। ਕ੍ਰਿਸ਼ਨ, ਜੋ ਭਗਵਾਨ ਕਰਕੇ ਪੂਜਿਆ ਜਾਂਦਾ ਸੀ, ਲੱਛਮੀ ਜਿਸਦੀ ਸੇਵਾ ਵਿਚ ਖੜੋਤੀ ਰਹਿੰਦੀ ਸੀ, ਰਿਧੀਆਂ ਸਿਧੀਆਂ ਜਿਸਦੇ ਵੱਸ ਵਿਚ ਸਨ, ਉਸ ਕ੍ਰਿਸ਼ਨ ਨੂੰ ਵੀ ਜੇ ਕਿਸੇ ਚੀਜ਼ ਦੀ ਲੋੜ ਸੀ ਤਾਂ ਇਸ ਦੋਸਤੀ ਦੇ ਜਜ਼ਬੇ ਦੀ ਸੰਭਾਲ। ਕਬੀਰ ਵੀ ਦੋਸਤ ਹੀ ਲੱਭਦਾ ਫਿਰਦਾ ਸੀ ਜਿਸ ਵੇਲੇ ਉਸਨੇ ਇਹ ਆਖਿਆ:

**ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥**
**ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕ ਬਜਾਇ॥੧੧੩॥** *[ਸਲੋਕ ਕਬੀਰ*

ਭਾਵ ਇਹ ਕਿ ਮੈਂ ਸਾਰਾ ਜੱਗ ਫਿਰਿਆ ਦੋਸਤ ਦੀ ਤਲਾਸ਼ ਵਿਚ, ਮੋਢੇ ਉੱਤੇ ਢੋਲ (ਮਾਂਦਲ) ਚੁੱਕਿਆ ਹੋਇਆ ਸੀ (ਤੇ ਡੌਂਡੀ ਪਿੱਟ ਰਿਹਾ ਸਾਂ) ਪਰ ਸਾਰੀ ਦੁਨੀਆਂ ਠੋਕ ਵਜਾ ਕੇ ਦੇਖ ਲਈ ਹੈ (ਅਸਲੀ ਮਿੱਤਰ ਨਹੀਂ ਲੱਭਾ)।

ਫਰੀਦ ਜੀ ਦਾ ਦੁੱਖ ਮਿੱਤਰਹੀਨ ਹੋਣ ਵਿਚ ਹੋਰ ਵੀ ਡੂੰਘਾ ਹੈ:

**ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥**
**ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਾ ਮਾ ਪਿਰੀ॥੮੭॥** *[ਸਲੋਕ ਫਰੀਦ*

ਪਿਆਰੇ ਸਜਣ ਦੀ ਤਲਾਸ਼ ਵਿਚ ਮੈਂ ਮਾਲੀਹ ਦੀ ਅੱਗ ਵਾਕੁਰ ਧੁੱਖ ਰਿਹਾ ਹਾਂ। ਗੱਲਾਂ ਵਿਚ ਪੂਰੇ ਉਤਰਣ ਵਾਲੇ ਤਾਂ ਵੀਹ ਦੋਸਤ ਮਿਲ ਜਾਂਦੇ ਹਨ, ਪਰ ਜੋ ਪੜਤਾਲ ਵਿਚ ਠੀਕ ਬੈਠੇ, ਐਸਾ ਇਕ ਨਹੀਂ ਮਿਲਿਆ।

ਗੁਰੂ ਅਮਰ ਦਾਸ ਜੀ ਦੀ ਦੋਸਤ ਦੀ ਜ਼ਰੂਰਤ ਮਹਿਸੂਸ ਕਰਦੇ ਸਨ, ਉਨ੍ਹਾਂ ਦਾ ਬਚਨ ਹੈ:

**ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ॥**
**ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ॥** *[ਸਲੋਕ ਵਾਰਾਂ ਤੇ ਵਧੀਕ ਮ: ੩-੯੬*

ਪਰ ਦੋਸਤ ਲੱਭਦਾ ਕਿਉਂ ਨਹੀਂ? ਇਸ ਵਿਚ ਬਾਧਾ ਕੀ ਹੈ? ਬੜੀਆਂ ਬੜੀਆਂ ਦੋਸਤੀਆਂ ਦੇਖੀਆਂ ਹਨ ਜੋ ਪੈਸੇ ਪਿੱਛੇ ਟੁੱਟ ਜਾਂਦੀਆਂ ਹਨ। ਦੁਨੀਆਂਦਾਰਾਂ ਦੀ ਮਿੱਤਰਤਾ ਹੁੰਦੀ ਹੀ ਹੈ ਕਿਸੇ ਸੰਸਾਰਕ ਫ਼ਾਇਦੇ ਦੇ ਖ਼ਿਆਲ ਤੋਂ, ਤਦੇ ਹੀ ਗੁਰਵਾਕ ਹੈ:

**ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥**
**ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥** *[ਰਾਮਕਲੀ ਵਾਰ ਮ: ੫-੫*

ਪਰ ਜੋ ਦੋਸਤੀ ਗੁਰੂ ਨਾਨਕ ਦੀ ਮਰਦਾਨੇ ਨਾਲ ਸੀ ਉਹ ਮਾਇਆ ਦਾ ਸੰਬੰਧ ਨਹੀਂ ਸੀ। ਉਨ੍ਹਾਂ ਦੋਨਾਂ ਦੀ ਦੁਨੀਆਂ ਵੱਖਰੀ ਸੀ, ਉਹ ਮਾਇਆ ਦੇ ਪੜਦੇ ਪਿੱਛੇ ਹੁਨਰ ਦੇ ਘਰ ਵਿਚ ਇਕ ਸੁਰ ਸਨ। ਉਨ੍ਹਾਂ ਦੀ ਆਵਾਜ਼

ਇਕ ਸੁਰ ਸੀ। ਉਨ੍ਹਾਂ ਦਾ ਮਨ ਵੀ ਇਕ ਸੁਰ ਹੋ ਜਾਂਦਾ ਸੀ। ਉਨ੍ਹਾਂ ਦਾ ਸੰਬੰਧ 'ਸੁਰ ਸੰਬੰਧ' ਸੀ। ਫ਼ਰਕ ਸਿਰਫ਼ ਇਤਨਾ ਸੀ ਕਿ ਬਾਬਾ ਸੁਰ ਤੋਂ ਉਪਰ ਉਠ ਜਾਂਦਾ ਸੀ*, ਸ਼ਬਦ ਤੋਂ ਅਨਹਤ ਸ਼ਬਦ ਵਿਚ ਚਲਾ ਜਾਂਦਾ ਸੀ, ਹੁਨਰ ਤੋਂ ਉਠ ਕੇ ਸੁੰਨ ਵਿਚ ਚਲਾ ਜਾਂਦਾ ਸੀ, ਉਹ ਅਨਹਤ ਸੁੰਨ ਵਿਚ ਪਰਮਾਤਮਾ ਨਾਲ ਇਕ ਰੂਪ ਵਿਚਰਦਾ ਸੀ:

**ਅਨਹਤ ਸੁੰਨਿ ਰਤੇ ਸੇ ਕੈਸੇ॥ ਜਿਸ ਤੇ ਉਪਜੇ ਤਿਸ ਹੀ ਜੈਸੇ॥** *[ਰਾਮ: ਮ: ੧—ਸਿਧ ਗੋਸਟਿ-੫੨*

## ੬

ਅਸੀਂ ਪਿੱਛੇ ਦੇਖ ਆਏ ਹਾਂ ਕਿ ਕਲਿਜੁਗ ਨੂੰ ਦੇਖ ਕੇ ਮਰਦਾਨਾ ਡਰ ਗਿਆ। ਉਹ ਭੁੱਲ ਗਿਆ, ਉਸਨੂੰ ਯਾਦ ਨਾ ਰਿਹਾ ਕਿ ਕਲਿਜੁਗ ਦਾ ਇਲਾਜ ਕੀ ਹੈ, ਉਹ ਹੈ ਕੀਰਤਨ, ਜੋ ਉਸਦੇ ਪਾਸ ਮੌਜੂਦ ਸੀ। ਇਹੋ ਗੱਲ ਬਾਬਾ ਯਾਦ ਕਰਾਉਣ ਵਾਸਤੇ, ਦ੍ਰਿੜਾਉਣ ਵਾਸਤੇ, ਅਭਿਆਸ ਕਰਾਉਣ ਵਾਸਤੇ ਆਇਆ। ਗੁਰੂ ਬਾਬੇ ਦੀ ਦੋਸਤੀ ਮਰਦਾਨੇ ਨਾਲ ਸੰਕੇਤ ਸੀ ਸੁਰਤ ਤੇ ਸ਼ਬਦ ਦੇ ਮਿਲਾਪ ਦਾ। ਬਾਬਾ ਸ਼ਬਦ ਰੂਪ ਸੀ, ਮਰਦਾਨਾ ਸੁਰਤ ਸੀ। ਸੁਰਤ ਭੁੱਲ ਜਾਂਦੀ ਸੀ, ਕਲਜੁਗ ਆ ਜਾਂਦਾ ਸੀ। ਸੁਰਤ ਡਰ ਜਾਂਦੀ ਸੀ, ਸ਼ਬਦ ਦੀ ਤਾਰ ਤੋਂ ਟੁੱਟ ਜਾਂਦੀ ਸੀ, ਸ਼ੋਰ ਪਾਉਣ ਲੱਗ ਜਾਂਦੀ ਸੀ। ਬਾਬੇ ਨੇ ਮਰਦਾਨੇ ਨੂੰ ਇਹੋ ਗੱਲ ਸਮਝਾਈ ਕਿ 'ਡਰ ਨਾ' ਤੇ ਕਿਹਾ:

**ਡਰੀਐ ਜੇ ਡਰੁ ਹੋਵੈ ਹੋਰੁ॥ ਡਰਿ ਡਰਿ ਡਰਣਾ ਮਨ ਕਾ ਸੋਰੁ॥** *[ਗਉੜੀ ਮ: ੧-੨*

ਡਰ ਤੋਂ ਸ਼ੋਰ ਪ੍ਰਾਪਤ ਹੁੰਦਾ ਹੈ, ਸ਼ੋਰ ਤੋਂ ਡਰ ਮਿਲਦਾ ਹੈ। ਜਿਤਨਾ ਸ਼ੋਰ ਜ਼ਿਆਦਾ ਪਾਉਂਦਾ ਹੈ ਉਤਨਾ ਡਰ ਵੱਧ ਜਾਂਦਾ ਹੈ। ਸ਼ੋਰ ਤੇ ਡਰ ਆਪਸ ਵਿਚ ਇਕ ਚੱਕਰ ਵਾਂਗ 'ਸੰਗਲ ਬਧ' ਹੋ ਜਾਂਦੇ ਹਨ। ਜੇ ਡਰੇ ਨਾ ਤਾਂ ਇਹ ਸਿਲਸਿਲਾ ਟੁੱਟ ਸਕਦਾ ਹੈ। ਪਰ ਡਰੇ ਕਿਵੇਂ ਨਾ? ਜੇ ਸ਼ੋਰ ਦੇ ਉਲਟ ਬਿਰਤੀ ਧਾਰਨ ਕਰੇ। ਸ਼ੋਰ ਹੈ Disharmony, ਬੇਸੁਰਾਪਨ; ਇਸਦਾ ਉਲਟ ਹੈ Harmony, ਸੁਰੀਲਾਪਨ। ਇਹੋ ਕੀਰਤਨ ਹੈ, ਇਹੋ ਸੰਗੀਤ ਹੈ।

ਅੰਤਰ ਆਤਮੇ ਸੁਰਤ ਸ਼ਬਦ ਵਿਚ ਜੁੜ ਜਾਏ, ਇਹ ਨਾਮ ਕੀਰਤਨ ਹੈ:

**ਨਾਨਕੁ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ॥** *[ਸਾਰੰਗ ਮ: ੫-੧੨੨*

ਇਹ ਅੰਦਰ ਦੀ Harmony ਹੈ, ਅੰਤਰ ਸੁਰੀਲਤਾ ਹੈ। ਇਹ ਹੁਨਰ ਹੈ। ਇਹ ਮਜ਼੍ਹਬ ਦਾ ਹੁਨਰ ਹੈ, ਜੋ ਨਾਦ ਬ੍ਰਹਮ ਨੂੰ ਸਾਖਯਾਤ ਕਰ ਲੈਂਦਾ ਹੈ।

ਜਰਮਨ ਫ਼ਿਲਾਸਫ਼ਰ ਸ਼ੈਲਿੰਗ ਨੇ ਕਿਹਾ ਸੀ:

Art religion and revelation are one and the something superior even to philosophy. Philosophy conceives God; Art is God. [Schelling

## ੭

ਕ੍ਰਿਸ਼ਨ ਦਾ ਦੇਵਤਿਆਂ ਕੋਲੋਂ ਮਿੱਤਰਤਾ ਬਾਬਤ ਵਰ ਮੰਗਣਾ ਅਜੀਬ ਘਟਨਾ ਸੀ। ਦੇਵਤਿਆਂ ਕੋਲ ਸ਼ਾਇਦ ਇਹ ਚੀਜ਼ ਹੈ ਹੀ ਨਹੀਂ ਸੀ। ਉਨ੍ਹਾਂ ਨੂੰ ਦੋਸਤੀ ਦੇ ਸੁਆਦ ਦਾ ਪਤਾ ਹੀ ਨਹੀਂ ਸੀ। ਦੇਵਤੇ ਉਮਰਾਂ ਬੱਧੀ ਆਪਸ ਵਿਚ ਲੜਦੇ ਰਹੇ, ਵਿਸਾਹ-ਘਾਤ ਕਰਦੇ ਰਹੇ, ਮਿੱਤਰ-ਘਾਤ ਹੁੰਦੇ ਰਹੇ। ਸ਼ਿਵ ਜੀ, ਵਿਸ਼ਨੂੰ, ਬ੍ਰਹਮਾ, ਅਗਨੀ ਇਨ੍ਹਾਂ ਦੇ ਪਰਸਪਰ ਝਗੜਿਆਂ ਨਾਲ ਪੁਰਾਣ ਭਰੇ ਪਏ ਹਨ। ਸ਼ਿਵ ਨੇ ਇਕ ਵਾਰ ਬ੍ਰਹਮਾਂ ਦਾ ਪੰਜਵਾਂ ਸਿਰ ਹੀ ਕੱਟ ਦਿੱਤਾ ਸੀ। ਕੇਵਲ ਕ੍ਰਿਸ਼ਨ ਨੂੰ, ਸਿਰਫ਼ ਉਸੇ ਨੂੰ ਪਤਾ ਸੀ ਕਿ ਦੋਸਤੀ ਕੀ ਚੀਜ਼ ਹੈ? ਉਸਨੇ ਆਪਣੇ ਬਾਲ ਸਖਾ ਸੁਦਾਮੇ ਨਾਲ ਕੈਸਾ ਮਿੱਤਰਤਾ ਦਾ ਵਰਤਾਉ ਕੀਤਾ ਜੋ ਉਹ ਕਿਸੇ ਭਗਤ ਨਾਲ ਨਹੀਂ ਸੀ ਕਰ ਸਕਿਆ।

---

* *ਇਸ ਬੇਆਵਾਜ਼ ਗੀਤ ਨੂੰ ਪਰਖਣ ਲਈ ਬੜਾ Sensitive ਕਵੀ ਚਾਹੀਦਾ ਹੈ:*
*Heard melodies are sweet, but those unheard are sweeter.....* [Keats

ਕ੍ਰਿਸ਼ਨ ਦੀ ਇਸ ਮੰਗ ਉੱਤੇ ਦੇਵਤਿਆਂ ਦਾ ਜ਼ਰੂਰ ਤ੍ਰਾਹ ਨਿਕਲ ਗਿਆ ਹੋਣਾ ਹੈ। ਸਾਹਿਤ ਇਤਿਹਾਸ ਵਿਚ ਸ਼ਾਇਦ ਦੂਜੀ ਵੇਰ ਦੇਵਤਿਆਂ ਦਾ ਤ੍ਰਾਹ ਉਸ ਵੇਲੇ ਨਿਕਲਿਆ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਵਰ ਮੰਗਿਆ:

**ਹੇ ਰਵਿ ਹੇ ਸਸਿ ਹੇ ਕਰੁਣਾ ਨਿਧਿ ਮੇਰੀ ਅਬੈ ਬਿਨਤੀ ਸੁਨ ਲੀਜੈ।**
**ਔਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤ ਹੌਂ ਚਿਤ ਮੈ ਸੋਈ ਕੀਜੈ।**
**ਸ਼ਸਤ੍ਰਨ ਸੌਂ ਅਤਿ ਹੀ ਰਣ ਭੀਤਰ ਜੂਝ ਮਰੋਂ ਤਉ ਸਾਚ ਪਤੀਜੈ।**
**ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸਯਾਮ ਇਹੈ ਬਰ ਦੀਜੈ।** *[ਪਾ: ੧੦, ਕ੍ਰਿਸ਼ਨਾ ਅਵਤਾਰ ੧੯੯੯*

ਰਵਿ ਤੇ ਸਸਿ ਦੇਵਤੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਕੋਲੋਂ ਕੀ ਮੰਗਿਆ ਜੰਗ ਵਿਚ ਜੂਝ ਮਰਨਾ। 'ਮਰਨਾ'! ਇਸ ਗੱਲ ਤੋਂ ਦੇਵਤੇ ਡਰਦੇ ਸਨ, ਕੰਬਦੇ ਸਨ, ਤਾਂ ਕਿ ਮਰੀਏ ਨਾ। ਉਨ੍ਹਾਂ ਸਮੁੰਦਰ ਰਿੜਕਿਆ ਕਿ ਉਸ ਵਿਚੋਂ ਕੋਈ ਐਸੀ ਦਵਾਈ ਨਿਕਲ ਆਵੇ ਜਿਸ ਨਾਲ ਉਹ ਮਰਨ ਨਾ। ਉਹ ਦਵਾਈ ਨਿਕਲ ਆਈ। ਉਸਦਾ ਨਾਂ ਉਹਨਾਂ 'ਅੰਮ੍ਰਿਤ' ਰੱਖਿਆ। ਉਸ ਅੰਮ੍ਰਿਤ ਦੀ ਵੰਡ ਉੱਤੇ ਫੇਰ ਲੜਾਈ ਤੇ ਚਾਲਾਕੀਆਂ ਸ਼ੁਰੂ ਹੋ ਗਈਆਂ। ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੂਝ ਮਰਨ ਦਾ ਵਰ ਮੰਗਦੇ ਹਨ, ਸਾਰੇ ਦੇਵ ਗਣ ਦਾ ਤ੍ਰਾਹ ਨਿਕਲ ਜਾਂਦਾ ਹੈ। ਉਹ ਗੁਰੂ ਬਲਵਾਨ ਸੀ, ਉਸਨੇ ਮੌਤ ਦੇ ਡਰ ਉੱਤੇ ਫਤਹਿ ਪਾਈ ਹੋਈ ਸੀ। ਉਹ ਦੇਵਤਿਆਂ ਨਾਲ ਵੀ ਮਖ਼ੌਲ ਕਰ ਸਕਦਾ ਸੀ, ਜਿਸ ਤਰ੍ਹਾਂ ਉਹ ਮੌਤ ਨਾਲ ਮਖ਼ੌਲ ਕਰਦਾ ਸੀ।

ਪਰ ਖ਼ੈਰ, ਅਸੀਂ ਮੰਨ ਲੈਂਦੇ ਹਾਂ ਕਿ ਕ੍ਰਿਸ਼ਨ ਦੀ ਦੋਸਤੀ ਦੇਵਤਿਆਂ ਦੇ ਵਰ ਕਰਕੇ ਨਿਭ ਗਈ। ਅਰਜਨ ਡਰ ਜਾਂਦਾ ਸੀ, ਪਰ ਕ੍ਰਿਸ਼ਨ ਉਸਦੇ ਹੱਥ ਵਿਚ ਧਨੁੱਖ ਫੜਾ ਦਿੰਦਾ ਸੀ। ਕ੍ਰਿਸ਼ਨ ਜਦ ਇਸ ਮਾਤ-ਲੋਕ ਤੋਂ ਚੜ੍ਹਾਈ ਕਰ ਜਾਂਦਾ ਹੈ ਤਾਂ ਅਰਜਨ ਨੂੰ ਬਹੁਤ ਦੁੱਖ ਹੁੰਦਾ ਹੈ। ਮਹਾਂਭਾਰਤ ਵਿਚ ਅਰਜਨ ਦਾ ਰੁਦਨ ਲਿਖਿਆ ਹੈ:

ਭਗਵਾਨ ਸ੍ਰੀ ਕ੍ਰਿਸ਼ਨ ਨੂੰ ਨਾ ਦੇਖ ਕਰ ਮੈਨੂੰ ਬੜਾ ਦੁੱਖ ਹੋ ਰਿਹਾ ਹੈ, ਸਿਰ ਚਕਰਾ ਰਿਹਾ ਹੈ, ਚਿਤ ਅਤਿਅੰਤ ਉਦਵਿਗਨ ਹੋ ਗਿਆ ਹੈ। ਇਕ ਖਿਨ ਵੀ ਸ਼ਾਂਤੀ ਨਹੀਂ ਮਿਲਦੀ। ਜਨਾਰਦਨ ਦੇ ਬਿਨਾਂ ਹੁਣ ਮੈਂ ਜੀਉਂਦਾ ਨਹੀਂ ਰਹਿ ਸਕਦਾ। *[ਮਹਾਂਭਾਰਤ ਮੌ: ੮੧, ੨੨-੨੩*

ਸ਼ਾਇਦ ਅਰਜਨ ਉਸ ਵੇਲੇ ਪ੍ਰਾਣ ਤਿਆਗ ਦਿੰਦਾ, ਪਰ ਵਿਆਸ ਜੀ ਸ਼ਾਂਤੀ ਦਿੰਦੇ ਹਨ ਤੇ ਸਮਝਾਉਂਦੇ ਹਨ:

ਇਸ ਪ੍ਰਿਥਵੀ ਦਾ ਭਾਰ ਉਤਾਰਨ ਦੇ ਵਾਸਤੇ ਹੀ ਉਨ੍ਹਾਂ ਨੇ ਜਨਮ ਲਿਆ ਸੀ, ਉਹ ਕੰਮ ਪੂਰਾ ਹੋ ਗਿਆ, ਉਸਦੇ ਹੋਣ ਨਾਲ ਹੀ ਉਹ ਆਪਣੇ ਸਥਾਨ ਨੂੰ ਚਲੇ ਗਏ। *[ਮਹਾਂਭਾਰਤ ਮੌ: ੮੧, ੨੯-੩੦*

ਕ੍ਰਿਸ਼ਨ ਦਾ ਦੁੱਖ ਅਰਜਨ ਨੂੰ ਬਹੁਤ ਸੀ। ਵਿਆਸ ਦੇ ਸਮਝਾਉਣ ਦੇ ਬਾਵਜੂਦ ਅਰਜਨ ਸੰਭਲ ਨਹੀਂ ਸਕਿਆ। ਆਖ਼ਰ ਕਈ ਜਿਚ-ਵਿਚੀਆਂ ਦੇ ਬਾਅਦ ਪੰਜਾਂ ਭਰਾਵਾਂ ਨੇ ਰਾਜ ਨਾ ਕਰਨ ਦਾ ਫ਼ੈਸਲਾ ਕੀਤਾ। ਉਹ ਹਿਮਾਲੇ ਵਿਚ ਚਲੇ ਗਏ ਤੇ ਦ੍ਰੋਪਤੀ ਸਮੇਤ ਬਰਫ਼ਾਂ ਵਿਚ ਗਲ ਕੇ ਮਰ ਗਏ।

ਅਰਜਨ ਕ੍ਰਿਸ਼ਨ ਬਗ਼ੈਰ ਨਹੀਂ ਸੀ ਰਹਿ ਸਕਦਾ।

ਪਾਂਡਵਾਂ ਦਾ ਮਰ ਜਾਣਾ ਇਹ ਹਿੰਦੁਸਤਾਨ ਦੀ ਅਗਲੀ ਤ੍ਵਾਰੀਖ਼ ਲਈ ਬੜਾ ਹਾਨੀਕਾਰਕ ਹੋਇਆ। ਮਹਾਂਭਾਰਤ ਦੇ ਯੁੱਧ ਬਾਅਦ ਮੁਲਕ ਵਿਚ ਇਕ ਚਕ੍ਰਵਰਤੀ ਯੁਧਿਸ਼ਟਰ ਦਾ ਰਾਜ ਸਥਾਪਤ ਹੋ ਗਿਆ ਸੀ ਜੋ ਨਸ਼ਟ ਹੋ ਗਿਆ। ਮਹਾਂਭਾਰਤ ਦੇ ਯੁੱਧ ਦਾ ਨਤੀਜਾ ਕੀ ਨਿਕਲਿਆ? ਕਈ ਲੱਖ ਆਦਮੀ ਮੈਦਾਨ ਵਿਚ ਮਾਰੇ ਗਏ। ਹਿੱਸਾ ਲੈਣ ਵਾਲਿਆਂ ਵਿਚੋਂ ਗਿਣਤੀ ਦੇ ਟਾਂਵੇਂ ਬੰਦੇ ਬਚੇ ਸਨ। ਇਕ ਕ੍ਰਿਸ਼ਨ ਬਚਿਆ ਜੋ ਜੰਗਲ ਵਿਚ ਸੁੱਤਾ, ਗ਼ਲਤੀ ਨਾਲ ਇਕ ਸ਼ਿਕਾਰੀ ਦੇ ਹੱਥੋਂ ਮਾਰਿਆ ਗਿਆ। ਪੰਜੇ ਪਾਂਡੋ ਬਚੇ ਸਨ ਜੋ ਦ੍ਰੋਪਤੀ ਸਮੇਤ ਹਿਮਾਲੇ ਵਿਚ ਬਿਰਹੋਂ ਅਗਨੀ ਨੂੰ ਠਾਰਦੇ ਬਰਫ਼ਾਂ ਵਿਚ ਗਲ ਗਏ। ਅੰਧ ਰਾਜਾ ਧ੍ਰਿਤਰਾਸ਼ਟਰ ਤੇ ਉਸ ਦੀ ਰਾਣੀ ਬਚੇ ਸਨ ਜੋ ਅਤਿਅੰਤ ਸ਼ੋਕਾਂਤੁਰ ਹੋ ਕੁੰਤੀ ਸਮੇਤ ਜੰਗਲ ਵਿਚ ਚਲੇ ਗਏ ਤੇ ਉਥੇ ਬਨ ਨੂੰ ਅੱਗ ਲੱਗ ਜਾਣ ਨਾਲ ਦਾਵਾਨਲ ਅਗਨ ਦੀ ਭੇਟ ਹੋ ਗਏ।

ਹਿੰਦੁਸਤਾਨ ਦਾ ਪਹਿਲਾ ਚਕਰਵਰਤੀ ਰਾਜ ਪੂਰੇ ਦਾ ਪੂਰਾ ਨਸ਼ਟ ਹੋ ਗਿਆ। ਯੁਧਿਸ਼ਟਰ ਦੇ 'ਰਾਜਸੂ ਯੱਗ' ਤੇ 'ਅਸ਼੍ਵਮੇਧ ਯੱਗ' ਜੋ ਚਕ੍ਰਵਰਤੀ ਰਾਜਿਆਂ ਦੇ ਚਿੰਨ੍ਹ ਅਤੇ ਅਧਿਕਾਰ ਹਨ, ਫਲੀਭੂਤ ਨਾ ਹੋਏ। ਉਸ ਵੇਲੇ ਤੋਂ ਲੈ ਕੇ ਹੁਣ ਤਕ ਭਾਰਤ ਦੀ ਤ੍ਵਾਰੀਖ਼ ਬਾਰ ਬਾਰ ਇਹੋ ਗੱਲ ਦੁਹਰਾਉਂਦੀ ਰਹਿੰਦੀ ਹੈ ਕਿ ਕਿਸ ਤਰ੍ਹਾਂ ਇਹ ਮੁਲਕ ਇਕ ਝੰਡੇ ਤੇ ਇਕ ਛਤਰ ਹੇਠ ਆਇਆ ਹੋਇਆ ਹਰ ਵੇਰ ਮੁੜ ਖੇਰੂੰ ਖੇਰੂੰ ਹੋ ਜਾਂਦਾ ਹੈ।

## ੮

ਮੈਂ ਕਹਿ ਰਿਹਾ ਸਾਂ ਕਿ ਮਰਦਾਨਾ ਸੰਕੇਤ ਹੈ ਉਸ ਹੁਨਰ ਦਾ ਜਿਸਨੇ ਕਲਿਜੁਗ ਉੱਤੇ ਫ਼ਤਹਿ ਪਾਉਣੀ ਸੀ। ਉਹ ਪਹਿਲਾ ਆਦਮੀ ਸੀ ਜਿਸਦਾ ਮਨ ਗੁਰੂ ਨੇ ਸ੍ਵਰ ਬ੍ਰਹਮ ਨਾਲ ਵਿਭੂਸ਼ਤ ਕਰ ਦਿੱਤਾ ਸੀ। ਮਰਦਾਨਾ ਸੇਵਕ ਸੀ, ਸਿੱਖ ਸੀ, ਚੇਲਾ ਸੀ, ਰਾਗੀ ਸੀ, ਰਬਾਬੀ ਸੀ, ਪਰ ਜੋ ਕੁਝ ਵੀ ਸੀ ਉਹ ਇਸ ਗੱਲ ਦਾ ਮਾਣ ਜ਼ਰੂਰ ਰੱਖਦਾ ਸੀ ਕਿ ਗੁਰੂ ਦਾ ਦੋਸਤ ਸੀ। ਬਾਬਾ ਵੀ ਉਸੇ ਨੂੰ ਦੋਸਤ ਸਮਝਦਾ ਸੀ ਜਿਸ ਨਾਲ ਉਸਦਾ ਦਿਲ ਮਿਲ ਗਿਆ ਹੈ:

**ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ॥** *[ਤਿਲੰਗ ਮਹਲਾ ੧ ਅਸਟ: ੧*

ਗੁਰੂ ਜੀ ਨੇ ਵੀ ਦੋਸਤ ਨੀਵੀਂ ਜਾਤਿ ਵਿਚੋਂ, ਡੂਮ ਕੌਮ ਵਿਚੋਂ ਚੁਣਿਆ, ਕਿਉਂ?

ਅੰਜੀਲ ਵਿਚ ਲਿਖਿਆ ਹੈ:*

ਬਾਬਾ ਨੀਚੋਂ ਉਚ ਕਰਨ ਵਾਲਾ ਗੋਬਿੰਦ ਸੀ। ਇਹ ਉਹੋ ਬਾਬਾ ਸੀ ਜਿਸ ਕਲਿਜੁਗ ਵਿਚ ਨਾਮ ਕੀਰਤਨ ਨੂੰ ਸੁਰਜੀਤ ਕੀਤਾ, ਜਿਸ ਸ਼ੂਦਰਾਂ ਦਾ ਉਧਾਰ ਕੀਤਾ, ਜਿਸ ਨੇ ਡੂੰਮ ਜਾਤ ਵਿਚੋਂ ਆਪਣਾ ਸਖਾ ਲੱਭਿਆ ਤੇ ਉਸ ਨਾਲ ਅਭੇਦ ਵਰਤਿਆ। ਇਸੇ ਕਰਕੇ ਗੁਰੂ ਰਾਮਦਾਸ ਜੀ ਨੇ ਕਿਹਾ ਸੀ:

**ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ॥**

*[ਕਾਨੜਾ ਮਹਲਾ ੪-੧੧*

.....but God chose the foolish things of the world, that he might put to shame them that are wise, and God chose the weak things of the world that he might put to shame the things that are strong. *[1, Corinthians 1, 26-27*

ਮਰਦਾਨਾ ਅਖ਼ੀਰ ਤਕ ਬਾਬੇ ਨਾਲ ਨਿਭਿਆ, ਮਰਦਾਨੇ ਦਾ ਅੰਤ ਕਿਥੇ ਹੋਇਆ, ਇਸ ਵਿਚ ਸਿਆਣਿਆਂ ਦਾ ਮਤਿਭੇਦ ਹੈ। ਕਈਆਂ ਨੇ ਕੁਰੱਮ ਦਰਿਆ ਦੇ ਕਿਨਾਰੇ ਅਫ਼ਗ਼ਾਨਿਸਤਾਨ ਵਿਚ ਸਿੱਧ ਕੀਤਾ, ਕਈਆਂ ਦਾ ਖ਼ਿਆਲ ਹੋਰ ਹੈ। ਮੈਕਾਲਫ਼ ਸਾਹਿਬ ਨੇ ਲਿਖਿਆ ਹੈ:

ਗੁਰੂ ਜੀ ਨੇ ਮਰਦਾਨੇ ਨੂੰ ਕਿਹਾ—"ਬ੍ਰਾਹਮਣ ਦੀ ਦੇਹੀ ਜਲ ਪ੍ਰਵਾਹ ਕੀਤੀ ਜਾਂਦੀ ਹੈ, ਖੱਤ੍ਰੀ ਦੀ ਅੱਗ ਵਿਚ ਸਾੜੀ ਜਾਂਦੀ ਹੈ, ਵੈਸ਼ ਦੀ ਪੌਣ ਵਿਚ ਸੁੱਟੀ ਜਾਂਦੀ ਹੈ ਅਤੇ ਸ਼ੂਦਰ ਦੀ ਦਬਾਈ ਜਾਂਦੀ ਹੈ। ਤੇਰੀ ਦੇਹੀ ਨੂੰ ਜਿੱਦਾਂ ਤੂੰ ਕਹੇਂ ਤੇਰੀ ਇੱਛਾ ਅਨੁਸਾਰ ਕਰਾਂਗੇ।" ਮਰਦਾਨੇ ਨੇ ਉੱਤਰ ਦਿੱਤਾ: "ਮਹਾਰਾਜ! ਤੁਹਾਡੇ ਉਪਦੇਸ਼ ਨਾਲ ਮੇਰਾ ਦੇਹ ਅਭਿਮਾਨ ਉਕਾ ਹੀ ਦੂਰ ਹੋ ਗਿਆ ਹੈ। ਚੌਹਾਂ ਵਰਨਾਂ ਦੀਆਂ ਦੇਹੀਆਂ ਦੇ ਅੰਤਮ ਸੰਸਕਾਰ ਦੇ ਢੰਗ ਵੀ ਹੰਕਾਰ ਨਾਲ ਸੰਬੰਧ ਰੱਖਦੇ ਹਨ। ਮੈਂ ਤਾਂ ਆਪਣੇ ਆਤਮਾ ਨੂੰ ਕੇਵਲ ਆਪਣੇ ਸਰੀਰ ਦਾ ਸਾਖੀ ਸਮਝਦਾ ਹਾਂ ਅਤੇ ਮੈਨੂੰ ਦੇਹੀ ਦਾ ਖ਼ਿਆਲ ਹੀ ਨਹੀਂ। ਜਿਵੇਂ ਤੁਹਾਡੀ ਇੱਛਾ ਹੋਵੇ ਤਿਵੇਂ ਹੀ ਕਰੋ।" ਤਦ ਗੁਰੂ

---

* *ਬਲਕਿ ਖ਼ੁਦਾ ਨੇ ਦੁਨੀਆਂ ਕੇ ਬੇਵਕੂਫ਼ੋਂ ਕੋ ਚੁਨ ਲੀਆ ਕਿ ਹਕੀਮੋਂ ਕੋ ਸ਼ਰਮਿੰਦਾ ਕਰੇ ਔਰ ਖ਼ੁਦਾ ਨੇ ਦੁਨੀਆਂ ਕੇ ਕਮਜ਼ੋਰੋਂ ਕੋ ਚੁਨ ਲੀਆ ਕਿ ਜ਼ੋਰਆਵਰੋਂ ਕੋ ਸ਼ਰਮਿੰਦਾ ਕਰੇ; ਔਰ ਖ਼ੁਦਾ ਨੇ ਦੁਨੀਆਂ ਕੇ ਕਮੀਨੋਂ ਔਰ ਹਕੀਰੋਂ ਕੋ ਬਲਕਿ ਬੇਵਜੂਦੋਂ ਕੋ ਚੁਨ ਲੀਆ ਕਿ ਮੌਜੂਦੋਂ ਕੋ ਨੇਸਤ ਕਰੇ, ਤਾਂਕਿ ਕੋਈ ਬਸ਼ਰ ਖ਼ੁਦਾ ਕੇ ਸਾਹਮਨੇ ਫ਼ਖ਼ਰ ਨਾ ਕਰੇ।*

*[ਅੰਜੀਲ ਮੁਕੱਦਸ, ਤਰਜਮਾ, ਬ੍ਰਿਟਿਸ਼ ਐਂਡ ਫ਼ਾਰਨ ਬਾਈਬਲ ਸੁਸਾਇਟੀ, ਲਾਹੌਰ*

ਜੀ ਨੇ ਕਿਹਾ: "ਕੀ ਤੇਰੀ ਸਮਾਧ ਬਣਾ ਕੇ ਤੈਨੂੰ ਜਗਤ ਵਿਚ ਮਸ਼ਹੂਰ ਕਰੀਏ ?" ਮਰਦਾਨੇ ਨੇ ਕਿਹਾ: ਜਦ ਮੇਰਾ ਆਤਮਾ ਸਰੀਰ ਰੂਪੀ ਸਮਾਧ ਵਿਚੋਂ ਨਿਕਲ ਜਾਵੇਗਾ ਤਾਂ ਉਸਨੂੰ ਫਿਰ ਪੱਥਰ ਦੀ ਸਮਾਧ ਵਿਚ ਕਿਉਂ ਪਾਂਵਦੇ ਹੋ ?" ਗੁਰੂ ਜੀ ਨੇ ਕਿਹਾ: "ਤੂੰ ਬ੍ਰਹਮ ਨੂੰ ਪਛਾਣਿਆ ਹੈ ਇਸ ਲਈ ਤੂੰ (ਅਸਲੀ) ਬ੍ਰਾਹਮਣ ਹੈਂ, ਅਸੀਂ ਤੇਰੀ ਦੇਹੀ ਰਾਵੀ ਦਰਿਆ ਵਿਚ ਜਲ ਪ੍ਰਵਾਹ ਕਰਾਂਗੇ*।"

ਮਰਦਾਨੇ ਦੇ ਦਿਹਾਂਤ ਦੀ ਤਾਰੀਖ਼ ਬਾਬਤ ਵੀ ਮਤਿਭੇਦ ਹੈ। ਪਰ ਆਮ ਖ਼ਿਆਲ, ਥੋੜ੍ਹੇ ਕੁ ਐਧਰ ਉਧਰ ਦੇ ਫ਼ਰਕ ਦੇ ਸੰਨ ੧੫੩੪ ਈ. ਦਾ ਕਰਦੇ ਹਨ। ਜੇ ਇਹ ਗੱਲ ਠੀਕ ਮੰਨ ਲਈ ਜਾਵੇ ਤਾਂ ਇਸਦਾ ਮਤਲਬ ਹੈ ਕਿ ਮਰਦਾਨਾ ਆਪਣੇ ਮਿੱਤਰ ਗੁਰੂ ਬਾਬੇ ਨੂੰ ਕੇਵਲ ਪੰਜ ਕੁ ਸਾਲ ਦਾ ਵਿਛੋੜਾ ਦੇ ਕੇ ਗਿਆ। ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਦੇ ਵਿਛੋੜੇ ਨੂੰ ਕਿਸ ਤਰ੍ਹਾਂ ਮਹਿਸੂਸ ਕੀਤਾ, ਇਸਨੂੰ ਕੌਣ ਦੱਸ ਸਕਦਾ ਹੈ, ਇਸਦੇ ਸਮਝਣ ਲਈ ਕੋਈ ਨਬੀਆਂ ਵਾਲਾ ਦਿਲ ਤੇ ਪੈਗ਼ੰਬਰਾਂ ਵਾਲਾ ਦਿਮਾਗ਼ ਚਾਹੀਦਾ ਹੈ। ਅਸੀਂ ਆਪਣੀ ਤੁੱਛ ਬੁੱਧੀ ਨਾਲ ਉਸ ਵਲਵਲੇ ਨੂੰ ਕਲਪਿਤ ਨਹੀਂ ਕਰ ਸਕਦੇ। ਪਰ ਇਤਨਾ ਕੁ ਕਹਿਣ ਉੱਤੇ ਸਾਹਸ ਉਠ ਪੈਂਦਾ ਹੈ ਕਿ ਅੰਤ ਵੇਲੇ ਮਰਦਾਨੇ ਦੀ ਦੇਹ ਨਿਰਜਿੰਦ ਪਈ ਹੈ: ਕੋਲ ਰਬਾਬ ਹੈ, ਬਾਬਾ ਕਹਿ ਰਿਹਾ ਹੈ:

**ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ॥** *[ਰਾਮਕਲੀ ਮਹਲਾ ੧ ਦਖਣੀ ਓਅੰਕਾਰ-੩੨*

ਆਪਣਾ ਵਿਛੋੜਾ ਘਟ ਕਰਨ ਲਈ ਉਹ ਫੇਰ ਕਹਿ ਰਿਹਾ ਹੈ:

ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ॥

**ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ॥** *[ਰਾਮਕਲੀ ਦਖਣੀ ਓਅੰਕਾਰ ਮ: ੧-੩੧*

ਕੀ ਮਰਦਾਨਾ ਰਬਾਬੀ ਸੀ ? ਨਹੀਂ, ਉਹ ਆਪ ਰਬਾਬ ਹੀ ਸੀ। ਉਸਦੀ ਦੇਹ ਰਬਾਬ ਦੀ ਤਾਰ ਸੀ। ਉਸਦਾ ਮਰਨਾ ਕੇਵਲ ਰਬਾਬ ਦੀ ਤਾਰ ਟੁਟਣੀ ਸੀ। ਰਬਾਬ ਸਾਬਤ ਹੈ। ਚਾਹੇ ਤਾਰ ਟੁੱਟਣ ਕਰਕੇ ਵੱਜਦੀ ਨਹੀਂ। ਪਰ ਤਾਰ ਦਾ ਟੁੱਟਣਾ ਤਾਂ ਮਾਮੂਲੀ ਗੱਲ ਹੈ:

**ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ॥ ਵਿਛੁੜਿਆ ਮੇਲੈ ਪ੍ਰਭੁ ਨਾਨਕ ਕਰਿ ਸੰਜੋਗ॥**

*[ਰਾਮ: ਦਖਣੀ ਓਅੰਕਾਰ ਮ: ੧-੩੨*

ਮਰਦਾਨਾ ਰਬਾਬ ਰੂਪ ਹੋ ਕੇ ਵੱਜ ਗਿਆ ਸੀ। ਉਸਦਾ ਕੀਰਤਨ ਜੁਗ ਪਲਟ ਗਿਆ ਸੀ। ਰਬਾਬ ਕਲਿਜੁਗ ਨੂੰ ਸਤਿਜੁਗ ਕਰ ਦਿੰਦੀ ਸੀ। ਮਰਦਾਨੇ ਦੀ ਰਬਾਬ ਵਿਚ ਚੌਥਾ ਪੜਦਾ ਸੀ ਜੋ ਫ਼ਾਰਾਬੀ ਦੇ ਵਾਜੇ ਵਿਚ ਨਹੀਂ ਸੀ। ਇਹ ਚੌਥਾ ਪੜਦਾ ਅਨਹਦ ਦੀ ਗਤਿ ਨਾਲ ਸੁਰ ਅਭੇਦ ਹੋ ਕੇ ਵੱਜ ਉਠਦਾ ਸੀ, ਜਾਂ ਐਉਂ ਕਹੋ ਕਿ ਅਨਹਦ ਸ਼ਬਦ ਹੀ ਇਸ ਰਬਾਬ ਨੂੰ ਵਜਾਉਂਦਾ ਸੀ:

**ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਦੁ ਵਜਾਵੈ॥** *[ਆਸਾ ਮ: ੫-੪੩*

---

* *ਮੈਕਾਲਿਫ, ਪੰਜਾਬੀ ਤਰਜਮਾ ਸਿੱਖ ਇਤਿਹਾਸ, (ਫੁਲਵਾੜੀ ਏਜੰਸੀ)*

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਭਲੋ ਭਲੋ ਰੇ ਕੀਰਤਨੀਆ॥ ਰਾਮ ਰਮਾ ਰਾਮਾ ਗੁਨ ਗਾਉ॥

[ਰਾ: ਮ: ੫-੮

ਗੁਰਮਤਿ ਸੰਗੀਤ ਪਰ ਹੁਣ ਤੀਕ ਮਿਲੀ ਖੋਜ ਦਾ

## ਭਾਗ ਦੂਜਾ

# ਰਤਨ ਸੰਗੀਤ ਭੰਡਾਰ

ਕ੍ਰਿਤ

**ਰਾਗ ਮਾਸਟਰ ਭਾਈ ਪ੍ਰੇਮ ਸਿੰਘ ਜੀ**

ਇਸ ਪੁਸਤਕ ਵਿਚ ਗੁਰਬਾਣੀ ਦੇ ਸ਼ਬਦਾਂ ਦੀ ਗਿਣਤੀ, ਰਾਗਾਂ ਦੇ ਲੱਛਣ ਦਰਜ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਰੇਕ ਰਾਗ ਦੇ ਇਕ ਇਕ ਸ਼ਬਦ ਦੇ ਵਜਾਉਣ ਦਾ ਢੰਗ ਵਰਣਿਤ ਹੈ। ਤਬਲੇ ਦੇ ਤਾਲ ਵੀ ਦਿੱਤੇ ਹਨ ਤੇ ਨੌਂ ਧੁਨਾਂ ਲਾਉਣ ਦੀਆਂ ਸਰਗਮਾਂ ਲਿਖੀਆਂ ਹਨ।

# ਸੂਚਨਾ

ਇਹ ਪੁਸਤਕ ਦੇ ਕਰਤਾ ਭਾਈ ਪ੍ਰੇਮ ਸਿੰਘ ਜੀ ਰਿਆਸਤ ਪਟਿਆਲਾ ਦੇ ਦਰਬਾਰੀ ਕਵੀ ਤੇ ਰਾਗੀ ਸਨ। ਜਦ ਆਪ ਸ੍ਰੀ ਅੰਮ੍ਰਿਤਸਰ ਜੀ ਆ ਰਹੇ ਤਾਂ ਇਥੇ ਆਪ ਨੇ ਇਹ ਪੁਸਤਕ ਆਪਣੇ ਸੁਹਾਵਣੇ ਬਿਰਧਾਮਨ ਵਿਚ ਰਚੀ। ਆਪ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਕੀਰਤਨ ਦੀ ਬਖ਼ਸ਼ਿਸ਼ ਪ੍ਰਾਪਤ ਹੋਏ ਖਾਨਦਾਨ ਵਿਚੋਂ ਸਨ, ਜਿਵੇਂ ਆਪ ਦੱਸਦੇ ਹਨ:

**ਗੁਰ ਅਰਜਨ ਬਖਸੀਸ ਸੇ ਕਵਿਕੁਲ ਮੇਂ ਭੋ ਰਾਗ॥**
**ਸਤ ਪੀੜੀਆਂ ਸ਼ਬਦ ਪੜ ਆਈ ਅਜ ਦਿਨ ਲਾਗ॥**

ਰਸੀਏ ਗੁਣਵਾਨ ਵਿਚ ਦਿਲੀ ਨਿੰਮ੍ਰਤਾ ਦੀ ਸਿਫ਼ਤ ਹੁੰਦੀ ਹੈ। ਆਪ ਜੀ ਦਾ ਸੁਭਾਉ ਬੜੀ ਨਿੰਮ੍ਰਤਾ ਵਾਲਾ ਸੀ, ਜੋ ਆਪ ਜੀ ਦੀ ਰਚਨਾ ਤੋਂ ਸਫੁਟ ਹੈ।

ਯਥਾ:

**ਨਹਿ ਕੁਛ ਬਿਦਯਾ ਬਲ ਅਤੇ ਸੁੱਧ ਬੁੱਧ ਨਹਿ ਕਾਇ।**
**ਕੇਵਲ ਪ੍ਰੇਮ ਹੁਲਾਸ ਸੋਂ ਰਤਨ ਸੰਗੀਤ ਬਨਾਇ।.....**
**ਭੂਲ ਚੂਕ ਜੋ ਹੋਇ ਮਮ ਸੋਧ ਲੇਹਿ ਬੁਧਮਾਨ।**
**ਬਾਲ ਬੁੱਧ ਮੁਹਿ ਜਾਨ ਕੇ ਬਖਸ਼ੋ ਗੁਣੀ ਸੁਜਾਨ॥**

ਇਸ ਗ੍ਰੰਥ ਦੇ ਰਚਨ ਦਾ ਸਮਾਂ ਪੂਰਨਮਾਸ਼ੀ ਸਾਵਨ ੧੯੭੧ ਬਿਕ੍ਰਮੀ ਵਿਚ ਆਰੰਭ ਕਰਕੇ ਪੂਰਨਮਾਸ਼ੀ ਸਾਵਨ ੧੯੭੨ ਬਿਕ੍ਰਮੀ ਵਿਚ ਸੰਪੂਰਨ ਕਰਨਾ ਦੱਸਿਆ ਹੈ। ਪੁਸਤਕ ਦਾ ਨਾਉਂ ਗ੍ਰੰਥ ਦੇ ਆਰੰਭ ਵਿਚ 'ਗੁਰਮਤਿ ਸੰਗੀਤ ਅਥਵਾ ਗੁਰਮਤਿ ਰਤਨ ਭੰਡਾਰ' ਦਿੱਤਾ ਹੈ। ਪਰ ਮਾਸਟਰ ਸੁੰਦਰ ਸਿੰਘ ਜੀ ਦੀ ਪੁਸਤਕ ਜੋ ੯ ਸਾਲ ਇਸ ਤੋਂ ਪਹਿਲੇ ੧੯੧੩ ਵਿਚ ਛਪ ਚੁੱਕੀ ਸੀ, ਉਸਦਾ ਨਾਉਂ ਵੀ 'ਗੁਰਮਤਿ ਸੰਗੀਤ' ਹੈ। ਇਸ ਪੁਸਤਕ ਦਾ ਦੂਜਾ ਨਾਉਂ 'ਗੁਰਮਤਿ ਰਤਨ ਭੰਡਾਰ' ਵੀ ਆਰੰਭ ਵਿਚ ਲਿਖਿਆ ਹੈ ਪਰ ਕਵੀ ਜੀ ਨੇ ਆਪ ਚਾਰ ਪੰਜ ਵੇਰ ਕਵਿਤਾ ਦੇ ਲਹਿਰਾਉ ਵਿਚ ਇਸ ਪੁਸਤਕ ਦਾ ਮਿੱਠਾ ਮਿੱਠਾ ਨਾਉਂ 'ਰਤਨ ਸੰਗੀਤ ਭੰਡਾਰ' ਉਕਾਰਿਆ ਹੈ।

**ਯਥਾ: ਰਤਨ ਸੰਗੀਤ ਭੰਡਾਰ ਮੇਂ ਰਾਗੋਂ ਜਸ ਨ੍ਰਿੰਕਾਰ॥**
**ਤਥਾ: ਰਤਨ ਸੰਗੀਤ ਭੰਡਾਰ ਜੋ ਗੁਰਯਸ ਕੇ ਯੁਤ ਹੋਇ॥**
**ਤਥਾ: ਸੰਧਰ ਗੋਤੀ ਜਿਮੀਂਦਾਰ ਪ੍ਰੇਮ ਸਿੰਘ ਕਵਿ ਦਾਸ।**
**ਰਤਨ ਭੰਡਾਰ ਸੰਗੀਤ ਦਾ ਕੀਨਾ ਜਿਨੇ ਪ੍ਰਕਾਸ਼॥**

ਸੋ ਇਹੋ ਕਵੀ ਜੀ ਨੂੰ ਪਿਆਰਾ ਲੱਗਣ ਵਾਲਾ ਨਾਮ 'ਰਤਨ ਸੰਗੀਤ ਭੰਡਾਰ' ਤੇ ਆਰੰਭ ਵਿਚ ਦਿੱਤਾ ਨਾਮ 'ਗੁਰਮਤਿ ਸੰਗੀਤ' ਮਿਲਾ ਕੇ 'ਗੁਰਮਤਿ ਰਤਨ ਸੰਗੀਤ ਭੰਡਾਰ' ਨਾਮ ਰੱਖਿਆ ਹੈ।

ਇਹ ਪੁਸਤਕ ਪਹਿਲੀ ਵੇਰ ਸਿੰਘ ਸਾਹਿਬ ਮਹਾਰਾਜ ਸਿੰਘ ਜੀ ਦੇ ਸਾਹਿਬਜ਼ਾਦੇ ਬਾਬਾ ਰਘੁਬੀਰ ਸਿੰਘ ਜੀ ਦੇ ਉੱਦਮ ਨਾਲ ਗੁਰਮਤਿ ਪ੍ਰੈੱਸ ਸ੍ਰੀ ਅੰਮ੍ਰਿਤਸਰ ਵਿਚ ੧੯੨੨ ਵਿਚ ਛਪੀ।

ਦੂਜੀ ਵੇਰ ਸ੍ਰੀਮਾਨ ਪ੍ਰਬੰਧਕ ਸਾਹਿਬ ਜੀ ਡੇਰਾ ਮਹਾਰਾਜ ਸਿੰਘ ਜੀ ਤੋਂ ਆਗਿਆ ਲੈ ਕੇ ਚੀਫ਼ ਖ਼ਾਲਸਾ ਦੀਵਾਨ ਨੇ ਸੰਗੀਤ ਦੇ ਖੋਜੀਆਂ ਤੇ ਕੀਰਤਨ ਦੇ ਸ਼ੌਕ ਵਾਲਿਆਂ ਲਈ ੧੯੫੮ ਵਿਚ ਛਾਪੀ।

*ਸੰਪਾਦਕ*

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਗੁਰਮਤਿ ਰਤਨ (ਸੰਗੀਤ) ਭੰਡਾਰ

## ਗੁਰਬਾਣੀ ਗਾਵਹੁ ਭਾਈ॥ ਇਹ ਸਫਲ ਸਦਾ ਸੁਖਦਾਈ॥

### ੧ੴ ਸਤਿਗੁਰ ਪ੍ਰਸਾਦਿ॥

ਗੁਰਬਾਣੀ ਦਾ ਖ਼ਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਗ ਵਿਦਿਆ ਦਾ ਭਾਰੀ ਸੰਗੀਤ ਹੈ, ਜਿਸਦੇ ਵਿਚ ਰਾਗ ਨਾਦ ਦੀ ਤਾਰੀਫ਼ ਹੈ (ਰਾਗ ਨਾਦ ਸਭ ਸਚ ਹੈ ਕੀਮਤ ਕਹੀ ਨ ਜਾਇ॥) (ਰਾਗ) ਅਮੋਲਕ ਪਦਾਰਥ ਸਰਬ ਵਿਦਯਾਓਂ ਮੇਂ ਸਿਰਮੌਰ ਅਤੇ ਰੂਹ ਦੀ ਗ਼ਿਜ਼ਾ ਹੈ, ਜਿਸਨੂੰ ਮਿਰਗ ਸ੍ਰਪਾਦਿਕ* ਸ੍ਰਵਨ ਕਰਦੇ ਹੋਏ ਮਗਨ ਹੋ ਕੇ ਸਰੀਰ ਦੀ ਸੁੱਧ ਭੁੱਲ ਜਾਂਦੇ ਹਨ। ਰਾਗ ਨੂੰ ਪਿਆਰਾ ਸਮਝ ਕੇ ਤੱਦਰੂਪ ਹੋ ਜਾਂਦੇ ਹਨ। ਗੁਰੂ ਜੀ ਨੇ ਲਿਖਿਆ ਹੈ "ਨਾਦ ਭ੍ਰਮੇ ਜੈਸੇ ਮਿਰਗਾਏ॥ ਪ੍ਰਾਨ ਤਜੇ ਵਾਕੋ ਧਿਆਨ ਨ ਜਾਏ॥" ਸੰਗੀਤ ਗ੍ਰੰਥਾਂ ਵਿਚ ਲਿਖਿਆ ਹੈ ਕਿ ਸੁੱਕੇ ਬ੍ਰਿਛ ਰਾਗ ਸ੍ਰਵਣ ਸੇ ਹਰੇ ਹੋ ਜਾਂਦੇ ਹਨ।

**ਦੋਹਰਾ॥ ਜੋ ਨਰ ਸੂਚੇ ਗਾਵਹੀ ਸਾਚੇ ਸੁਰੋਂ ਅਲਾਪ।**
**ਹਰੇ ਬਿਰਖ ਹੋ ਜਾਵਹੀ ਸੂਕੇ ਹੋਇ ਜੋ ਆਪ॥**

ਪਿਛਲੇ ਜ਼ਮਾਨੇ ਦੇ ਲੋਕ ਇਸ ਵਿਦਿਆ ਨੂੰ ਜਾਣਦੇ ਸਨ। ਹਕੀਮ ਲੋਕ ਰਾਗ ਸੁਣਾ ਕੇ ਰੋਗੀ ਦਾ ਰੋਗ ਦੂਰ ਕਰ ਦਿੰਦੇ ਸਨ ਅਰ ਰਿਖੀਆਂ ਨੇ ਤਾਂ ਇਸ ਵਿਦਿਆ ਨੂੰ ਸਿੱਧ ਕੀਤਾ ਹੋਇਆ ਸੀ। ਰਾਗ ਗਾਇਨ ਕਰਕੇ ਪੱਥਰ ਪਿਘਲਾ ਦਿੰਦੇ ਅਤੇ ਮ੍ਰਿਗਾਂ ਨੂੰ ਬੁਲਾ ਲੈਂਦੇ ਅਤੇ ਰਾਗ ਗਾ ਕੇ ਈਸ਼ਵਰ ਦੇ ਧਿਆਨ ਵਿਚ ਜੁੜਦੇ। ਪਰਮਾਤਮਾ ਨੇ ਖ਼ਾਸ ਕਰ ਇਹ ਵਿਦਿਆ ਰਚੀ ਵੀ ਈਸ਼ਵਰ ਉਪਾਸਨਾ ਵਾਸਤੇ ਹੀ ਸੀ। ਕਲਿਜੁਗੀ ਜੀਵਾਂ ਨੇ ਇਸ ਨੂੰ ਐਸਾ ਰੋਲਿਆ ਜੈਸੇ ਅੰਮ੍ਰਿਤ ਭੋਜਨ ਵਿਚ ਕੋਈ ਜ਼ਹਿਰ ਮਿਲਾ ਦੇਵੇ। ਜੁ ਗੰਦੇ ਗੀਤ ਇਸ ਵਿਚ ਗਾਵਨ ਲੱਗ ਪਏ। ਕੁਝ ਚਿਰ 'ਤੋਂ ਇਹ ਵਿਦਿਆ ਸਮੇਂ ਦੇ ਪ੍ਰਭਾਵ ਕਰ ਲੁਪਤ ਹੋ ਗਈ। ਗੁਰੂ ਜੀ ਨੇ ਇਸ ਵਿਦਿਆ ਨਿਮਾਣੀ ਹੋਈ ਨੂੰ ਮਾਣ ਵਾਲੀ ਕੀਤਾ। ਆਪਣੀ ਬਾਣੀ ਸਾਰੀ ਰਾਗਾਂ ਵਿਚ ਉਚਰੀ† ਅਤੇ ਗੰਦੇ ਗੀਤ ਹਟਾ ਕੇ ਹੁਕਮ ਦਿੱਤਾ ਕਿ "ਗੁਰਬਾਣੀ ਗਾਵੋ ਇਹੁ ਸਫਲੀ ਹੈ, ਹਮੇਸ਼ਾ ਤੁਸਾਂ ਨੂੰ ਸੁਖ ਦੇਵੇਗੀ"‡ ਅੰਤ ਨੂੰ ਉਧਾਰ ਹੋਣਾ ਵੀ ਦੱਸਿਆ। ਯਥਾ :—ਗਾਵਤ ਉਧਰੇ ਸੁਣਤੇ ਉਧਰੇ ਬਿਨਸੇ ਪਾਪ ਘਨੇਰੇ॥" ਗੁਰੂ ਜੀ ਨੇ ਇਸ ਵਿਦਿਆ ਦੇ ਉਖੜੇ ਹੋਏ ਪੈਰ ਐਸੇ ਜਮਾਏ ਜੋ ਰਹਿੰਦੀ ਦੁਨੀਆਂ ਤਕ ਕੋਈ ਨਾ ਉਖੇੜ ਸਕੇ। ਰਾਗ ਦੀ ਟਕਸਾਲ ਕਾਇਮ ਕਰਕੇ ਟਕਸਾਲੀ ਰਾਗੀਆਂ ਨੂੰ ਆਪ ਗੁਰੂ ਅਰਜਨ ਸਾਹਿਬ ਜੀ ਨੇ ਸ਼ਬਦਾਂ ਦੀਆਂ ਰੀਤਾਂ, ਪੜਤਾਲਾਂ ਛੰਦਾਂ ਤੇ ਪਉੜੀਆਂ ਵਾਰ§ ਦੀਆਂ ਵਕਤ ਵਕਤ ਦੀਆਂ ਸਿਖਾਈਆਂ। ਦਰਬਾਰਾਂ, ਦੀਵਾਨਾਂ ਵਿਚ ਰਾਗ ਸ਼ਬਦ ਕੀਰਤਨ ਕਰਨ ਵਾਸਤੇ ਕਾਇਮ ਕੀਤੇ ਜੋ ਹੁਣ ਤਕ ਸਭ ਲੋਕ ਦੇਖਦੇ ਹਨ।

ਬਹੁਤ ਪ੍ਰੇਮੀਆਂ ਦੇ ਚਿਤ ਵਿਚ ਕਈ ਚਿਰ ਤੋਂ ਇਹ ਚਾਹ ਸੀ ਕਿ ਗੁਰਬਾਣੀ ਦੇ ਸ਼ਬਦਾਂ ਦੀ ਗਿਣਤੀ

* *ਸਰਪ ਆਦਿਕ।*
† *ਉਚਾਰੀ*
‡ *ਗੁਰਬਾਣੀ ਗਾਵਹੁ ਭਾਈ॥ ਇਹ ਸਫਲ ਸਦਾ ਸੁਖਦਾਈ॥*
§ *ਵਾਰਾਂ।*

ਅਤੇ ਜਿਨ੍ਹਾਂ ਰਾਗਾਂ ਵਿਚ ਸ਼ਬਦ ਉਚਾਰੇ ਹਨ, ਉਨ੍ਹਾਂ ਰਾਗਾਂ ਦੇ ਲੱਖਣ ਅਤੇ ਹਰੇਕ ਰਾਗ ਵਿਚ ਸ਼ਬਦ ਦੀ ਰੀਤ ਜਿਸ ਦੀ ਸਰਗਮ ਨੀਚੇ ਹੋਵੇ। ਲੱਖਣ ਜੋ ਹੋਵੇ ਉਸ ਵਿਚ ਰਾਗ ਦੇ ਬਾਦੀ ਆਦਿਕ ਅਤੇ ਤੀਬਰ ਕੋਮਲ ਸੁਰ ਆਰੋਹੀ ਅਵਰੋਹੀ ਮੌਸਮ ਵਕਤ ਤਾਸੀਰ ਦਿਖਲਾਈ ਜਾਵੇ। ਐਸਾ ਇਕ ਗੁਰੂ ਘਰ ਦਾ ਸੰਗੀਤ ਬਣ ਜਾਵੇ ਜਿਸ ਵਿਚ ਰਾਗ ਦਾ ਪੂਰਾ ਪੂਰਾ ਕਾਇਦਾ ਆ ਜਾਵੇ, ਜਿਸਨੂੰ ਪੜ੍ਹ ਕੇ ਸਭ ਲੋਕ ਲਾਭ ਉਠਾਵਨ। ਐਸਾ ਵਿਚਾਰ ਕਰਕੇ ਸਾਧ ਸੰਗਤ ਨੇ ਦਾਸ ਨੂੰ ਬਹੁਤ ਸਾਰੀ ਪ੍ਰੇਰਨਾ ਕੀਤੀ। ਖਾਸ ਕਰਕੇ ਸ੍ਰੀਮਾਨ ਮਾਸਟਰ ਹਰੀ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਨੇ ਐਸੇ ਗ੍ਰੰਥ ਦੀ ਬਹੁਤ ਭਾਰੀ ਜ਼ਰੂਰਤ ਪ੍ਰਗਟ ਕੀਤੀ। ਭਾਵੇਂ ਇਹ ਕੰਮ ਬੜਾ ਕਠਿਨ ਸੀ, ਪਰ ਗੁਰੂ ਕੀ ਓਟ ਲੈਂਦਿਆਂ ਹੋਇਆਂ ਇਸ ਗ੍ਰੰਥ ਦਾ ਆਰੰਭ ਪੂਰਨ੍ਹਮਾਸ਼ੀ ਸਾਵਨ ੧੯੭੧ ਨੂੰ ਕੀਤਾ ਗਿਆ ਜੋ ਗੁਰੂ ਦੀ ਕ੍ਰਿਪਾ ਸੇ ਪੂਰਨਮਾਸ਼ੀ ਸਾਵਨ ੧੯੭੨ ਨੂੰ ਸੰਪੂਰਨ ਹੋਇਆ, ਜਿਸਦੇ ਵਿਚ ਗੁਰਬਾਣੀ ਦੀ ਗਿਣਤੀ ਦੀ ਕਵਿਤਾ ਤੇ ਰਾਗਾਂ ਦੇ ਲੱਖਣ ਸੁਰ ਪ੍ਰਸਤਾਰ ਧੁਨਾਂ ਦੇ ਉਚਾਰਦੀਆਂ ਸਰਗਮਾਂ ਰੋਹੀ ਅਵਰੋਹੀ ਹਰ ਇਕ ਰਾਗ ਦੇ ਸ਼ਬਦ ਦੀ ਰੀਤ ਸਰਗਮ ਸਮੇਤ ਤਾਲ ਦੇ ਹੇਠਾਂ ਦੱਸੀ ਗਈ ਹੈ, ਅਤੇ ਤਾਲ ਅਧਿਆਇ ਗਤਾਂ ਸਹਿਤ ਵੀ ਪ੍ਰਗਟ ਕੀਤਾ ਗਿਆ ਹੈ ਅਤੇ ਕੁਲ ਕਾਇਦਾ ਰਾਗ ਜਿਸ ਵਿਚ ਤਾਨ ਪਲਟੇ: ਠਾ: ਦੁਗਨ: ਤਿਗਨ: ਚੁਗਨ ਤਕ ਗਜ਼ਦਾਰ ਸਾਜ਼: ਵਾਜਾ ਆਦਿਕੋਂ ਸੇ ਮਸ਼ਕ ਕਰਨੇ ਸੇ ਪੂਰੀ ਲਿਆਕਤ ਹੋ ਜਾਂਦੀ ਹੈ ਅਤੇ ਗਲੇ ਸੇ ਤਾਨ ਪਲਟਾ ਚਲਾਉਨੇ ਦੀ ਤਾਕਤ ਹੋ ਜਾਂਦੀ ਹੈ। ਹਰ ਇਕ ਸ਼ਖ਼ਸ ਇਸ ਗ੍ਰੰਥ ਸੇ ਬਹੁਤ ਸਾਰਾ ਲਾਭ ਉਠਾ ਸਕਦਾ ਹੈ।

*ਲੇਖਕ :*

**ਭਾਈ ਪ੍ਰੇਮ ਸਿੰਘ ਰਾਗੀ ਤੇ ਕਵੀ**

ਸਾਬਕਾ ਰਿਆਸਤ ਪਟਿਆਲਾ, ਹਾਲ ਡੇਰਾ ਸ੍ਰੀ ਮਹਾਰਾਜ ਸਿੰਘ ਜੀ

ਛਾਵਨੀ ਨਿਹੰਗਾਂ, ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

# ਮੰਗਲਾਚਰਣ

ਦੋਹਰਾ॥ ਸਦਾ ਕਾਲ ਵਿਆਪਕ ਪ੍ਰਭੂ ਨਿਜਾਕਾਲ ਜਗ ਧਾਰ।
ਤਾਹਿ ਨਾਮ ਨਿਸਦਿਨ ਰਟੋਂ ਮੰਗਲ ਹੋਇ ਅਪਾਰ॥
ਸ੍ਰੀ ਗੁਰੂ ਨਾਨਕ ਚਰਨ ਰਿਦ ਧਿਆਨ ਧਰਤ ਅਘ ਜਾਨ।
ਸਰ ਧਰ ਤਿਹਪਦ ਪਰ ਰਹੌਂ ਹੋਇ ਜੁ ਮਮ ਕਲਿਆਨ॥

ਸਵੈਯਾ॥ ਅੰਗਦ ਕੇ ਪਦ ਪੰਕਜੁ ਬੰਦਤਿ ਮੰਗਲ ਹ੍ਵੈ ਅਘ ਓਘ ਨਸਾਹੀ।
ਔ ਅਮ੍ਰਦਾਸ ਗੁਰੂ ਪਗਕੇ ਪਰਸੇ ਮਿਲ ਹੈ ਹਰਸੇ ਦੁਖ ਜਾਹੀ॥
ਰਾਮਹਿ ਦਾਸ ਗੁਰੂ ਪਗ ਮੰਜੁਲ ਅੰਜੁਲ ਜੋਰ ਨਿਵੋਂ ਸਿਰ ਤਾਹੀ।
ਪੰਚ ਗੁਰੂ ਕੇ ਚਰੰਨ ਕੰਵਲ ਸਰੰਨ ਗਹੇ ਜਨ ਪਾਰ ਭਵਾਹੀ॥

ਦੋਹਰਾ॥ ਹਰਿ ਗੋਬਿੰਦ ਹਰਿ ਰਾਇ ਗੁਰ ਹਰੀ ਕ੍ਰਿਸ਼ਨ ਗੁਰ ਐਨ।
ਸਤਿਗੁਰੂ ਤੇਗ ਬਹਾਦਰੈ ਸਭ ਜਨ ਕਉ ਸੁਖ ਦੈਨ॥
ਗੁਰ ਗੋਬਿੰਦ ਮ੍ਰਿਗੇਸਯੁਤ ਸਭ ਗੁਰੂ ਅਨ ਪਦ ਬੰਦ।
ਗੁਰਮਤ ਰਚੋਂ ਸੰਗੀਤ ਕਉ ਰਤਨ ਭੰਡਾਰ ਸੁਖੰਦ॥
ਮਹਾਰਾਜ ਮਿਰਗਾਂ ਪਤੀ ਕੇਹਰ ਜਿਉਂ ਬਪੁ ਧਾਰ।
ਸੁਧਾਰ ਸਿਖਯਾ ਦੇਨ ਤੇ ਸਿਖਨ ਕਰਤ ਉਧਾਰ॥
ਰਿੱਧਿ ਸਿੱਧਿ ਦਾਤਾ ਸਕਲ ਜੋ ਸੇਵਤ ਹੈ ਤਾਸ।
ਤਿਹ ਪਦਰਜ ਅੰਜਨ ਮਿਲੇ ਭਯੋ ਬੁੱਧ ਪ੍ਰਗਾਸ॥
ਕਾਵ ਸਿਖਾਈ ਬਿਸ਼ਨ ਹਰਿ ਰਾਗ ਵਸਾਵਾ ਸਿੰਘ।
ਵਿਦਯਾਦਾਯਕ ਯੁਗਲ ਗੁਰ ਤਿਨ ਪਦ ਬੰਦ ਸੁਛੰਦ॥
ਹੋਰ ਜਿਤਕ ਸੰਗੀਤ ਹੈਂ ਰਾਗ ਤਾਰ ਵਿਸਤਾਰ।
ਰਤ੍ਨ ਸੰਗੀਤ ਭੰਡਾਰ ਮੇਂ ਰਾਗੋ ਜਸ ਨ੍ਰਿੰਕਾਰ॥
ਗੁਰ ਅਰਜਨ ਬਖਸੀਸ ਸੇ ਕਵਿਕੁਲ ਮੇਂ ਭੋ ਰਾਗ।
ਸਪਤ ਪੀੜੀਆਂ ਸ਼ਬਦ ਪੜ ਆਈਂ ਅਜ ਦਿਨ ਲਾਗ॥

ਨਿਸ਼ਾਨੀ ਛੰਦ॥

ਸ੍ਰੀ ਗੁਰ ਕੇ ਢਿਗ ਰਹਿਤ ਥੇ ਮੁਹਿ ਵਡੇ ਵਡੇਰੇ। ਰਾਗ ਸਾਜ ਤਿਨ ਬਖਸ਼ ਭੇ ਗੁਰ ਖੁਸ਼ੀ ਘਨੇਰੇ॥
ਜਿਨਮੇਂ ਸੇ ਕੁਛ ਨਾਮ ਤਿਨ ਪਰਗਟ ਕਰ ਗਾਵੋਂ। ਚਤਰੇ ਸੁਤ ਸੋਜਾਨ ਸਿੰਘ ਰਾਗੀ ਵੱਡ ਥਾਂਵੋਂ॥
ਤਿਨ ਕੇ ਸੁਤ ਹੈਂ ਨੰਦ ਹਰਿ ਆਨੰਦ ਰਹੈ ਸਦ। ਪ੍ਰੇਮ ਸਿੰਘ ਸੁਤਤਾਂਹਿ ਗੁਰ ਦਾਸਾਨ ਦਾਸ ਜਦ॥
ਤੀਨ ਨਾਮ ਬਾਕੀ ਰਹੇ ਓਹ ਜਾਨਨ ਜੋਗਾ। ਜਿਨਕੇ ਨਾਮ ਸੁਨਾਇ ਹੈਂ ਇਨ ਜਾਨਤ ਲੋਗਾ॥

ਦੋਹਰਾ॥ ਰਾਗੀ ਭਏ ਪ੍ਰਸਿੱਧ ਇਹ ਗੁਰ ਕ੍ਰਿਪਾ ਕਉ ਪਾਇ।
ਦਾਸ ਤੁ ਕੇਵਲ ਨਾਮਧਰ ਕਵਿ ਰਾਗੀ ਕਹਿਵਾਇ॥
ਨਹਿ ਕੁਛ ਬਿਦਆ ਬਲ ਅਹੇ ਸੁੱਧ ਬੁੱਧ ਨਹਿ ਕਾਇ।
ਕੇਵਲ ਪ੍ਰੇਮ ਹੁਲਾਸ ਸੌਂ ਰਤ੍ਰ ਸੰਗੀਤ ਬਨਾਇ॥
ਰਤ੍ਰ ਸੰਗੀਤ ਭੰਡਾਰ ਜੋ ਗੁਰ ਯਸ ਕੇ ਯੁਤ ਹੋਇ।
ਇਸੀ ਹੇਤ ਗੁਨ ਜਨ ਸਭੀ ਕਰ ਪ੍ਰਮਾਨ ਸਭ ਕੋਇ॥
ਭੂਲ ਚੂਕ ਜੋ ਹੋਇ ਮਮ ਸੋਧ ਲੇਹਿ ਬੁਧਮਾਨ।
ਬਾਲ ਬੁੱਧ ਮੋਹਿ ਜਾਨ ਕੇ ਬਖਸ਼ੋ ਗੁਣੀ ਸੁਜਾਨ॥
ਹੁਸ਼ਿਆਰ ਪੁਰੇ ਜ਼ਿਲੇ ਮੇਂ ਆਹਿ ਸਾਂਧਰਾ ਗਾਂਉ।
ਤਾਂਹਿ ਪਾਸ ਕੇ ਚੱਕ ਮੇਂ ਕਵਿਕੋ ਜਨਮ ਸੁ ਥਾਂਉ॥
ਸੰਧਰ ਗੋਤੀ ਜਿਮੀਂਦਾਰ ਪ੍ਰੇਮ ਸਿੰਘ ਕਵਿ ਦਾਸ।
ਰਤਨ ਭੰਡਾਰ ਸੰਗੀਤ ਕਾ ਕੀਨਾ ਜਿਨੇ ਪ੍ਰਕਾਸ਼॥
ਸ੍ਰੀ ਭੂਪਿੰਦਰ ਮ੍ਰਿਗੇਸ਼ ਜੂ ਪਟਲੇਸ਼੍ਵਰ ਕੇ ਪਾਸ।
ਤਹਿ ਬਡੋ ਸੁਖ ਪਾਇਕੇ ਆਇ ਸੁਧਾਸਰ ਬਾਸ॥
ਥਿਰੇ ਨਿਹੰਗਾਂ ਛਾਵਨੀ ਡੇਰੇ ਸ੍ਰੀ ਮਹਾਰਾਜ।
ਕ੍ਰਿਪਾ ਪਾਇ ਮਹਾਰਾਜ ਕੀ ਰਚਾ ਸੰਗੀਤ ਹਿਲਾਦ॥*

ੴ ਸਤਿਗੁਰ ਪ੍ਰਸਾਦਿ॥

## ਸੁਰੋਂ ਕੇ ਜਾਨਵਰੋਂ ਕੇ ਨਾਮ

ਸੈਯਾ ਛੰਦ॥ ਖਰਜ ਮੋਰ ਸੇ ਰਿਖਵ ਪਪੀਹੇ ਅਜਾ ਗੰਧਾਰ ਕ੍ਰੌਂਚ ਸੇ ਮੱਧਮ।
ਪੰਚਮ ਪਿਕਸੇ ਧੈਵਤ ਦਾਦਰ ਅਵਰ ਨਿਖਾਦਹਿ ਗਜ ਸੇ ਲੱਧੰਮ।

## ਸੁਰੋਂ ਕੇ ਦੀਪ

ਜੰਬੂ ਖਰਜ ਰਿਖਵ ਕਹਿ ਪਲਖਹਿ ਸਾਲਮਲੀ ਗੰਧਾਰੈ ਨੀਕੁ।
ਸ਼ੁਕ ਮੱਧਮ ਹੈ ਕ੍ਰੌਂਚ ਪੰਚਮੰ ਧੈਵਤ ਸਾਖ ਪੁਸਕਰੇ ਨੀਕੁ।

## ਸੁਰੋਂ ਕੀ ਜਾਤੀ

ਦੋਹਰਾ॥ ਖਰਜ ਬਰਹਿਮਣ ਜਾਤ ਹੈ ਰਿਖਵ ਖੱਤਰੀ ਭਾਖ।
ਵੈਸ ਗੰਧਾਰੇ ਮੱਧਮੰ ਬ੍ਰਹਮਣ ਪੰਚਮ ਲਾਖ।
ਧੈਵਤ ਕੋ ਛੱਤ੍ਰੀ ਕਹੇਂ ਸੂਦਰ ਕਹੇਂ ਨਿਖਾਧ।
ਸਾਤ ਸੁਰਨ ਕੇ ਦੀਪ ਸਤ ਜਾਤ ਕਹੇ ਹਰ ਰਾਗ।

## ਸੁਰਾਂ ਕੇ ਅਕਾਸ਼ ਵ ਗ੍ਰਹ॥ ਸ਼ੰਕਰ॥

ਖ੍ਰਜ ਕੋ ਅਕਾਸ ਇਕ ਹੈ ਚੰਦ੍ਰਮਾਂ ਗ੍ਰਹ ਜਾਨ। ਰਿਖਵ ਕੇ ਅਕਾਸ਼ ਦੋ ਪੁਨ ਬੁਧ ਕੋ ਗ੍ਰਹ ਮਾਨ।
ਗੰਧਾਰ ਕੇ ਅਕਾਸ ਤੀਨੋਂ ਸੁੱਕਰੰ ਗ੍ਰਹ ਜੋਇ। ਮਧਮਾ ਅਕਾਸ ਚਾਰੋ ਸੂਰਯੰ ਗ੍ਰਹ ਲੋਇ।

* 'ਅਹਿਲਾਦ'।

ਪੰਚਮਾਂ ਅਕਾਸ ਪੰਚੇ ਮੰਗਲੰ ਗ੍ਰਹਿ ਆਹਿ। ਧੈਵਤੋ ਅਕਾਸ ਖਟ ਹੈ ਬ੍ਰਿਸਚਕੰ ਗ੍ਰਹ ਤਾਹਿ।
ਸਾਤ ਹੈਂ ਨੀਖਾਸ ਕੇ ਅਕਾਸ ਗ੍ਰਹ ਸ਼ਨਿ ਆਖ। ਸਾਤ ਸੁਰ ਅਕਾਸ ਗ੍ਰਹ ਪ੍ਰੇਮਹਿ ਮ੍ਰਿਗੇਸਹਿ ਭਾਖ।

## ਸੁਰੋਂ ਕੇ ਸੁਭਾਵ

ਦੋਹਰਾ॥ ਖਰਜ ਸਰਦ ਤਰ ਜਾਨ ਲੋ ਰਿਖਵ ਸਰਦ ਖੁਸ਼ਕਾਹਿ।
ਔਰ ਗੰਧਾਰਹਿ ਸਰਦ ਤਰ ਗਰਮ ਖੁਸ਼ਕ ਮਧਮਾਹਿ।
ਗਰਮ ਖੁਸ਼ਕ ਪੰਚਮ ਕਹੀ ਧੈਵਤ ਮੋਅਤ ਦਿੱਲ।
ਸਰਕ ਖੁਸ਼ਕ ਨਿਖਾਧ ਕੀ ਆਦਤ ਕਹੀਐ ਕਿੱਲ।

## ਸੁਰੋਂ ਕੇ ਕੁਲ॥ ਚੌਪਈ॥

ਖਰਜ ਦੇਵ ਕੁਲ ਰਿਖਵ ਰਿਖੀ ਕੁਲ। ਗੰਧਾਰ ਮਧਮਾ ਦੋਇ ਦੇਵ ਕੁਲ।
ਪੰਚਮ ਕੁਲ ਪਿਤਰੀ ਰਿਖ ਧੈਵਤ। ਦਾਨਵ ਕੁਲਹਿ ਨਿਖਾਧ ਭਨੈਵਤ।

## ਸੁਰੋਂ ਕੇ ਦੇਵਤਾਓਂ ਕੇ ਨਾਮ

ਖਰਜ ਬਰਹਮਾ ਰਵੀ ਰਿਖ ਭਾਹਿ। ਅਗਨ ਗੰਧਾਰ ਇੰਦ੍ਰ ਮਧ ਮਾਹਿ।
ਪੰਚਮ ਵਿਸਨੂ ਕਹਿਤ ਮੁਨੀ ਜਨ। ਨਾਰਦ ਧੈਵਤ ਰੁੱਦਰ ਨੀ ਗਨ।

## ਸੁਰੋਂ ਕੀ ਸਵਾਰੀ

ਬੈਲ ਖਰਜ ਰੈ ਘੋੜਾ ਰਿਖਵਾ। ਰਥ ਗੰਧਾਰ ਚੜ੍ਹਤ ਗਜ ਮਧਮਾਂ।
ਪਾਲਕਿ ਪੰਚਮ ਧੈਵਤ ਸ਼ੇਰ। ਭੈਂਸੇ ਚੜ੍ਹੈ ਨਿਖਾਧ ਭਲੇਰ॥੪॥

## ਸੁਰੋਂ ਕੇ ਪੌਸ਼ਾਕ॥ ਸ਼ੰਕਰ॥

ਖਰਜ ਕੀ ਸਿਤ ਹੈ ਪੁਸ਼ਾਕੀ ਰਿਖਵ ਸੁਰਖ ਬਖਾਨ।
ਪੁਨ ਗੰਧਾਰ ਕਿ ਸੁਰਖ ਹੈ ਮਧਮ ਸਫੈਦਹ ਜਾਨ।
ਪੰਚਮੰ ਪੀਲੀ ਪੁਸ਼ਾਕੀ ਧੈਵਤੋ ਸੁਰਖਾਹਿ।
ਔ ਨਿਖਾਧਹਿ ਸਿਆਹੁ ਹੈਂ ਜਿਉਂ ਪਹਿਰਤੇ ਤੁਰਕਾਹਿ॥੫॥

## ਸੁਰੋਂ ਕੇ ਹਥਿਆਰ

ਖਰਜ ਕੋ ਹਥਿਆਰ ਪਰਸਾ ਰਿਖਵ ਖੰਡਾ ਆਹਿ।
ਧਨੁਰ ਬਾਣ ਗੰਧਾਰ ਕੋ ਮੁਗਧਰ ਭਨੋ ਮਧ ਮਾਹਿ।
ਪੰਚਮਾ ਕੋ ਕਟਾਰ ਹੈ ਮੂਸਲਹਿ ਧੈਵਤ ਧਾਰ।
ਤੀਖਾ ਨਿਖਾਧ ਤ੍ਰਿਸੂਲ ਹੈ ਪ੍ਰੇਮਹਿ ਮ੍ਰਿਗੇਸ਼ ਉਚਾਰ॥੬॥

## ਸੁਰੋਂ ਕੇ ਰੰਗ ॥ ਚੌਪਈ ॥

ਰੰਗਬ ਸਪਤ ਸੁਰਨ ਕੇ ਗਾਵਉਂ। ਸ੍ਵੇਤ ਸੁਰਤ ਸਾ ਮਾਇਲ ਸਿਆਹਉ।
ਰੇ ਨੀ ਲਗੁ ਗਾ ਸੇਤ ਗੰਦਮੀ। ਮੱਧਮ ਸਿਆਹ ਵ ਸੁਰਖ ਸੰਦੁਮੀ॥੭॥
'ਪਾ' ਕੋ ਰੰਗ ਸੁਰਖ ਗਾਈਲ। 'ਧ' ਕੋ ਸ੍ਵੇਤ ਜਰਦ ਮਾਈਲ।
'ਨੀ' ਕੋ ਸਿਆਹ ਬਖਾਨੋ ਮੀਤ। ਰੰਗ ਸੁਰਨ ਹਰਿ ਪ੍ਰੇਮ ਭਨੀਤ॥੮॥

## ਸੁਰੋਂ ਕੀ ਮੌਸਮਾਂ

'ਸਾ' ਹਮੇਸ਼ 'ਰੇ' ਰਿਤੁ ਬਸੰਤਮਾ। 'ਗ' ਗ੍ਰੀਖਮ ਵਰਖ ਭਨੰਤ 'ਮਾ'।
'ਪਾ' ਹਿ ਸਰਦ ਰੁਤ 'ਧਾ' ਹਿਮੰਤ ਰੁਤ। 'ਨੀ' ਭਨੰਤ ਹਰਿ ਪ੍ਰੇਮ ਸਰਦ ਰੁਤ॥੯॥

## ਸੁਰੋਂ ਕੀ ਸੁਰਤੀਆਂ ॥ ਕਬਿੱਤ ॥

ਤੀਬਰਾ ਕੁਮਦਵਤੀ ਮੰਦਾ ਹੈ ਛੰਦੋਵਤੀ ਚਾਰ ਏਹ ਸਰਜ ਕੀ ਸ੍ਰੁਤੀਆਂ ਵਖਾਨੀਐ।
ਦਇਆ ਵਤੀ ਰੰਜਨੀ ਹੈ ਰੱਤ ਕਾ ਰਿਖਵ ਹੂਕੀ ਗਾਂਧਾਰ ਰੌਦਰੀ ਕਰੋਧਾ ਪਰਮਾਨੀਐ।
ਵਜ੍ਰਕਾ ਪ੍ਰਸਾਰਣ ਪ੍ਰੀਤੀ ਮਾਰਜਨੀ ਮਧਮ ਹੂੰ ਕੀ ਖਿਤੀ ਰਿਕ੍ਤਾ ਸੰਧਨੀ ਅਲਾਪਾ ਪੰਚੰ ਮਾਨੀਐ।
ਮੁਦੂ ਤੀਯੁਰੋਹਣੀ ਔ ਰੰਮਿਆ ਹੈ ਧੈਵਤ ਕੀ ਉਗਰਾਇ ਖਯੋਭਣੀ ਨਿਖਾਧ ਕੀ ਪਛਾਨੀਐ॥੧੦॥

## ਖਰਜ ਗ੍ਰਾਮ ਕੀ ਮੂਰਛਨਾ ॥ ਦੋਹਰਾ ॥

ਉੱਤਰ ਮੰਦਰਾ ਖਰਜ ਕੀ ਰਿਖਵ ਰੰਜਨਾ ਗਾਇ।
ਉਤਰਾਇਤਾ ਗੰਧਾਰ ਕੀ ਸੁਧ ਖਰਜਾ ਮਧਮਾਇ॥੧੧॥
ਮਤ ਸ੍ਰੀ ਕ੍ਰਾਂਤਾ ਪੰਚਮਾ ਅਸ੍ਰ ਕਾਂਤਾ ਧਿਵਤਾਇ।
ਨਿਖਾਧਹਿ ਅਤਿ ਰੁੱਦ੍ਰਗਤਾ ਪ੍ਰੇਮ ਮ੍ਰਿਗੇਸ਼ ਸੁਨਾਇ॥੧੨॥

## ਮੂਰਛਨਾ ਮੱਧਮ ਗ੍ਰਾਂਮ ਕੀ

ਸੌਵੀਰੀ ਹੈ ਮਧਮਾ ਹਾਰਣੀਯ ਪਾਗਾਇ। ਕਪੋਲਨ੍ਤਾ ਧੈਵਤਹਿ ਕੀ ਸੁਧ ਮਧਮ 'ਨੀ' ਭਾਇ।
ਕਹੀ ਮਾਰਗੀ ਸਾਇਕੀ 'ਰੇ' ਪੌਰਵੀ ਬਖਾਨ। ਮੰਦਾਕਿਨ ਗੰਧਾਰ ਕੀ ਸਪ੍ਰ ਕੀ ਸਪਤ ਪਛਾਨ।

## ਮੂਰਛਨਾ ਨਿਖਾਧ ਗ੍ਰਾਮ ਕੀ ॥ ਦੋਹਰਾ ॥

'ਨੰਦਾ' 'ਨੀ' 'ਸਾ' ਵਿਸਭਲਾ ਸਮੁਖੀ ਰੇ ਵਿ ਚਤ੍ਰਾ 'ਗ'।
ਰੋਹਣੀ 'ਮ' ਸੁਖਾ 'ਪ' ਦਾ ਅਲਾਪੀ 'ਧਾ' ਭਾਗ॥੧੩॥

## ਆਰੋਹੀ ਆਦਿਕ

ਆਰੋਹੀ ਸ ਰ ਗ ਮ ਪ ਧ ਨੀ ਹੈ। ਅਵਰੋਹੀ ਨੀ ਧ ਮ ਪ ਗ ਰ ਸਾ ਲੈ॥
ਸੁਰਸਰ ਗਮਕੇ ਸ ਰ ਗ ਮ ਪ ਧ ਨੀ। ਸ ਪ ਅਚਲਹਿ 'ਰੇ ਗ ਮ ਧ ਨੀ' ਚਲਨੀ॥੧੪॥

## ਸਪਤਕ ਸੂਰ ਸੁਰਤੀ ਆਦਿਕ ਕਥਨ

ਦੋਹਰਾ॥ ਸਪਤਕ ਤਾਂਕੋ ਆਖੀਐ ਸਾਟ ਸੁਰਾਂ ਜਾਂ ਮਾਹਿ।
ਮੰਦ ਉੱਤਰੀ ਔ ਚੜ੍ਹੀ ਤੀਨ ਨਾਮ ਹੈਂ ਜਾਂਹਿ॥੧੫॥
ਆਰੋਹੀ ਸੁਧ ਖੜ ਜਸੇ ਚੜ੍ਹੇ ਟੀਪ ਤਕ ਜਾਹਿ।
ਅਵਰੋਹੀ ਸੁਰ ਟੀਪ ਸੇ ਉਤਰ ਖਰਜ ਮੇ ਆਇ॥੧੬॥
ਸੁਰਹੈ ਨਾਮ ਅਵਾਜ ਕਾ ਸ੍ਰੁਤੀ ਛਿਪੀ ਤਿਹ ਬੀਚ।
ਸ੍ਰੁਤੀ ਮੂਰਛਨ੍ਹ ਕਲਾ ਸੇ ਰਾਗ ਰਾਗ ਰਾਗਣੀ ਥੀਤ॥੧੭॥
ਮੂਰਛਨਾ ਦੋ ਸੁਰਨ ਮੇਂ ਬੋਲਤ ਜਾਨੋ ਮੀਤ।
ਜੋ ਖਰਜਾ ਸੇ ਰਿਖਵ ਪਰ ਆਵਤ ਬੀਚ ਬੁਲੀਤ॥੧੮॥
ਗ੍ਰਾਂਮ ਖਰਜ ਸੇ ਟੀਪ ਫਿਰ ਮਧਮ ਜੈਹ ਵਿਸਰਾਂਮ।
ਅਲਾਪ ਰਾਗਣੀ ਆਦਿ ਕੇ ਖਾਸ ਸੁਰਾਂ ਲਗ ਜਾਮ॥੧੯॥
ਰਾਗ ਰਾਗਣੀ ਆਦਿ ਸੁਰ ਏਕ ਏਕ ਦੋ ਦੋਇ।
ਤੀਨ ਤੀਨ ਪੁਨ ਚਾਰ ਚਾਰ ਪਾਂਚ ਪਾਂਚ ਜੋ ਹੋਇ॥੨੦॥
ਆਛੀ ਰੀਤ ਉਚਾਰ ਤਿਹ ਰਾਗ ਰਸਕ ਰਸ ਲੇਇ।
ਕਹਿਤ ਪ੍ਰੇਮ ਹਰਿ ਤਾਨਕੇ ਲਖਨ ਏਹੁ ਭਲੇਇ॥੨੧॥
ਪੂਰਬ ਰੀਤ ਉਚਾਰ ਕੇ ਅੰਤਹਿ ਸਮਕੁ ਦਿਖਾਇ।
ਜੋੜ ਤਿਸੀਕੋ ਕਹਿਤ ਹੈ ਗ੍ਰੰਥ ਸੰਗੀਤਿ ਹੁ ਗਾਇ॥੨੨॥
ਲੈਹੈ ਨਾਮੰਦਾਜ ਕਾ ਜੈਸ ਘਟੀਕੀ ਚਾਲ।
ਪੁਨ ਜਿਉਂ ਰਵਿ ਇਕ ਰਸ ਚਲੈ ਤੈਸੇ ਲੈ ਕਾ ਹਾਲ॥੨੩॥
ਸੁਰ ਬਿਡਾਰ ਕੇ ਲਗਨ ਤੇ ਰਾਗ ਬਿਗਰਤੋ ਆਹਿ।
ਆਵ੍ਰਤ ਕਹਿਤੇ ਜਾਂਹਿ ਮੇਂ ਪੂਰੀ ਤਾਲਿ ਕਿਆਹਿ॥੧੪॥

ਚੌਪਈ॥ ਖਰਜ ਗ੍ਰਾਮ ਮੰਦਰ ਜਿਸ ਨਾਮ। ਹੈ ਉਠਾਉ ਨਾਭੀ ਤਿਸ ਜਾਨ।
ਮੱਧਮ ਗ੍ਰਾਮ ਕੋ ਨਾਮਹਿ ਮੱਧਮ। ਉਠਾਉ ਤਾਹਿ ਕੰਠਹਿ ਸੇ ਲੱਧਮ।
ਨਿਖਾਧ ਗ੍ਰਾਮ ਕੋ ਨਾਮਹਿ ਤਾਰ। ਹਰਿ ਪ੍ਰੇਮ ਕਹਿ ਗ੍ਰਾਮਨ ਸੁ ਵਿਚਾਰ।
ਰਾਜਾ ਸਮਵਾਦੀ ਸੁਰ ਜਾਨੋਂ। ਸੇ ਵਾਦੀ ਹੈ ਸਚਵ ਸਥਾਨੋ।
ਅਨੁਵਾਦੀ ਹੈ ਭ੍ਰਿਤ ਸਮਾਨ। ਔਰ ਵਿਵਾਦੀ ਸੱਤ੍ਰਹਿ ਗਾਨ॥

## ਸੁਰੋਂ ਕੀ ਸ੍ਰੁਤਿਯੋਂ ਕੇ ਸੁਭਾਵ

ਤੀਬ੍ਰਾ ਚਪਲ ਕੁਮਦਵਤੀ ਪਰਫੁਲ੍ਹ ਕਰੇ ਸਾਰ। ਮੰਦਾ ਕਰੇ ਸਰੂਪ ਕੋ ਛੰਦੋਵਤੀ ਬਿਥਾਰ॥
ਦਇਆ ਵਤੀ ਕਰਿ ਪ੍ਰੇਮ ਕੋ ਰੰਜਨੀਯਾ ਮੋਹਿੱਤ। ਹਤਕਾਇ ਲਜਨਾ ਕਰੇ ਪ੍ਰੇਮ ਹਰੀ ਕਹਿ ਮਿੱਤ॥
ਰੌਦ੍ਰੀਯ ਸੂਨਤਾ ਕਰੇ ਕ੍ਰੌਧਾ ਕਰੇ ਤਿਆਗ। ਵੱਜ੍ਰਕਾਇ ਕਰੇ ਕਠਨਤਾ ਪ੍ਰਸਾਰਣੀ ਪਰਕਾਜ॥
ਪ੍ਰੀਤੀ ਕਰੇ ਪਰੇਮ ਕੋ ਮਾਰਜਨੀ ਪ੍ਰਕਾਸ। ਖਿਤੀ ਕਰੇ ਗੰਭੀਰਤਾ ਰਕਤਾ ਕਰੇ ਰੁਕਾਸ॥
ਸੰਧਨੀਯ ਕਰੇ ਜੋੜਨਾ ਆਲਾਪਵਤੀ ਪਾਸਾਰ। ਮੁੱਦ੍ਰਤੀਯ ਕਰੇ ਮੁਦ੍ਰਤਾ ਊਚ ਰੋਹਣੀ ਕਾਰ॥
ਰੰਮਿਆ ਕਰੇ ਪ੍ਰੇਮ ਕੋ ਉਗ੍ਰਾਭੈ ਕਰਨਾਇ। ਖਿਓਭਣੀਆ ਅਹੰਕਾਰ ਕਰ ਸ੍ਰੁਤਨ ਕਹੇ ਸੁਭਾਇ॥

## ਤਾਨੋਂ ਕੇ ਲਖਯਣ

ਅਰਚਕ ਤਾਨ ਕਹਾਇ ਇਕ ਬਾਰ ਬਾਰ ਸੁਰ ਆਇ।
ਆਰੋਹੀ ਅਵਰੋਹਿ ਮੇ ਨੀਚੇ ਊਚੇ ਲਾਇ॥
ਆਰੋਹੀ ਅਵਰੋਹਿ ਮੇ ਇਕ ਸੁਰ ਬਾਰੰਬਾਰ।
ਨੀਚੇ ਊਚੇ ਲਾਇ ਤਿਹਿ ਅਰਚਕ ਤਾਨ ਬਿਚਾਰ॥
ਆਰੋਹੀ ਅਵਰੋਹਿ ਮੈ ਸੁਰ ਦੋ ਦੋ ਹੋ ਜਾਇ।
ਊਪਰ ਨੀਚੇ ਬੋਲਕੇ ਤਾਕ ਰਗਾਂਗ ਕਹਾਇ॥
ਆਰੋਹੀ ਆਵਰੋਹਿ ਮੇ ਤੀਨ ਤੀਨ ਸੁਰ ਲਾਇ॥
ਇਸੀ' ਭਾਂਤ ਸੋ ਬੋਲਕੇ ਸਾਂਮਕ ਤਾਨ ਕਹਾਇ॥
ਪੁਨ ਆਰੋਹਮਰੋਹਿ ਮੇ ਚਾਰ ਚਾਰ ਸੁਰ ਹੋਇ।
ਗ੍ਰੰਥ ਸੰਗੀਤ ਬਖਾਨਤੇ ਤਾਨ ਸਗੰਨਕ ਸੋਇ॥

## ਅਸਥਾਈ ਆਦਿਕਾ ਲਖਯਣ

ਦੋਹਰਾ॥ ਹ੍ਵੇਕ ਰਾਗਕੀ ਚੀਜ ਪਦ ਪਹਿਲ ਸਥਾਈ ਆਹਿ।
ਮੰਦਰਸੇ ਉਠਾਉ ਤਿਹਿ ਆਵ੍ਰਤ ਦੋ ਤੀਨਾਹਿ॥
ਪੰਚਮ ਸੇ ਊਠਾਉ ਕਛ ਸਥਾਈ ਆਗੇ ਜਾਇ।
ਸਿੰਚਾਰੀ ਇਕਾਵ੍ਰਤ ਮੈ ਅਸਲੀ ਸੁਰ ਫਿਰ ਆਇ॥
ਅੰਤਰਾਇ ਉਠ ਬੀਚ ਸੇ ਅੰਤ ਟੀਪ ਤਕ ਗਾਇ।
ਮੱਧਮ ਸੇ ਊਠਾਉਂ ਤਿਹਿ ਹੈ ਅਵਰਤ ਏਕਾਹਿ॥੩॥
ਭੋਗ ਮੱਧਮੰ ਟੀਪ ਸੇ ਰਿਖਵ ਗੰਧਾਰਹਿ ਤਾਇ।
ਦੋ ਅਵ੍ਰਤ ਕਾ ਹੋਤ ਫਿਰ ਸੁਰ ਪਹਿਲੇ ਪਰ ਆਇ॥੪॥
ਉਠੇ ਮੱਧਮੰ ਟੀਪ ਸੇ ਆਪੇ 'ਗਾ ਮਾ' ਲਾਇ।
ਫਿਰ ਅਸਲੀ ਸੁਰ ਪੁਰ ਠਵੇ ਆਭੋਗਾ ਤਿਹਿ ਗਾਇ॥੫॥

## ਸਕਾਰੀ ਆਦਿ ਸੁਰੋਂ ਕੇ ਲਖਯਣ

ਦੋਹਰਾ॥ ਦਰਜਾ ਤੀਨ ਉਤਾਰੀਐ ਸਾਕਾਰੀ ਸੁਰ ਹੋਇ।
ਅਤਿ ਕੋਮਲ ਤਾਂਕੋ ਕਹੈ ਉਤਰੇ ਦਰਜਾ ਦੋਇ॥
ਦਰਜਾ ਏਕ ਉਤਾਰ ਕੇ ਕੋਮਲ ਸੁਰ ਹੋ ਜਾਇ।
ਸੁੱਧ ਸੁਵਰ ਵਹਿ ਜਾਨ੍ਹੀਐ ਅਸਲੀ ਜਗਾ ਬੁਲਾਇ॥
ਤੀਬਰ ਵਹ ਸੁਰ ਹੋਤ ਹੈ ਦਰਜਾ ਚੜੇ ਜੁ ਏਕ।
ਅਤ ਤੀਬਰ ਤਾਂਕੋ ਕਹੈਂ ਦਰਜੇ ਦੋਇ ਚੜੇਤ॥
ਦਰਜਾ ਤੀਨ ਚੜਾਇ ਜੋ ਤੀਬਰ ਤਮ ਹੋ ਜਾਇ।
ਰਾਗ ਰਾਗਨੀ ਆਦਿ ਮੇਂ ਲਾਗਤ ਹੈ ਸਮੁ ਪਾਇ॥

## ਸਿੰਚਾਰੋਂ ਕਾ ਲਖਯਨ

ਦੋਹਰਾ॥ ਪਹਿਲਾ ਇਹੁ ਸੰਚਾਰੁ ਹੈ ਬਾਦੀ ਸੁਰੋਂ ਉਚਾਰ।
ਪੁਨ ਮੁਕਰਰ ਸੁਰ ਰਾਗ ਕੇ ਵਿਸੰਵਾਦਿ ਪੁਕਾਰ॥੧॥
ਫਿਰ ਵਾਦੀ ਸੁਰ ਲਾਇਕੇ ਅੰਤ ਖਰਜ ਪਰ ਆਇ।
ਇਸੀ ਭਾਂਤ ਆਲਾਪ ਕਰ ਸੰਚਾਰਹਿ ਦੂਜਾਇ॥੨॥
ਵਾਦਿ ਸਵਾਦਿ ਨੁਵਾਦਿ ਸੁਰ ਬੀਚ ਰਾਗਣੀ ਜਾਨ।
ਉਨ ਸੇ ਹੋਕਰ ਟੀਪ ਪਰ ਜਾ ਅੰਤਰੇ ਸਮਾਨ॥੩॥
ਬਾਦੀ ਸੁਰਹਿ ਮੁਕਰਰ ਪਰ ਹੋ ਖਰਜਾ ਪਰ ਆਇ।
ਸੰਚਾਰੋ ਇਹੁ ਤੀਸਰਾ ਰਾਗ ਰੌਨਕੇ ਪਾਇ॥੪॥
ਚੌਥਾ ਸੰਚਾਰੋ ਇਹੈ ਟੀਪਸ ਰਿਖੁ ਗੰਧਾਰ।
ਫਿਰ ਬਾਦੀ ਆਦਿਕ ਸੁਰਾਂ ਅੰਤਮ ਖਰਜ ਸਿਧਾਰ॥੫॥ ਸੰਚਾਰੋ ਇਤਿ॥

## ਤਾਨੋਂ ਕੇ ਅਸਥਾਨ ਲਖਯਣ

ਆਲਪਨ ਯਾ ਤਾਨਕਾ ਨਾਮ ਸਥਾਈ ਜਾਨ। ਜਾਂਮਿ ਖਰਜ ਬੋਲੇ ਘਨੋ ਤਿਹ ਉਚਾਰ ਭੀ ਮਾਨ।
ਪਹਿਲਾਂ ਸੁਰ ਜੁ ਉਚਾਰਕੀ ਅੰਤਮ ਭੀ ਸੋ ਲੀਯ। ਨਾਮ ਕਹਾਵੇ ਨਾਦ ਸੋ ਹੈ ਉਠਾਵ ਨਾਭੀਯ।
ਸੰਚਾਰੀ ਹੈ ਤਾਨ ਜੋ ਧੈਵਤ ਕਦੇ ਗੰਧਾਰ। ਮਧਯਮ ਸੇ ਯਾ ਪੰਚਮੋਂ ਉਠੇ ਅੰਤਰਾ ਕਾਰ।
ਨਾਮ ਕੰਠ ਤਾਂਕੋ ਕਹੇਂ ਗਾਇਕ ਗੁਨੀ ਸੁਚਾਰ। ਤਿਹ ਉਚਾਰ ਗਲ ਮਾਹਿ ਸੇ ਕਹਿ ਸੰਗੀਤ ਸੁਰ ਤਾਲ।
ਭੋਗਤਾਨ ਗੰਧਾਰ ਸੇ ਕਦੇ ਮੱਧ ਮੋ ਲੇਇ। ਭੋਗ ਬਤੌਰੇ ਗਮਕ ਨਾਮ ਸੀਨੇ ਸੇ ਲੀ ਜੇਇ।
ਛੰਛੋਲੀ ਹੈ ਤਾਨ ਜੋ ਸੋ ਸੁਰ ਸੇ ਲੀ ਜਾਤ। ਬੰਧ ਨਾਮ ਤਾਂਕੋ ਕਹੈ ਦੀਮਾਗੋਂ ਉਚਰਾਤਿ।

## ਮਾਰਗ ਆਦਿ ਰਾਗਣੀਆਂ ਕਾ ਲਖਣ॥ ਕਬਿੱਤ॥

ਮਾਰਗ ਰਾਗਨੀ ਰਾਗ ਕਹਿਤ ਹੈਂ ਤਾਹਿ ਗੁਨੀ ਹਰ ਦੇਸ ਗ੍ਰਾਂਮ ਮੇਂ ਜੋ ਏਕ ਤਰ੍ਹਾਂ ਗਾਈਐ।
ਦੇਸੀ ਕਹੇਂ ਦੇਸ ਕੇ ਰਵਾਜ ਮੇਂ ਜੁ ਗਾਈ ਜਾਇ ਸੁਧ ਕਹੇਂ ਜੁ ਮੇਲ ਨ ਰਖਾਈਐ।
ਮਹਾਂ ਸੁਧ ਹੋਇ ਸੋਊ ਸੁਧ ਸੇ ਭੀ ਸੁਧੁ ਜ਼ੋਊ ਜਾਮੇ ਔਰ ਰਾਗਨੀ ਕਾ ਸਾਯਾ ਨਹਿ ਪਾਈਐ।
ਸਾਲਨੀਕ ਰਾਗਨ ਕੇ ਪੁਤ੍ਰ ਅਰੁ ਭਾਰਯਾ ਹੈਂ ਹੋਰ ਰਾਗ ਰਾਗਨੀ ਕਿ ਸਾਇਆ ਜਿਹ ਪਾਈਐ।

ਚੌਪਈ॥

ਮਿਲੇ ਰਾਗ ਜਾਮੇ ਛੇ ਪਾਂਚ। ਰਾਗ ਸਕੀਰਨ ਹੈ ਸੋ ਜਾਂਚ।
ਅਵਰ ਸੰਕੀਰਨ ਸੋਇ। ਬਹੁਤ ਰਾਗ ਮਿਲੇ ਜਾ ਮੈ ਹੋਇ।
ਦੋਹਰਾ॥ ਓੜਵ ਤਾਂਕੋ ਕਹਿਤ ਹੈਂ ਪਾਚ ਸੁਰਾ ਜਾ ਮਾਂਹਿ।
ਖਾੜਵ ਛੇ ਸੁਰ ਗਾਈਐ ਸੰਪੂਰਨ ਸਤ ਮਾਹਿ॥
ਮੂਲ (ਪ੍ਰਕ੍ਰਿਤੀ ਸੁਰ) ਸਾ ਰੇ ਗਾ ਮਾ ਪਾ ਧਾ ਨੀ ੭ ਹਨ।

## (ਵਿਕ੍ਰਿਤ ਸੁਰ)

ਸਾ ਰੇ ਰੇ ਗਾ ਗਾ ਮਾ ਮਾ ਪਾ ਧਾ ਧਾ ਨੀ ਨੀ ੧੨ ਹਨ, ਜਿਨ੍ਹਾਂ ਵਿਚ ਪਹਿਲਾ 'ਸਾ' ਅਤੇ ਪੰਜਵਾਂ 'ਪਾ' ਜਿਉਂ ਕੇ ਤਿਉਂ ਰਹਿੰਦੇ ਹਨ। ਪੰਜ ਰੇ ਗਾ ਮਾ ਧਾ ਨੀ ਦੋ ਦੋ ਹੋ ਜਾਂਦੇ ਹਨ, ਤੀਬਰ ਕੋਮਲ ਹੋਕੇ ਇਨ੍ਹਾਂ ਦਾ ਪਹਿਲਾ 'ਰੇ' ਕੋਮਲ ਦੂਜਾ 'ਰੇ' ਤੀਵਰ। 'ਗਾ' ਪਹਿਲਾ ਕੋਮਲ ਦੂਜਾ 'ਗਾ' ਤੀਵਰ। 'ਮਾ' ਪਹਿਲਾ ਕੋਮਲ ਦੂਜਾ 'ਮਾ' ਤੀਵਰ। 'ਧਾ' ਪਹਿਲਾ ਕੋਮਲ ਦੂਜਾ 'ਧਾ' ਤੀਵਰ। 'ਨੀ' ਪਹਿਲੀ ਕੋਮਲ ਦੂਜੀ ਤੀਵਰ। ਇਕ ਸਪਤਕ ਸਤ ਸੁਰ ਦੇ ਵਿਚ ੧੨ ਸੁਰ ਵਿਕ੍ਰਿਤ ਹੁੰਦੇ ਹਨ। ਇਸੀ ਤਰ੍ਹਾਂ ਤਿੰਨਾਂ ਸਪਤਕਾਂ ਵਿਚ ਬਾਰਾਂ ਬਾਰਾਂ ਹੋ ਕੇ ਕੁਲ ੩੬ ਸੁਰ ਹੁੰਦੇ ਹਨ ਜੋ ਵਾਜਿਆਂ ਵਿਚ ਦੇਖੀਦੇ ਹਨ। ਇਨ੍ਹਾਂ ਸੁਰਾਂ ਦੇ ਬਦਲਨ ਤੋਂ ਰਾਗ ਰਾਗਣੀ ਦੀ ਸ਼ਕਲ ਬਦਲ ਜਾਂਦੀ ਹੈ।

## ਤਾਨੋਂ ਕਾ ਪ੍ਰਸਤਾਰ

ਤਾਨ ਦੋ ਤਰ੍ਹਾਂ ਦੀ ਹੁੰਦੀ ਹੈ, ਸੁੱਧ ਅਤੇ ਕੂਟ।

ਸੁੱਧ ਤਾਨ ਜੋ ਸਿੱਧੀ ਉਚਾਰੀ ਜਾਵੇ। ਜੈਸੇ ਸਾ ਰੇ ਗਾ ਮਾ ਪਾ ਧਾ ਨੀ ਸਾ।

ਕੂਟ ਓਹ ਜੋ ਸੁਰ ਅੱਗੇ ਪਿੱਛੇ ਹੋ ਕੇ ਉਚਾਰੀ ਜਾਵੇ ਅਰਥਾਤ ਟੇਢੀ।

ਜੈਸੇ ਸਾ ਰੇ ਗਾ ਰੇ ਮਾ ਪਾ ਗਾ ਮਾ ਪਾ ਧਾ ਪਾ ਧਾ ਨੀ।

ਇਕ ਸੁਰ ਦੀ ਤਾਨ ਇਕੋ ਹੀ ਹੁੰਦੀ ਹੈ ਜਿਸ ਤਰ੍ਹਾਂ (ਸਾ)।

ਦੋ ਸੁਰ ਦੀ ਦੋ ਕੂਟ ਤਾਨ ਹੈ । ਯਥਾ ਸਾ ਰੇ। ਰੇ ਸਾ।

ਤਿੰਨ ਸੁਰ ਦੀਆਂ ੬ ਕੂਟ ਥਾਨ ਹੈਂ: ਸਾ ਰੇ ਗਾ। ਗਾ ਰੇ ਸਾ ਰੇ ਗਾ ਮਾ। ਮਾ ਗਾ ਰੇ। ਗਾ ਮਾ ਰੇ। ਰੇ ਮਾ ਗਾ।

ਚਾਰ ਸੁਰ ਦੀ ੨੪ ਤਾਨ ਹਨ। ਸਾ ਰੇ ਗਾ ਮਾ। ਮ ਗ ਰੇ ਸਾ। ਗ ਰੇ ਸਾ ਮਾ। ਮ ਸਾ ਰੇ ਗਾ। ਰੇ ਗ ਮਾ ਸਾ। ਸਾ ਮਾ ਗ ਰੇ। ਗ ਰੇ ਮਾ ਸਾ। ਸਾ ਮਾ ਰੇ ਗਾ। ਗ ਮਾ ਸਾ ਰੇ। ਰੇ ਸਾ ਮ ਗ। ਮਾ ਸਾ ਗ ਰੇ। ਰ ਗ ਸ ਮ। ਸ ਗ ਮਾ ਰੇ। ਰੇ ਮ ਗ ਸਾ। ਰ ਮਾ ਸ ਗ। ਗ ਸਾ ਮਾ ਰੇ। ਗ ਰ ਸਾ ਮਾ। ਮਾ ਸਾ ਰ ਗ। ਸਾ ਰੇ ਮ ਗ। ਗ ਮ ਰੇ ਸਾ। ਗ ਸਾ ਰ ਮ। ਮ ਰ ਸ ਗ। ਮ ਗ ਸ ਰ। ਰ ਸਾ ਗ ਮ। ੨੪॥

ਇਸੇ ਤਰ੍ਹਾਂ ਪਾਂਚ ਸੁਰ ਕੀ ੧੨੦ ਤਾਨ ਹੈਂ। ਸਾਤ ਸੁਰ ਕੀ ੫੦੪੦ ਤਾਨ ਹੈਂ।

ਜਿਸ ਤਰ੍ਹਾਂ ੪ ਸੁਰ ਦਾ ਪ੍ਰਸਤਾਰ ਦਿਖਾਇਆ ਹੈ ਇਸੇ ਤਰ੍ਹਾਂ ਬਾਕੀ ਛੇ ਅਤੇ ਸਾਤ ਸੁਰ ਦਾ ਵੀ ਹੋ ਜਾਂਦਾ ਹੈ। ਇਨ੍ਹਾਂ ਤਾਨਾਂ ਨੂੰ ਮਿਹਰ ਖੰਡ ਵੀ ਆਖਦੇ ਹਨ।

ਤਾਲ ਦਾ ਤੇ ਮਾਤ੍ਰਾ ਦਾ ਨਿਸ਼ਾਨ ਅੰਗਾਂ ਵਿਚ ਗਤਾਂ ਦੇ ਉਪਰ ਦਿੱਤਾ ਗਿਆ ਹੈ। ਜੋ ਤਾਲ ਦਾ ਖ਼ਾਲੀ ਸਥਾਨ ਹੈ ਉਸ ਵਿਚ 'ਖ' ਦਾ ਨਿਸ਼ਾਨ ਹੈ। ਉਤਰੇ ਚੜ੍ਹੇ ਸੁਰ ਦੀ ਪਛਾਣ ਵਾਸਤੇ ਰਾਗ ਦਾ ਲਖਣ ਦੇਖੋ ਉਥੇ ਸੁਰ ਦੱਸ ਦਿੱਤੇ ਹਨ।

ਵਾਜੇ ਵਿਚ ਤਿੰਨ ਸਪਤਕ ਹੁੰਦੇ ਹਨ। ਪਹਿਲੇ ਸਪਤਕ ਦੇ ਸੁਰਾਂ ਦਾ* ਇਹ ਨਿਸ਼ਾਨ ਹੈ ਅਤੇ ਤੀਜੇ ਦਾ + ਇਹ ਨਿਸ਼ਾਨ ਹੈ।

ਠਾ ਲੈਅ ਵਿਚ ਪਲਟਾ

੨ ੩ ਖ ੧

ਆਰੋਹੀ। ਸਾ ਰੇ ਗਾ ਮਾ ਪਾ ਧਾ ਨੀ ਸਾ

੨ ੩ ਖ ੧

ਅਵਰੋਹੀ।+ਸਾ ਨ ਧ ਪ ਮ ਗ ਰੇ ਸਾ।

ਮਧ ਅਰਥਾਤ ਦੁਗਣ

੨ ੩

ਆਰੋਹੀ। ਸਾ ਰੇ ਗਾ ਮਾ ਪਾ ਧਾ ਨੀ ਸਾ

੪ ੧

ਅਵਰੋਹੀ।+ਸਾ ਨੀ ਧਾ ਪਾ ਮਾ ਗਾ ਰੇ ਸਾ।

+ਦੁਰਤ ਅਰਥਾਤ ਤਿਗਣ

੨

ਆਰੋਹੀ। ਸਾ ਰੇ ਗਾ ਮਾ ਪਾ ਧਾ ਨੀ ਸਾ +

੩

ਅਵਰੋਹੀ।+ਸ ਨ ਧ ਪ ਮ ਗ ਰੇ ਸਾ +

੪

ਆਰੋਹੀ। ਸਾ ਰੇ ਗਾ ਮਾ ਪਾ ਧਾ ਨ ਸਾ +

੧

ਅਵਰੋਹੀ।+ ਸਾ ਨ ਧ ਪ ਮ ਗ ਰ ਸਾ +

ਚੌਂਗੁਨ

੨

ਸ ਰ ਗ ਮ ਪ ਧ ਨ ਸ +

+ ਸ ਨ ਧ ਪ ਮ ਗ ਰ ਸ

੩

ਸ ਰ ਗ ਮ ਪ ਧ ਨ ਸ +

+ ਸ ਨ ਧ ਪ ਮ ਗ ਰ ਸ

੧

ਸ ਰ ਗ ਮ ਪ ਧ ਨ ਸ +

+ ਸ ਨ ਧ ਪ ਮ ਗ ਰ ਸ

## ਪੂਰਵ ਉਕਤ

ਪਲਟਿਆਂ ਨੂੰ ਵਾਜੇ ਜਾਂ ਗਜ਼ ਦੇ ਸਾਜ਼ ਵਿਚ ਵਜਾ ਕੇ ਅਭਿਆਸ ਕਰਨ ਤੋਂ ਲੈ ਤਾਰ ਸੁਰ ਦੀ ਖ਼ਬਰ ਹੋ ਕੇ ਵਿਦਿਆਰਥੀ ਦੀ ਸਾਜ਼ ਵਜਾਉਣ ਵਿਚ ਪ੍ਰਵਿਰਤੀ ਹੋ ਜਾਂਦੀ ਹੈ। ਰਾਗਾਂ ਦੇ ਗਾਵਣੇ ਵਜਾਉਣੇ ਵਿਚ ਇਹੋ ਪਲਟੇ ਇਨ੍ਹਾਂ ਹੀ ਲੈਯਾਂ ਵਿਚ ਆਉਂਦੇ ਹਨ।

ਇਨ੍ਹਾਂ ਪਲਟਿਆਂ ਨੂੰ ਗਲੇ ਤੋਂ ਉਚਾਰਨ ਦਾ ਕਾਇਦਾ ਗਲੇ ਤੋਂ ਤਾਨ ਜਦੋਂ ਉਚਾਰੀਦੀ ਹੈ ਤਾਂ ੪ ਅੱਖਰ ਸਮੇਂ ਸਮੇਂ ਪੁਰ ਬੋਲਦੇ ਹਨ:

ਆ ਊ ਏ ਈ ਜੈਸੇ

ਸਾ ਰੇ ਗਾ ਮਾ ਪਾ ਧਾ ਨੀ ਸਾ

ਆ ਆ ਆ ਆ ਆ ਆ ਆ ਆ +

+ ਸਾ ਨੀ ਧਾ ਪਾ ਮਾ ਗਾ ਰੇ ਸਾ

+ ਆ ਆ ਆ ਆ ਆ ਆ ਆ ਆ

ਜਿਸ ਤਰ੍ਹਾਂ ਇਸ ਪਲਟੇ ਨਾਲ ਅਕਾਰ ਜੋੜਿਆ ਹੈ, ਇਸੇ ਤਰ੍ਹਾਂ ਊ ਏ ਈ ਭੀ ਸਮੇਂ ਸਮੇਂ ਪੁਰ ਜੋੜੀਦੇ ਹਨ। ਪੂਰਵ ਉਕਤ ਪਲਟੇ ਗਲੇ ਤੋਂ ਉਚਾਰਨੇ ਤੋਂ ਗਲਾ ਚਲ ਪੈਂਦਾ ਹੈ। ਇਹੋ ਤਾਨਾਂ ਸਭ ਗੌਣਿਆਂ ਵਿਚ ਆ ਜਾਂਦੀਆਂ ਹਨ ਸਮੇਂ ਸਮੇਂ ਪੁਰ।

**ਸਮ**—ਹਰ ਇਕ ਤਾਲ ਵਿਚ ਸਮ ਹੁੰਦਾ ਹੈ, ਜਿਸ ਤੋਂ ਗਾਉਣ ਆਰੰਭ ਹੋ ਕੇ ਸਮਾਪਤ ਹੁੰਦਾ ਹੈ। ਓਸ ਨੂੰ ਗੁਰ ਵੀ ਕਹਿੰਦੇ ਹਨ।

**ਵਿਸਮ**—ਹਰੇਕ ਤਾਰ ਵਿਚ ਸਮ ਤੋਂ ਅੱਗੇ ਪਿੱਛੇ ਤਾਰ ਲੱਗਣੇ ਨੂੰ ਵਿਸਮ ਕਹਿੰਦੇ ਹਨ। ਸੋ ਐਬ ਹੈ।

**ਅਤੀਤ**—ਹਰੇਕ ਤਾਰ ਵਿਚ ਸਮ ਵਧ ਕੇ ਜ਼ਰਾ ਪਵੇ, ਲੈ ਨ ਟੁੱਟੇ ਉਸਨੂੰ ਅਤੀਤ ਕਹੀਦਾ ਹੈ।

**ਅਨਾਗਤ**—ਇਸਦੀ ਲੈਅ ਪਹਿਲੇ ਤਾਰ ਤੋਂ ਆਰੰਭ ਹੁੰਦੀ ਹੈ। ਕਦੇ ਸਮ ਪ੍ਰਗਟ ਕਦੇ ਲੋਪ। ਸਮ ਆਪਣੀ ਜਗ੍ਹਾ ਤੋਂ ਗਾਹਾਂ ਪਿਛਾਹਾਂ ਹੋਣ ਦਾ ਨਾਮ ਅਨਾਗਤ ਹੈ।

**ਆੜ ਕੁਆੜ**—ਇਸਦੀ ਲੈਅ ਤਿੱਖੀ ਤੇ ਆਡੀ ਹੁੰਦੀ ਹੈ। ਸਮ ਠੀਕ ਸਮੇਂ ਪੁਰ ਆਉਂਦਾ ਹੈ।

**ਬਰਾੜ**—ਲੈਅ ਇਸਦੀ ਟੇਢੀ ਤ੍ਰਿਖੀ ਤੇ ਸਮ ਟੇਢਾ ਹੋ ਕੇ ਅੱਗੇ ਪਿੱਛੇ ਆਉਂਦਾ ਹੈ।

**ਅਲਪਤ**—ਬਰਾੜ ਨਾਲੋਂ ਬਹੁਤ ਪੇਚ ਵਾਲੀ ਹੁੰਦੀ ਹੈ। ਸਮ ਮੋੜ ਤੋੜ ਤੇ ਆਉਂਦਾ ਹੈ।

**ਦ੍ਰੁਤ**—ਦੂਣੀ ਲੈਅ ਦਾ ਨਾਮ ਹੈ।

**ਮਧ**—ਦਰਮਿਆਨੀ ਲੈਅ ਕਹਾਉਂਦੀ ਹੈ।

**ਬਿਲੰਬ**—ਠਾ ਹੈ।

**ਬਿਲੰਪਤ**—ਠਾ ਦੀ ਠਾ ਅਤਿ ਕਠਨ ਹੈ। ਇਸ ਵਿਚ ਇਕ ਅਵਰਤ ਚਿਰ ਮਗਰੋਂ ਪੂਰੀ ਹੁੰਦੀ ਹੈ।

**ਸਮਾ**—ਇਕੋ ਜਿਹੀ ਆਦ ਤੋਂ ਅੰਤ ਤਕ।

**ਸਰਵਕਤਾ**—ਪਹਿਲਾਂ ਜਲਦੀ ਪਿਛੋਂ ਠਾ।

**ਮਰਦੰਗਲ**—ਪਹਿਲਾਂ ਪਿਛੋਂ ਜਲਦੀ।

**ਮੱਧ**—ਠਾ ਦਾ ਹੈ।

**ਬੇਲਕਾ**—ਪਹਿਲਾ ਪਿਛੋਂ ਠਾ ਬੀਚ ਜਲਦੀ।

## ਮਾਤ੍ਰਾਂ ਦਾ ਵਰਣਨ

ਮਾਮੂਲੀ ਆਦਮੀ ਦੀ ਨਬਜ਼ ਦੇ ਇਕ ਵਾਰੀ ਬੋਲਣ ਨਾਲ ੧ ਮਾਤ੍ਰ ਹੁੰਦੀ ਹੈ। ਇਨ੍ਹਾਂ ਮਾਤ੍ਰਾਂ ਤੋਂ ਤਾਲਾਂ ਦੀ ਗਿਣਤੀ ਆਰੰਭ ਹੁੰਦੀ ਹੈ। ਕੋਈ ਤਾਰ ੭ ਮਾਤ੍ਰਾਂ ਦਾ, ਕੋਈ ੧੦, ਕੋਈ ੧੨, ਕੋਈ ੧੪, ਕੋਈ ੧੫, ਕੋਈ ੧੬ ਦਾ ਇਤਿਆਦਿਕ ਨਵੇਂ ਤਾਰ ਵੀ ਬਣ ਸਕਦੇ ਹਨ, ਜੇ ਇਨ੍ਹਾਂ ਦਾ ਪ੍ਰਤਾਰ ਯਾਦ ਕੀਤਾ ਜਾਵੇ।

ਇਨ੍ਹਾਂ ਹੀ ਮਾਤ੍ਰਾਂ ਤੋਂ ਕਵੀ ਮਾਤ੍ਰਿਕ ਛੰਦ ਰਚੇ ਜਾਂਦੇ ਹਨ।

**ਲੈ**—ਇਕ ਰਸ ਚਾਲ ਦਾ ਨਾਮ ਹੈ।

ਜੈਸੇ ਪੁਰਸ਼ ਦੇ ਸ੍ਵਾਸ ਚਲਦੇ ਹਨ ਇਕ ਰਸ, ਜੇ ਨ ਚਲਣ ਤਾਂ ਬੀਮਾਰ ਸਮਝੀਦਾ ਹੈ। ਤੈਸੇ ਹੀ ਲੈ ਘਟ ਵੱਧ ਹੋ ਜਾਣ ਤੋਂ ਬੇ ਲੈ ਅਤੇ ਬੇਤਾਰ ਹੋ ਜਾਈਦਾ ਹੈ। ਜੈਸੇ ਘੜੀ ਘੰਟੇ ਆਦਿਕੋਂ ਦੀ ਚਾਲ ਘੱਟਣੇ ਵੱਧਣੇ ਤੋਂ ਵਕਤ ਬੇ ਟੈਮ ਹੋ ਜਾਂਦਾ ਹੈ। ਸੋ ਲੈ ਕਈ ਤਰ੍ਹਾਂ ਦੀ ਹੈ: ਮਧ, ਦੁਰਤ, ਬਿਲੰਬ ਆਦਿਕ, ਜਿਨ੍ਹਾਂ ਦਾ ਲਖਣ ਉਪਰ ਲਿਖਿਆ ਗਿਆ ਹੈ।

## ਤਾਲ ਧਿਆਉ

ਸੰਖੇਪ ਤੋਂ ਤਾਲ ਅਤੇ ਮਾਤ੍ਰਾਂ ਦੀ ਗਿਣਤੀ ਗਤਾਂ ਸਮੇਤ ਅੱਗੇ ਲਿਖੀ ਹੈ।

## ਤਾਲ—ਯਕਾ ਮਾਤ੍ਰਾਂ ੧੨

ਮਾਤ੍ਰਾ = ੧ ੨ ੩ ੪ ੫ ੬ ੭ ੮ ੯ ੧੦ ੧੧ ੧੨
ਗਤ = ਧਿੰ ਧਿੰ ਧਾ ਤ੍ਰਿਕ ਧਿੰ ਨਾ ਕਿਟ ਤਾ ਧਾ ਤ੍ਰਿਕ ਧਿੰ ਧਾ
ਤਾਲ = ੪ ਖਾ ੧ ਖ ੨ ੩

ਤਾਲ ਚਾਰ ਲੈਅ ਠਾ ਸਮ ਤੋਂ ਆਰੰਭ ਹੈ ਧਿਟ ਤਾਕੇ ੨ ਧਿਟ ੨ ਤਾਕੇ ਧਿਟ ੨ ਤਾਕੇ ਤ੍ਰਿ ਤਾ ਦੂੰ ਦੂੰ ਨਟ ਤਿਤਾ ਕੇ ਤ੍ਰਿ ਕਿੜਿ ਤਕ ਤਕਟ ਧਿਟਤ ਧਾਗੇ ਨਟਤ ਧਾ ਘਿੰਨ ਤਿਟ ਧਾ। ੧ ਠਾ=ਤਿਟ ਧਾ ਗੇ ਦੀਂ ਦੀਂ ੨ ਨਟ ਤਿਤਾ ਕੇ ਤ੍ਰਿਕਿੜਿ ਧਿੱਟਤ ਕਿੜਧਾ ਤਿੱਟਕਤਾ ਗਿੱਦੀ ਗੰਨਾ ਧਾ ਕਿੜਧਾ ਤਿੱਟਕਤਾ ਗਿੱਦੀ ਗੰਨਾ ਧਾ ਕਿੜ ਧਾ ਤਿਟਕਤਾ ਗਿੱਦੀ ਗਿੰਨਾ ਧਾ (੨) ਕੇਤ੍ਰਿਕਿੜ ਧਿਟਤ ਦੂੰਗ ਦੂੰਗ ਨਟਤ ਧਾਟ ਧਾ ਦੀ ਗਿੱਨਾ ਨਟ ਤਿਤਾ ਕੇਤ੍ਰਕਿੜ ਤਕਟ ਧਿੱਟਤ ਧਾਦੀ ਤਾਗੇਗੇ ਧਾਦੀ ਤਾਗੇ ਗੇ ਧਾ (੩) ਧਾ ਦੂੰ ਦੂੰ ਨਟ ਤਿਤਾ ਕੇ ਤ੍ਰਿਕਿੜ ਧਿਟਤ ਕਿੜਧਾ ਤਿਟਕਤਾ ਗਿੱਦੀ ਗੰਨਾ ਧਾ। ਕਿੜਧਾ ਤੋਂ ਤਿੰਨ ਵਾਰੀ ਵਜਾਓ। (੪) ਧਿਟ ਧਿਟ ਧਾ ਧਾ ਧਿਟ ਧਾ ਤ੍ਰਿਕਿੜ ਧਿਟਤ ਧਾ ਧਾ ਤਿਟ ਧਦੀਈ ਨਟਤ ਧ ਧਾਧਾ ਤੋਂ ੩ ਵਾਰੀ।

## ੪ ਤਾਲ ਦੂਗਣ

ਤ੍ਰਿਕੜ ਤਿਕਤ ਕੇ ਤ੍ਰਿਕਿੜਤਕ ਤਕਟਧਾ ਤ੍ਰਿਕੜ ਤਿਕਤਾ ਕੇਤ੍ਰ ਕਿੜ ਧਿਟਤ ਧਿਟਤ ਧਿਟਤ ਧਾ ਧਾ ਤਿਟ ਕਿੜ ਧੇ ਕਿੜ ਧਾ ਦੂੰ ਦੂੰ ਨਟ ਤਿਤਾ ਕੇ ਤ੍ਰਿਕਿੜਤਕਤਕੇਨ। ਕਿੜਤਕਤਾ ਕਿੜਤਕਤਾ ਧੈੱਤਾ ਘਿਦੀ ਗਿੰਨਾ ਧਾ ਗੇ ਗੇ ਧਾ ਗੇ ਗੇ ਧ ਗੇ ਗੇ ਧ ਗੇ ਗੇ ਧਾ ਗੇ ਗੇ ਧਾ ਗੇ ਗੇ ਧਾ॥੧॥

ਤ੍ਰਿਕੜ ਤਕਾ ਤਕਟ ਤਕਾ ਗਿੰ ਗਿੰ ਗਿੰ ਗਿੰ ਗਿੰ ਦਿੰਤਧਾ ਤਧਾ ਕਤਾ ਧਾ ਕਿੜਧਾ ਤਕਟ ਧਿਟਤਾ ਧੈੱਤਰਾਨ ਕੇ ਤਿਟਕਤਾ ਘਿਦੀ ਗਿੰਨਾ ਧਾ ਕਿੜਧਾ ਤਕਟ ਧਿਟਤ ਧੇ ਤਰਾਨ ਕੇ ਤਿਟਕਤਾ ਗਿਦੀ ਗੰਨਾ ਧਾ ਕਿੜਧਾ ਤਕਟ ਧਿਟਤ ਧੇਤ੍ਰਾਨ ਕੇ ਤਿਟਕਤਾ ਗਿੱਦੀ ਗੰਨਾ ਧਾ॥੨॥

## ਤਬਲੇ ਦੇ ਅੱਖਰ

ਤਾ ਦੂੰ ਨਾ ਕੇ ਘੇ ਟੇ ਰ ੜ ਣ ਙ

ਕਾਇਦਾ—ਧਾ ਤਿਟਿ ਕਿਟਿ ਤਕ ਤਾ ਤਿਟਿ ਕਿਟਿ ਤਕ ਦੂੰ ਤਿਟਿ ਕਿਟ ਤਕ ਨਾ ਤਿਟਿ ਕਿਟਿ ਤਕ ਕੇ ਤਿਟਿ ਕਿਟ ਤਕ ਘੇ ਤਿਟਿ ਕਿਟਿ ਤਕ ਧਾ।

## ਭਾਰੇ ਅੱਖਰ

ਧਿਟ ਧਿਟ ਤਾਕੇ ਧਿਟ ਧਿਟ ਤਾ ਕੇ ਤ੍ਰਿਤਾ ਦੂੰਗ ਨਟ ਤਿਤਾ ਕੇਤ੍ਰ ਕਿਟ ਤਕ ਤਕਟ ਧਿਟਤ ਤ੍ਰਿਕਤਾ ਘੇ ਘੇ ਤ ਘੇ ਘੇ ਤ ਘੇ ਘੇ ਧਾ ੩ ਵਾਰੀ।

ਧਿਟ ਧਿਟ ਧਾਧਾ ਤਿਟ ਧਾ ਤ੍ਰਿਕਿੜ ਧਿਟਤ ਤ੍ਰਿਕਤਾ ਘੇ ਘੇ ਤ ਘੇ ਘੇ ਤ ਘੇ ਘੇ ਧਾ ੩ ਵਾਰੀ।

## ਤਾਲ ਝਬ ਮਾਤ੍ਰਾ ੧੦

ਮਾਤ੍ਰਾ=੧ ੨ ੩ ੪ ੫ ੬ ੭ ੮ ੯ ੧੦
ਗਤ=ਧਿੰ ਤਕ ਧਿੰ ਧਿੰ ਤਕ ਧਿੰ ਤਕ ਤਿੰ ਤਿੰ ਤਕ
ਤਾਲ=੨ ੩ ਖ ੧

## ਬੋਲ ਝਬ

ਤਾਕੇ ਤਾਕੇ ਧਿੱਤਾ ਧਿਰ ਧਿਰ ਘਿਦੀ ਨ ਧਿਰ ਧਿਰ ਕਿੜਤਕ ਤਕ ਧਾਦੀ ਧਾਦੀ ਧਾ। ਧਿਰ ਘਿਦੀ ਕਿੜਤਕ ਤਕ ਤਿਟਕਤਾ ਘਿਦਨਤ ਕਿੜਤਕ ਤਕ ਤਿਟਕਤਾ ਘਿਦੀ ਗੰਨਾ ਧਾ।

## ਸੂਲ ਮਾਤ੍ਰਾ ੧੦

ਮਾ:==੧ ੨ ੩ ੪ ੫ ੬ ੭ ੮ ੯ ੧੦
ਗਤ=ਧਿੰ ਧਿੰ ਧਾ ਤ੍ਰਿਕੜ ਧਿੰ ਧਿੰ ਧਾ ਤ੍ਰਿਕੜ ਤਿੰ ਨਾ
ਤਾਲ=੧ ਖ ੨ ੩ ਖ

## ਸੂਲ ਦਾ ਬੋਲ

ਧਗ ਚਰਾਨ ਧਗ। ਤਕ ਤਿਟ ਕਿਟ ਤਕ ਤਕਟ ਧਿਟਤ ਕਤਾ ਘੀ ਘੀ ਘੀ ਕਤਾ ਘਿਦੀ ਗੰਨਾ ਧਾ।

## ਚੰਚਲ ਮਾਤ੍ਰਾ ੧੪

ਮਾ:==੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪
ਗਤ=ਧਾ ਦੀਂ ਈ ਧਾ ਗੇ ਤੀਂ ਈ ਨਾ ਤੀ ਈ ਧਾ ਗ ਦੀਂ ਈ
ਤਾਲ=੨ ੩ ਖ ੧

## ਚੰਚਲ ੩ ਬੋਲ

ਨੱਟ ਤ ਕਿੱਟ ਧਾਧਾ ਤਿੱਟ ਧਾ ਗਿੱਦੀ ਗੰਨਾ ਧਾ॥੧॥ ਨੱਟਤ ਕਿੱਟ ਘੇ ਘੇ ਤਿੱਟ ਕਿੜਤਕ ਕਤ ਤਿਟਕਤਾ ਗਿੱਦੀ ਗੰਨਾ ਧਾ ॥੨॥ ਨਟਤ ਦੁੰਗ ਦੁੰਗ ਨੱਟਤਿ ਕਿਟ ਧਾ ਧ ਕਿੱਟ ਧਾ ਘਿੱਦੀ ਗੰਨਾ ਧਾ॥੩॥

## ਝੂਮਰਾ ਮਾਤ੍ਰਾ ੧੪

ਮਾ:==੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪
ਗਤ=ਧਿੰ ਧਾ ਤ੍ਰਿਕੜ ਧਿੰ ਧਿੰ ਧਾ ਤਿਟ ਤੀਨ ਨਾ ਤ੍ਰਿਕੜ ਧਿੰ ਧਿੰ ਧਾ ਤਿਟ
ਤਾਲ=੨ ੩ ਖ ੧

## ਆਡਾ ੪ ਤਾਲ ਮਾ: ੧੪

ਮਾ:==੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪
ਗਤ=ਧੀਂ ਧੀਂ ਧਾ ਤ੍ਰਿਕ ਧਿੰ ਨਾ ਕਿਟ ਤਾ ਧਿੰ ਧਿੰ ਨਾ ਧਿੰ ਧਿੰ ਨਾ
ਤਾਲ=੩ ੪ ਖ ੧ ਖ ੨

## ਧਮਾਰ ਮਾ: ੧੪

ਮਾ:==੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪
ਗਤ=ਤਾ ਧਿ ਟਿ ਧਿ ਟਿ ਧਾ ਅ ਗ ਤਿ ਟ ਤਿ ਟ ਤਾ ਅ
ਤਾਲ=੧ ੨ ਖ

## ਰੂਪਕ ਮਾ: ੭

ਮਾ:==੧ ੨ ੩ ੪ ੫ ੬ ੭
ਗਤ=ਧਿਨ ਨਾਗਿ ਧਿੰਨ ਨਗ ਤਿਕ ਤਿਨ ਨਗ
ਤਾਲ=੧ ੨ ੫

## ਤੇਵਰਾ ਮਾ: ੭

ਮਾ:==੧ ੨ ੩ ੪ ੫ ੬ ੭
ਗਤ=ਧਿਨ ਨਗ ਧਿਨ ਨਗ ਧਾ ਧਿਨ ਨਗ
ਤਾਲ=੧ ੨ ਖ

## ਪਸਤੋ ਮਾ: ੭

ਮਾ:==੧ ੨ ੩ ੪ ੫ ੬ ੭
ਗਤ=ਦੀ ਈ ਨਗ ਦੀ ਈ ਧਾ ਧਾ
ਤਾਲ=ਖ ੧ ੨

## ਤਿੰਨ ਤਾਲ ਮਾ: ੧੬

ਮਾ:==੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫ ੧੬
ਗਤ=ਧਾ ਦੀ ਧਿੰ ਨਾ ਧਾ ਦੀ ਦੀ ਨਾ ਤਾ ਤੀ ਤੀ ਨਾ ਧਾ ਧੀ ਧੀ ਨਾ
ਤਾਲ=੨ ੩ ਖ ੧

## ਤਿੰਨ ਤਾਲ ਬੋਲ ੨ ਠਾ ਦੇ

ਘਿਦਨਤ ੨ ਕਿਟਤਕ ਤਾਤਿਟ ਕਿਟਤਕ ਤਾਤਿਟ ਤਿਟਕਤਾ ਘਿਦੀ ਗੰਨਾ ਧਾ।੨। ਧਾ ਤ੍ਰਿਕਿੜ ਧਿਟਤ ਦੂੰਗ ਨਟ ਤਿਤਾ ਕੇਤ੍ਰਿ ਕਿੜਤਕ ਤਕਟ ਧਿਟਤ ਧਾਦੀ ਤਾ ਘੇ ਘੇ ਧਾਦੀ ਤਾ ਘੇ ਘੇ ਧਾ॥੩॥

## ਤਿੰਨ ਤਾਲ ਦਾ ਰੇਲਾ

ਤੀਂਗ ਤੀਂਦਾ ਤ੍ਰਿਕਿੜ ਤੀਂਦਾ ਤਾ ਦੀਤਾ ਕਿੜ ਤਿਕਤਾ ਤ੍ਰਿਕਿੜ ਧਾ॥

## ਆਸਾ ਦੀ ਵਾਰ ਦੀ ਪਉੜੀ

ਕਤਾ ਘੇ ਘੇ ਘੇ ਤਿੱਟ।
ਦੂਜੇ ਤਰ੍ਹਾਂ—ਕਤਾ ਘਿੱਦੀ ਘੇ ਘਿੱਦੀ।
ਤੋੜਾ—ਧਾਕੇਨ ਧਾ ਤਿਟਕਤਾ ਗਿਦੀ ਗੰਨਾ ਧਾ। ਧਾ ਤ੍ਰਿ ਕਿੜਿਤਕਤਕ ਤਿਟਕਤਾ ਗਿਦੀ ਗੰਨਾ ਧਾ। ਦੁਬਾਰੇ
ਧਾ ਤ੍ਰਿਕਿੜ ਧਿੱਟਤ ਧਾਗੇ ਨਟ ਤਿਤਾ ਕੇ ਤ੍ਰਿਕਿੜ ਧਿਟਤ ਕਤਾ ਗਿਦੀ ਗੰਨਾ ਧਾ। ਦੁਬਾਰੇ।

## ਤਲਵਾੜਾ ਗਤ

ਧਗ ਧਾਦੀ ਤਕ ਦਿੰਨ ੧ ਧਗ ਨਾਦੀ ਤਾ ਧਾ ਗਿੰਨਾ ੨
ਧੀ ਤਾ ਧੀ ਧੀ ਤਕ ਧੀ ੩ ਧਾ ਧੀਧਾ ਧੀ ਤਾ ਤੀ ਤਾ ਤੀ ੪

## ਬੋਲ ਤਲਵਾੜੇ

ਗਿੱਧੀ ਗੰਨਾ ਧਾ ੩ ਵਾਰੀ ੫ ਕੱਤਾ ਕੱਤਾ ਧਾ ੩ ਵਾਰੀ ੬ ਤੱਕਨਤਾ ਧਾ ੩ ਵਾਰੀ

## ਨਾ ਦੀ ਦਿੰਨਾ ਮਾ: ੧੬

ਮਾ:==੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫ ੧੬
ਗਤ=ਧਾ ਤ੍ਰਿਕ ਧਿੰ ਧਿੰ ਧਾ ਧਾ ਤਿੰ ਤਿੰ ਤਾ ਤ੍ਰਿਕਟ ਧਿੰ ਧਿੰ ਧਾ ਧਾ ਧਿੰ ਧਿੰ
ਤਾਲ=੨ ੩ ਖ ੨

## ਪੰਜਾਬੀ ਠੇਕਾ ਮਾ: ੧੬

ਮਾ:==੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫ ੧੬
ਗਤ=ਧਾ ਧੀ ਗ ਧਾ ਧਾ ਤੀ ਗ ਤਾ ਧਾ ਧੀ ਗ ਧਾ ਧਾ ਧੀ ਗ ਧਾ
ਤਾਲ=੨ ੩ ਖ ੧

## ਅਕਵਾਲੀ ਮਾ: ੧੬

ਮਾ:==੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫ ੧੬
ਗਤ=ਤਾ ਆ ਘੇ ਘੇ ਤਾ ਘੇ ਏ ਘੇ ਤਾ ਆ ਕੇ ਕੇ ਤਾ ਘੇ ਏ ਘੇ
ਤਾਲ=੨ ੩ ਖ ੧

## ਤਿੰਨ ਤਾਲ ਬੋਲ ਠਾ

ਕਿੜਧਾ ਤਿਟ ੨ ਤ੍ਰਿਕਿੜ ਕਿਤਕ ਕੇਤ੍ਰਿ ਕਿੜਤਕ ਤਕਟ ਧਿਟਤ ਧਾਦੀ ਤਾ ਗੇ ਗੇ ਧਾਦੀ ਤਾ ਗੇ ਗੇ ਧਾ ॥੧॥ ਧਗ ਦ੍ਰਾਂਨ ਧਾਗੇ ਤਿਟ ਕਿਟ ਤਿਕ ਤਕ ਤਕਟ ਧਿਟਤ ਕਿੜਧਾ ਤਿਟਕਤਾ ਗਿੱਦੀ ਗੰਨਾ ਧਾ ॥੨॥ ਘਿਦਨਤ ਘਿਦਨਤ ਕਿਟਤਕ ਤਾ ਤਿਟ ਕਿਟ ਤਕ ਤਾ ਤਿਟ ਤਿਟਕਤਾ ਗਿੱਦੀ ਗੰਨਾ ਧਾ ॥੩॥

## ਆੜ ਤਿੰਨ ਵਾਰ

ਧਾ ਦਿਗਨਗ ਤਗਧਗਿੰਨਗ ਧਾਤ੍ਰਿਕਿੜਧਿਕਤ ਗਿੰਨਕਤੀਨ ਨਗਨ ਨਗਨ ਤਗਿੱਦੀਗਨ ਧਾਤ੍ਰਿਕਿੜ ਧਿਟਤ ਗਿੰਨਗਤੀਨ ਧਾ।

## ਤਿੰਨ ਤਾਲ ਦੁਗਨ

ਧਿਰ ਧਿਰ ਗਿਦਈਨ ਕਿਟਤਕ ਤਕਟ ਧਿਟਤ ਕਿੜਧਾ ਤਿਟਕਤਾ ਗਿੱਦੀ ਗੰਨਾ ਧਾ॥੧॥ ਘਿਦਨਤ ਘਿਦਨਤ ਕਿਟਤਕ ਤਿਟੇ ਗਿਦੀ ਤਿਟੇ ਕਿਟਤਕ ਤਿਟੇ ਤਿਟਕਤਾ ਗਿੱਦੀ ਗੰਨਾ ਧਾ ਧਾ॥੨॥ ਕੈ ਤਿਟ ਘੇਘੇਤਿਟ ਕੇੜ੍ਹਕਿੜਧਿਟਤ ਕਤ ਕਤਾ ਕਤਾ ਧਿੱਤਾ ਤ੍ਰਿਕੜ ਤਾ ਧੇ ਤਕਟ ਧਿਟਤ ਕੇਤ੍ਰਿਕਿੜ ਧਿੱਟਤ ਕਿਟਤਕ ਤਕਟ ਧਿਟਤ ਘਿਦਨਤ ਕਤਾ ਗਿੱਦੀ ਗੰਨਾ ਧਾ॥੩॥ ਧਿੱਟਤਾਕੇ ਧਿੱਟਤਾਕੇ ਧਿੱਟ ਧਿਟ ਧਾਗੇ ਤ੍ਰਿਕੜ ਧਿੱਟਤ ਕੇੜ੍ਹਕਿੜ ਧਿਟਤ ਤਾ ਗਿੱਦੀ ਗੰਨਾ ਧਾ॥੪॥

## ਪਰਨ ਤਿੰਨ ਤਾਲ ਠਾ ਦੀ ਠਾ

ਗੇ ਗੇ ਤਿੱਟ ਗੇ ਗੇ ਦੀ ਗਿੰਨ ਗਿੰਨ ਧਾਗੇ ਤਿਟ ਤ੍ਰਿਕਿੜ ਤਿਕ ਤਕ ਤਿਟਕਤਾ ਗਿੱਦੀ ਗੰਨਾ ਧਾ॥

## ਦਾਦਰਾ ਮਾ: ੬

ਮਾ:==੧ ੨ ੩ ੪ ੫ ੬
ਗਤ=ਧਾ ਧਿੰ ਧਾ ਧਾ ਧਿਨ ਧਾ
ਤਾਲ=੧ ੨

## ਬੋਲ ਦਾਦਰੇ ਦੇ

ਧਾਤ੍ਰਿ ਤ੍ਰਿਕਤਾ ਗਿਦੀ ਗੰਨਾ ਧਾ। ਧਾ ਤ੍ਰਿਕੜ ਧਿਟਤ ਕਤਾ ਗਿਦੀ ਗੰਨਾ ਧਾ॥੨॥ ਤਕਟ ਧਿਟਤ ਕਤਾ ਗਿੱਦੀ ਗੰਨਾ ਧਾ॥੩॥

## ਸ੍ਵਾਰੀ ੩੦ ਮਾਤਰਾ ਦੀ

ਮਾ:=੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫
ਠੇ:=ਧੀ ਨਾ ਕ ਧੀ ਤਾ ਕ ਧੀ ਧੀ ਨਾ ਕ ਧੀ ਧੀ ਤਾ ਕ ਤੀ
ਮਾ:=੧੬ ੧੭ ੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦
ਠੇ:= ਨਾ ਤੀ ਨਾ ਤ੍ਰਿ ਕਟ ਧੀ ਨਾ ਧੀ ਧੀ ਨਾ ਧੀ ਧੀ ਨਾ ਧੀ ਨਾ

## ਸ੍ਵਾਰੀ ਮਾਤ੍ਰਾ ੩੨

ਮਾ:=੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫ ੧੬
ਠੇ:=ਧੀ ਈ ਨਾ ਅ ਧੀ ਈ ਧੀ ਈ ਨਾ ਆ ਧੀ ਧੀ ਨਾ ਧੀ ਧੀ ਨਾ

ਤਾਲ=੧ ੨
ਮਾ:=੧੭ ੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦ ੩੧ ੩੨
ਠੇ:= ਤਿੰ ਤ੍ਰਿਕੜ ਤਿੰ ਤਿੰ ਨਾ ਨ ਤਿੰ ਨਾ ਕਿਟ ਤਾ ਤ੍ਰਿਕੜ ਧੀ ਨਾ ਧੀ ਧੀ ਨਾ
ਤਾਲ= ੪

## ਖਮਟਾ ਮਾਤ੍ਰਾ ੧੨

ਮਾ:= ੧ ੨ ੩ ੪ ੫ ੬ ੭ ੮ ੯ ੧੦ ੧੧ ੧੨
ਠੇ:= ਤਾ ਤਿ ਟ ਧਿੰਨ ਤਾ ਧੀ ਤਾ ਤਿਟ ਧੀ ਤਾ ਤਾ ਧੀ
ਤਾਲ=੧ ੨ ਖ ੩

## ਕਹਰਵਾ ਮਾਤ੍ਰਾ ੮

ਮਾ:= ੧ ੨ ੩ ੪ ੫ ੬ ੭ ੮
ਠੇ:= ਧ ਗੇ ਨਾ ਤੀ ਨਾ ਕੇ ਧੀ ਨਾ
ਤਾਲ=੨ ੩ ਖਾ ੧

## ਫਰੋ ਦਸਤ ਮਾਤ੍ਰਾ ੧੪

ਮਾ:= ੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪
ਠੇ:= ਧਾਗੇ ਤ੍ਰਿਕਟ ਤਾਗੇ ਤ੍ਰਿਕਟ ਤਿੰਤਾ ਤ੍ਰਿਕਟ ਧੀ ਧਾ ਧਿੰ ਧਿੰ ਧਾ ਗੇ ਨਗ ਘਿਨ
ਤਾਲ=੧ ਖ ੨ ੩ ੪ ੫

## ਬ੍ਰਹਮ ਤਾਲ ਦੀ ਮਾਤ੍ਰਾ ੧੪ ਸਮ ਦਸਵੇਂ ਪੁਰ

੧੦ ੧ ੨
ਠੇਕਾ:= ਧਾ ਤ੍ਰਿਕ ਧੁਮ ਕਿਟ ਧਿਧਿ ਕਿਟ ਧਿਨਕਿਨ ਧਾਤਾਧਾ
੩ ੪ ੫ ੬
ਕਿਟ ਧਿਮਕਿਟ ਧੁਮਕਟਿ ਤਕਿਟ ਤਿਕਟ ਤਿਕਾ ਕਿਟ
੭ ੮ ੯
ਤਿਕਾ ਕਿਟ ਧੁ ਧੁ ਕਿਟ ਕਿਟ ਤਿਕਾ ਕਿੱਦੀ ਗੰਨਾ

## ਬ੍ਰਹਮ ਤਾਲ

੧ ੨ ੩ ੪
ਧਾਦੀ ਕਿਟ ਧਿਨ ਨਗ ਧਾ ਧਾ ਧਾ ਕਿਟ ਧੁਮਕਿਟ ਧੁਮਕਿਟ
੫ ੬ ੭ ੮ ੯
ਤਕਿਟ ਤਕਤਾ ਤਕ ਤਿਟ ਤਕਾ ਕਿਟ ਧੁ ਦੂ ਕਿਟ ਧਾ
੧੦ ੧
ਕਤਾ ਧਾ ਧਗਨਤਾ ਤ੍ਰਿਕਿੜ ਧਾ

## ਬੋਲ

ਧਿਗ ਧਾਗੇ ੨ ਗੇ ਗੇ ਧਿੰ ਧਿੰ ਤ੍ਰਾਨ ਘੇ ਘੇ ਤਿਟ ਘੇ ਘੇ ਨਣਾਨ ਧੇ ਧੇ ਧੇ
ਤ੍ਰਾਨ ਧੇ ਧੇ ਧੇ ਤ੍ਰਾਨ ਤਿਟਕਤਾ ਗਿਦੀ ਗੰਨਾ ਧਾ॥

## ਮੁਗਲਈ

ਤੀ ਤਕ ਧੀ ਧਗ ੧। ਤੋੜਾ ਤ੍ਰਿਕਿੜ ਤੱਕ ਤਕ ਤਿਟਕਤਾ ਗਿਦੀ ਗੰਨ ਧਾ॥

## ਬ੍ਰਹਮ ਤਾਰ ਬੋਲ

ਧਾਤਿਟ ਤਿਟਕਤਾ ਘਿਦਨਤ ਕਿਰਨਾ ਤਿਟ ਘੇ ਘੇ ਦੀਂ ਦੀ ਨ ਨ ਨ ਨ ਧਿੱਤਾ ਘੇ ਘੇ ਤਿਟ ਕਤਾਨ ਕਿਟਤਕ ਤਕ ਤਕਟ ਧਿਟਤ ਘੇਘੇ ਤਕੇਨ ਘੇ ਘੇ ਘਿੱਦੀ ਗੰਨਾ ਧਾ।

## ਲਖਮੀ ਤਾਲ ੧੮

ਮਾ:= ੧ ੨ ੩ ੪ ੫ ੬ ੭ ੮ ੯
ਗਤ:=ਧਿੰ ਧਿ ਨਾ ਧਿ ਨਾ ਕਿੜ ਤਿਕ ਧਾ ਧਿਨਾ
ਮਾ:= ੧੦ ੧੧ ੧੨ ੧੩ ੧੪ ੧੫ ੧੬ ੧੭ ੧੮
ਗਤ:= ਧਿੰ ਨ ਤਿ ਗਿਨ ਕਿਟ ਧਾ ਕਿੜ ਤਿਟ ਧਾ ਤਿਗਨਧੀਤਾ।

## ਰਿਸ਼ੀ ਤਾਰ ੧੮

੧ ੨ ੩ ੪ ੫
ਧਾ ਤ੍ਰਿਕਿੜ ਧਿੰ ਧਿੰ ਧਾਧਿੰ ਧਾ ਤੀ ਤਾ ਤੀਧਾ ਧਾ ਧਿਤਾ
੬ ੭ ਖ ੮ ੯ ੧੦ ੧੧
ਧਿੰ ਧਿੰ ਧਾ ਤ੍ਰਿਕਿੜ ਧਿੱਤਾ ਧਾ ਧਾ ਧਿੰ ਧਿੰ ਧਾ ਤ੍ਰਿਕੜ ਧਾ
੧੨ ੧੩ ੧੪ ੧੫ ੧੬ ੧੭ ੧੮
ਧਿਤਾ ਧਾ ਧਿਤਾ ਧਗ ਨਤਾ ਤ੍ਰਿਕਿੜ ਧਾ ਤ੍ਰਿਕਿੜ॥

## ਰੁਦ੍ਰ ੧੧ ਦਾ

ਮਾ:=੧ ੨ ੩ ੪ ੫ ੬ ੭ ੮ ੯ ੧੦ ੧੧ ਖ
ਗਤ=ਧਾ ਧਿੰ ਧਿੰ ਧਾ ਧਿੰ ਧਿੰ ਧਾ ਦਿਨ ਧਾ ਧਾ ਧਾ ਧਾ ਧਾ ਧਿੰ ਦਿੰ।

## ਨਕਟਾ ਗਤ

ਧੀਧਾ ਕਤਾ ਤੀਤਾ ਕਤਾ।

## ਖਟਤਾਰ ਬੋਲ

ਧੇ ਧੇ ਤ੍ਰਾਨ ਧੇ ਧੇ ਤਰਾਨ ਧਾ ਕਤਾ ਘਿਦੀ ਗਨ ਧੇ ਤਰਾਨ ਤ ਧਾ॥੧॥
ਧਾ ਗ ਧਾਗ ਧਾ ਤ੍ਰਿਕੜ ਤਿਕਤਾ ਤ੍ਰਿਕੜ ਤਿਕਤਾ ਤਿਟ੍ਰਕਤਾ ਘਿਦੀ ਗੰਨਾ ਧਾ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸੋਰਠਾ॥ ਦਸ ਗੁਰੂਅਨ ਕੀ ਜੋਤ ਗੁਰੂ ਗ੍ਰੰਥ ਜਗ ਪ੍ਰਗਟ ਹੈ।
ਗੁਰੂਅਨ ਗੁਰੂ ਸਿਰ ਮੌਰ ਸਭ ਵਰਣਾ ਸਿਖ ਦੇਤ ਸਮ॥

ਕਬਿੱਤ॥

ਸਾਗਰ ਸੰਸਾਰ ਪਾਰ ਸੁਖ ਸੇ ਕਰਨ ਹਾਰ ਨਾਮ ਕਾ ਜਹਾਜ਼ ਗੁਰੂ ਗ੍ਰੰਥ ਮਹਾਰਾਜ ਹੈ।
ਰਾਜ ਹੈ ਧੁਜਾਜੁ ਗੁਰੂ ਲੋਗਨ ਇਸ਼ਾਰੇ ਕਰੇ ਆਓ ਚੜ੍ਹ ਜਾਓ ਸੁਖ ਪਾਓ ਪਾਰ ਲਾਗ ਹੈ।
ਲਾਗ ਹੈ ਨ ਟਿਕਟ ਖਰਚ ਬੀਚ ਬੈਠਨੇ ਕੋ ਦਰਜਾ ਭੀ ਅੱਵਲ ਮਿਲਤ ਬਡੇ ਭਾਗ ਹੈ।
ਭਾਗ ਹੈ ਪ੍ਰੇਮ ਸਿੰਘ ਜੀਵ ਜੰਤ ਕਾਮ ਆਦਿ ਰਹਿਤ ਅਡੋਲ ਜੁ ਅਮੋਲ ਨਾਮ ਜਾਗ ਹੈ॥੧॥
ਦੇਵ ਲੋਕ ਮਾਂਹਿ ਜੈਸੇ ਕਲਪਤਰੋ ਵਰ ਹੈ ਤੈਸੇ ਤੀਨ ਲੋਕ ਮਾਹਿ ਗੁਰੂ ਗ੍ਰੰਥ ਮਾਨ ਹੈ।
ਦੇਵਨ ਕੋ ਤਹਾਂ ਸੋਈ ਦੈਤ ਹੈ ਵਾਂਛਤ ਫਲ ਯਹਾਂ ਨਰ ਨਾਰਨ ਅਚਿੰਤ ਫਲ ਪਾਨ ਹੈ।
ਕਲਪ ਤਰੋਵਰ ਦੇਵਨ ਫਲ ਦੇਨ ਜੋਗ ਕੁਲ ਕੋ ਦੇਵਨ ਫਲ ਗ੍ਰੰਥ ਜੂ ਪ੍ਰਧਾਨ ਹੈ।
ਜੜਤਾ ਗਿਆਨ ਹੋਤ ਕਲਪ ਬਿਰਛ ਦੇਖ ਪੜ੍ਹਤ ਗੁਰੂ ਗ੍ਰੰਥ ਚੇਤਨ ਹੋ ਗਿਆਨ ਹੈ।੨॥
ਗੁਰੂ ਗ੍ਰੰਥ ਸਾਗਰ ਪ੍ਰਧਾਨ ਬੀਚ ਜਗ ਸਾਰੇ ਜਾਹਿ ਮੇ ਰਤਨ ਗੁਰ ਸਬਦ ਕੀ ਖਾਨ ਹੈ।
ਸਾਧ ਸੰਗ ਹੰਸ ਵੰਸ ਕਰਿਕੇ ਦਿਦਾਰ ਪਾਠੀ ਪਾਵਤ ਹੈ ਮੁਕਤ ਭੁਗਤ ਸੁਖ ਗਿਆਨ ਹੈ।
ਹੋਰ ਸਾਰੇ ਸਾਗਰ ਸੰਸਾਰ ਭਰ ਮਾਹਿ ਜੋਈ ਸੋਈ ਹੋਤ ਖਾਰੇ ਯਹ ਮੀਠੋ ਗੁਨ ਗਾਨ ਹੈ।
ਕਹਿਤ ਮ੍ਰਿਗਿੰਦ ਪ੍ਰੇਮ ਨੇਮ ਪ੍ਰੇਮ ਧਾਰ ਮਨ ਗ੍ਰੰਥ ਗੁਰੂ ਪਾਠ ਅੰਮ੍ਰਿਤ ਸਮਾਨ ਹੈ॥੩॥
ਸਾਚੋ ਪਾਤਸਾਹੁ ਸਿਰੀ ਸਾਹਿਬ ਗੁਰੂ ਗ੍ਰੰਥ ਜਾਂ ਕੀ ਤੀਨ ਲੋਕ ਚੌਦ ਭਵਨ ਪਾਤਸ਼ਾਹੀ ਹੈ।
ਔਰ ਪਾਤਸ਼ਾਹੁ ਜੁ ਕਹਾਤ ਜਗ ਬੀਚ ਸਾਰੇ ਚਾਲਤ ਹੁਕਮ ਗੁਰੁ ਗ੍ਰੰਥ ਕੇ ਰਜਾਈ ਹੈ।
ਨੀਤੀ ਸਾਰ ਔਰ ਪਰਮਾਰਥ ਸੁਧਾਰ ਗੁਰੁ ਗ੍ਰੰਥ ਜੂ ਕੇ ਵਾਕ ਸਭ ਜਾਨ ਸੁਖਦਾਈ ਹੈ।
ਪਾਤਸ਼ਾਹਿ ਹੋਰ ਸਭ ਅਦਲ ਬਦਲ ਹੋਤ ਗੁਰੂ ਗ੍ਰੰਥ ਪਾਤਸ਼ਾਹੀ ਅਟਲ ਰਹਾਈ ਹੈ॥੪॥
ਸ਼ਾਹਨ ਸਿਰ ਸ਼ਾਹ ਸ੍ਰੀ ਗੁਰੂ ਗ੍ਰੰਥ ਪਾਤਸ਼ਾਹੁ ਜਾਕੀ ਪਾਤਸ਼ਾਹੀ ਚਾਰੋਂ ਜੁਗ ਮੇਂ ਸਦਾਹੀ ਹੈ।
ਔਰ ਪਾਤਸ਼ਾਹ ਜੇਤੇ ਦੁਨੀਪਤ ਹੋਤ ਤੇਤੇ ਗੁਰੂ ਗ੍ਰੰਥ ਦੀਨ ਦੁਨੀਆਂ ਕੀ ਪਾਤਸ਼ਾਹੀ ਹੈ।
ਪਾਤਸ਼ਾਹ ਜਗ ਕੇ ਸਭ ਜਨਮ ਮਰਨ ਬੀਚ ਗੁਰੂ ਗ੍ਰੰਥ ਪਾਤਸ਼ਾਹ ਅਮਰ ਸਦਾਹੀ ਹੈ।
ਗ੍ਰੰਥ ਗੁਰ ਪ੍ਰਤਾਪ ਸਮ ਕਾਕੋ ਪਰਤਾਪ ਨਾਹਿ ਜਾਕੇ ਪ੍ਰਤਾਪ ਨਿਵੇਂ ਸਕਲ ਪਾਤਸ਼ਾਹੀ ਹੈ॥੫॥

# ਸ੍ਰੀ ਹਰਿਮੰਦਰ ਸਾਹਿਬ ਜੀ

ਕੈਧੋਂ ਕੈਲਾਸ ਪੁਰੀ ਸਿਵਜੀ ਜਿਹਿੰ ਬਾਸ ਲਹੇ ਕੈਧੋਂ ਹੈ ਵਿਸ਼ਨ ਪੁਰੀ ਵਿਸ਼ਨੂ ਜਿਹਿੰ ਬਾਸਤੇ।
ਕੈਧੋਂ ਹੈ ਬ੍ਰਹਮ ਪੁਰੀ ਬ੍ਰਹਮਾ ਜਿਹਿੰ ਆਪ ਰਹੇ ਕੈਧੋਂ ਹੈ ਸੁਮੇਰ ਸਭ ਸਿੱਧਨ ਕੇ ਵਾਸਤੇ।
ਕੈਧੋਂ ਹੈਂ ਇੰਦਰਪੁਰੀ ਇੰਦਰ ਜਿਹਿੰ ਖਾਸ ਰਹੇ ਕੈਧੋਂ ਹੈ ਦਿਨ ਕਰ ਜੋ ਦਿਨ ਕਰ ਉਜਾਸਤੇ।
ਨਹੀਂ ਨਹੀਂ ਯਹ ਨਹੀਂ ਯਹ ਤੌਂ ਸਚ-ਖੰਡੂ ਆਹਿ ਯਹਾਂ ਪਾਰਬ੍ਰਹਮ ਗੁਰੂ ਗ੍ਰੰਥ ਜੂ ਪ੍ਰਕਾਸਤੇ॥੧॥

ਕਬਿੱਤ॥

ਦੇਖ ਹਰਮੰਦਰ ਕੀ ਸੁੰਦਰ ਅਪਾਰ ਛਬ ਜੇਤਕ ਦਿਵਾਂਨ ਕੀ ਪੁਰਿਯਾਂਨ ਛਬ ਲਾਜੇ ਹੈਂ।
ਧਾਮ ਹੈ ਕਨਕ ਅਰ ਰਤਨ ਜਟਤ ਨਗ ਹੀਰਾ ਪੁਖਰਾਜ ਮੋਤੀ ਚੂੰਨੀ ਪੰਨਾ ਲਾਗੇ ਹੈਂ।
ਸਬਜਾ ਫਿਰੋਜ਼ਾ ਔਰ ਨੀਲਮ ਵਿਸਾਲ ਮੋਲ ਚਮਕ ਦਮਕ ਦੇਖ ਨਦਰ ਨ ਲਾਗੇ ਹੈਂ।
ਦਿਵਾਰ ਮੋ ਅਪਾਰ ਮੋਲ ਸੰਗ ਹੈ ਸਫੈਦ ਰੰਗ ਤਾਹੂੰ ਪੈ ਨਗੀਨਨ ਕੇ ਚਿੱਤ੍ਰ ਮਿਤ੍ਰ ਛਾਜੇ ਹੈ॥

## ਪੁਲ ਕੀ ਮਹਿਮਾ

ਸਾਗਰ ਸੰਸਾਰ ਪਾਰ ਕਰਬੇ ਨਿਮਿਤ ਜਨ ਗੁਰੂ ਰਾਮਦਾਸ ਬਾਂਧੋ ਪੁਲ ਸੁਧਾਸਰ ਪੈ।
ਆਸ ਪਾਸ ਸੇਤ ਸੰਗ ਰੰਗ ਝਰਨੇ ਸੁਹਾਇ ਪਾਂਉ ਪਰਸਨ ਤੇ ਹੀ ਪਾਪ ਸਭ ਡਰ ਪੈ।
ਤੁਰ ਤਿਹਿ ਪੁਰ ਪਰ ਸੱਚ ਖੰਡ ਜਾਂਨ ਤਕ ਕਦਮ ਕਦਮ ਅਘਝਰ ਕਰ ਝਰ ਪੈ।
ਮਾਨੋ ਸ਼ੇਸ਼ਨਾਗ ਫਨ ਸਹੰਸ ਫੈਲਾਇ ਕਰ ਗੁਮਡ ਉਮਡ ਕਰੇ ਛਾਵਰ ਸੁ ਹਰ ਪੈ॥

## ਅਕਾਲ ਤਖਤ ਮਹਿਮਾ ॥ ਕਬਿੱਤ

ਤਖਤ ਬਖਤ ਗੁਰ ਛੇਵੇਂ ਕੋ ਅਟੱਲ ਸਦਾ ਜਾਹਿ ਕੇ ਸਮਾਨ ਨਹੀ ਜਗ ਬੀਚ ਆਨ ਕੋ।
ਨਾਮ ਹੈ ਅਕਾਲ ਬੁੰਗਾ ਕਾਲ ਤਿਹਿ ਨਾਹਿ ਹੁੰਦਾ ਢਾਡੀ ਵਾਰ ਗਿੰਦਾ ਰਸ ਬੀਰ ਕੇ ਜਗਾਨ ਕੋ।
ਸੁਣਤ ਹੀ ਕਾਇਰ ਤੁਰਤ ਹੁਸ਼ਿਯਾਰ ਹੋਇ ਬੀਰ ਬਹਾਦਰ ਬਣੇ ਰਣ ਬੀਚ ਜਾਨ ਕੋ।
ਪ੍ਰੇਮ ਸਿੰਘ ਮੀਰੀ ਪੀਰੀ ਧਰ ਵਡ ਜੋਧਾ ਗੁਰ ਬੈਠਤ ਹੈ ਤਾਹਿ ਨਿਤ ਅਦਲ ਕਮਾਨ ਕੋ॥

## ਸੰਖੇਪ ਨਿਰਨਾ

## ਬਾਣੀ ਗੁਰੂ ਗ੍ਰੰਥ ਸਾਹਿਬ ਜੀ ਕਾ ॥ ਕਬਿੱਤ ॥

ਜਪੁਜੀ ਸੋਦਰ ਸੁਣ ਵਡਾ ਸੋ ਪੁਰਖ ਸੋਹਿਲਾ ਹੈ ਸਿਰੀ ਰਾਗ ਮਾਝ ਗੌੜੀ ਆਸਾ ਗੂਜਰੀ॥
ਦੇਵ ਗੰਧਾਰ ਬਿਹਾਗੜਾ ਵਡਹੰਸ ਸੋਰਠ ਧਨਾਸਰੀ ਜੈਤਸਰੀ ਟੋਡੀ ਬੈਰਾੜੀ ਖੂਬਰੀ।
ਤਿਲੰਗ ਸੂਹੀ ਬਿਲਾਵਲੋ ਗੌਂਡ ਰਾਮਕਲੀ ਨਟ ਨਾਰਾਇਣ ਮਾਲੀ ਗੌੜਾ ਮਾਰੂ ਤੁਖਾਰੀ ਸੂਜਰੀ।
ਕਿਦਾਰਾ ਭੈਰੋਂ ਬਸੰਤ ਸਾਰਗ ਮਲਾਰ ਕਾਨਰਾ ਹੈ ਕਲਿਆਨ ਪ੍ਰਭਾਤੀ ਜੈਜਾਵੰਤੀ ਬੂਜਰੀ॥
ਸਹਸ ਕ੍ਰਿਤੀ ਸਲੋਕ ਮਹਿਲ ਪਹਿਲ ਪਾਂਚ ਗਾਥਾ ਫੁਨਹੇ ਚਬੋਲੇ ਪਾਂਚ ਵੇਂਈ ਗੁਰਕੇ।
ਭਗਤ ਕਬੀਰ ਕੇ ਸਲੋਕ ਹੈਂ ਸੇਖ ਫਰੀਦ ਸਵੈਯੇ ਸਲੋਕ ਵਾਰਾਂ ਤੇ ਬਧੀਕ ਪੁਰਕੇ।
ਨੌਮ ਪਾਤਸ਼ਾਹ ਕੇ ਸਲੋਕ ਤੇ ਮੁੰਦਾਵਣੀ ਹੈ ਰਾਗ ਮਾਲਾ ਅੰਤ ਮੇ ਹੈ ਆਦਿ ਤੋਂ ਹੈ ਤੁਰਕੇ।
ਗੁਰੂ ਗ੍ਰੰਥ ਬਾਨੀ ਹੈ ਅਪਾਰ ਭਰਾ ਵੇਦ ਸਾਰ ਹੋਵੇ ਭਵਪਾਰ ਜੋ ਵਿਚਾਰ ਪੜ੍ਹੇ ਉਰਕੇ॥

## ਭਗਤਾਂ ਦੇ ਨਾਮ ॥ ਚੌਪਈ ॥

ਭਗਤ ਕਬੀਰ ਤਿਲੋਚਨ ਬੇਣੀ। ਰਵਿਦਾਸਾ ਨਾਮਾ ਧੰਨੇਣੀ।
ਸ਼ੇਖ ਫਰੀਦ ਜੈਦਿਉ ਭੀਖਣ। ਸੈਣਾ ਪੀਪਾ ਸਧਨਾ ਲੀਖਨ।
ਰਾਮਾ ਨੰਦੋ ਪਰਮਾ ਨੰਦੰ। ਸੂਰਦਾਸ ਸੁੰਦਰ ਸੁਖ ਕੰਦੰ।
ਸੱਤਾ ਬਲਵੰਡੰ ਮਰਦਾਨੇ। ਭਿਖਾ ਆਦਿਕ ਭਟਵਰ ਮਾਨੇ॥

ਦੋਹਰਾ॥ ਠਾਰਾਂ ਭਗਤ ਸੋਲਾਹਿ ਭਟ ਬਾਣੀ ਉਚਰੀ ਜੇਂਨ।
ਗੁਰੂ ਗ੍ਰੰਥ ਮੇ ਸਾਖ ਹਿਤ ਗੁਰ ਅਰਜਨ ਧਰ ਲੇਨ।

ਚੌਪਈ॥ ਸੰਮਨ ਮੂਸਨ ਕਮਲ ਜਮਾਲ। ਅਵਰ ਪਤੰਗ ਭਗਤ ਗੁਰ ਲਾਲ।
ਪੁਨ ਹਰਿਹਾਂ ਜੋ ਭਗਤਨ ਗੁਰ ਕੀ। ਤਾਂ ਗਿਰਾ ਉਚਰ ਗੁਰ ਧਰ ਕੀ।

## ਗੁਰਬਾਣੀ ਦੀ ਗਿਣਤੀ ਸਿਰੀ ਰਾਗ ॥ ਕਬਿੱਤ ॥

ਆਦਿ ਗੁਰ ਕੇਰ ਦੋਇ ਤਿੱਪਦੇ ਸ੍ਰੀ ਰਗ ਬੀਚ ਠਾਈ ਚੌਪਦੇ ਹੈ ਤਿੰਨ ਪੰਚਪਦ ਲੈ ਗਿਣਾ।
ਠਾਰਾਂ ਹੈ ਅਸਟਪਦੀ ਪਹਰੇ ਦੋ ਚਾਰ ਵਾਰ ਕੇ ਸਲੋਕ ਤਿੰਨ ਹੈ ਮਹਲ ਸਭ ਸਾਠ ਪਾ।
ਤੀਜੇ ਪਾਤਸ਼ਾਹੁ ਏਕ ਤਿੱਪਦਾ ਚੌਪਦਾ ਛਬੀ ਚਾਰ ਪੰਚ ਪਦੇ ਅਸ਼ਟਪਦੀ ਅਠ ਰਸਗਾ।
ਸੋਲਾਂ ਹੈ ਸਲੋਕ ਵਾਰ ਮਹਲੇ ਸਤਾਰਾਂ ਸਭ ਕੁਲ ਜੋੜ ਕਰਕੇ ਬਹੱਤਰ ਭਲੇ ਬਣਾ॥੧॥
ਗੁਰ ਚੌਥ ਚੌਪਦੇ ਛੇ ਏਕ ਛੰਦ ਪਹਿਰਾ ਭਿ ਵਣਜਾਰਾ ਏਕ ਇਕੀ ਮਹਲੇ ਹੈਂ ਵਾਰ ਕੇ।
ਪੌੜੀਆਂ ਭੀ ਇਕੀ ਮੇਲ ਜੋੜ ਇਕ ਵੰਜਾ ਭੇਲ ਪੰਜਵੇਂ ਕੇ ਤੀਸ ਗਾਇ ਚੌਪਦੇ ਸਵਾਰ ਕੇ।
ਤਿੰਨ ਅਸਟਪਦੀ ਛੰਤ ਦੋਇ ਪੰਜ ਡਖਣੇ ਹੈਂ ਪਹਿਰਾ ਮਹੱਲਾ ਏਕ ਏਕ ਬਜਾਲੀ ਸਾਰ ਕੇ।
ਦੂਜੇ ਕਾ ਸਲੋਕ ਏਕ ਵਾਰ ਮੇ ਮਹੱਲਾ ਏਕ ਦੋਇ ਕੁਲ ਜੋੜ ਹੈ ਦੋ ਸੈ ਸਤਾਈ ਤਾਰਕੇ॥੨॥

ਦੋਹਰਾ॥ ਤਿਪਦਾ ਚੁਪਦਾ ਏਕੁ ਇਕੁ ਹੈ ਕਬੀਰ ਕੇ ਦੋਇ।
ਇਕ ਤਿਰਲੋਚਨ ਬੇਣਿ ਇਕੁ ਇਕੁ ਰਵਿਦਾਸੇ ਕੋਇ॥੩॥
ਪਾਂਚ ਸਬਦ ਭਗਤਾਨ ਮਿਲਿ ਦੋ ਸੈ ਬੱਤੀ ਸਾਰ।
ਗਾਵਤ ਜੋਇ ਸੁਧਾਰ ਨਰ ਤਾਂਕਾ ਹੋਇ ਉਧਾਰ॥੪॥

## ਸਿਰੀ ਰਾਗ ਲਖਨ

ਦੋਹਰਾ॥ ਸਿਰੀ ਰਾਗ ਮੇ ਖਰਜ ਗੁਰ ਵਾਦੀ ਪੰਚਮ ਜਾਨ।
ਸੰਵਾਦੀ ਕਰ ਰਿਖਵਕੋ ਅਨਵਾਦੀ (ਨੀ) ਮਾਨ॥

ਚੌਪਈ॥ (ਰੇ ਧਾ) ਕੋਮਲ ਕਰੋ ਸਕਾਰੀ। (ਗਾ ਮਾ) ਤੀਵਰ ਸਰੋ ਵਿਚਾਰੀ।
(ਨੀ) ਤੀਵਰ ਸੁਧ (ਖਰਜ) ਬਖਾਂਨ। ਵਕਤ ਤੀਸਰਾ ਦਿਨ ਕਾ ਜਾਂਨ॥੧॥
ਸੁਧ ਮਾਰਗਵ ਕਹਿਤ ਸਿਆਨੇ। ਗੋਰੀ ਤਨਕ ਸਿ ਮਿਲਤ ਬਖਾਨੇ।
ਤੀਜਾ ਵਡਹੰਸ ਕਰ ਪਰ ਮਾਨ। ਤਿਨ ਸੇ ਮਿਲਿਤ ਗ੍ਰੰਥ ਅਸਗਾਨ॥੩॥
ਬਾਜੇ ਗ੍ਰੰਥਨ ਐਸ ਅਲਾਯੋ। ਮਾਲ ਸਿਰੀ ਸੰਕ੍ਰਾ ਭਰਨਾਯੋ।
ਇਨ ਸੇ ਮੇਲ ਧਰਤ ਇਹੁ ਰਾਗ। ਹੇਮ ਰੁੱਤ ਗਾਵਤ ਵਡ ਭਾਗ।
ਤਾਸੀਰ ਖੁਸ਼ੀ ਕੋ ਪੈਦਾ ਕਰੇ। ਮਾਲੀ ਖੌਲੀਆ ਰੁਜਕੋ ਹਿਰੇ।
ਮਹਾਂ ਦੌਵ ਪੱਛਮ ਮੁਖ ਗਾਯੋ। ਸੁਰ ਨਰ ਮੁਨ ਜਨ ਕੇ ਮਨ ਭਾਯੋ॥੫॥

ਦੋਹਰਾ॥ ਜੇ ਨਰ ਸੂਚੇ ਗਾਵਹੀ ਸਾਚੇ ਸੁਰੋਂ ਅਲਾਪ।
ਹਰੇ ਬ੍ਰਿਖ ਹੋ ਜਾਵਹੀ ਸੂਕੇ ਹੋਇ ਜੁ ਆਪ॥੬॥

## ਸਿਰੀ ਰਾਗ ਦੀ ਸ਼ਾਨ ਸਰਗਮ। ਤਾਲ ੩

੧ ੨ ੩ ੪ ੧ ੨ ੩ ੪
ਸਾ ਗ ਰੇ ਮ ਪਾ ਧਾ ਮ ਪ ਰੇ ਗ ਰੇ ਸਾ ਨੀ ਰੇ ਸਾ ਮਾ ਪਾ ਧਾ ਪਾ ਮਾ ਪਾ ਧਾ ਮਾ ਪਾ ਰੇ ਗਾ ਰੇ ਸਾ।

੧ ੨ ੩ ੪
ਅੰਤਰਾ= ਪ ਪ ਮ ਪ ਮ ਧ ਸਾ ਨੀ ਰੇ ਸਾ ਰੇ ਗ ਰੇ ਸਾ

੧ ੨ ੩
ਮ ਧਾ ਨੀ ਸਾ ਰੇ ਸਾ ਨੀ ਧਾ ਪਾ ਮਾ ਪਾ ਰੇ ਗਾ ਰੇ ਸਾ।

## ਗੁਣੀ ਜਨ ਇਸ ਖਾਲੀ ਪੰਨੇ ਪਰ ਆਪਣੀ ਖੋਜ ਭਰੀ ਰਾਇ ਲਿਖਣ

ਕੀ ਸਿਰੀ ਰਾਗ ਦੀ ਪਿੱਛੇ ਸਰਗਮ ਤੇ ਅੱਗੇ ਦਿੱਤੇ ਸਿਰੀ ਰਾਗ ਵਿਚ ਉਚਾਰੇ ਹੋਏ ਸ਼ਬਦ ਦਾ ਵਜਾਉਣ ਦਾ ਢੰਗ ਗੁਰਮਤਿ ਸੰਗੀਤ ਅਨੁਸਾਰ ਹੈ ?

ਜੇ ਨਹੀਂ ਤਾਂ ਆਪ ਜੀ ਆਪਣਾ ਢੰਗ ਲਿਖੋ। ਨਾਲ ਕ੍ਰਿਪਾ ਕਰਕੇ ਲਿਖੋ ਕਿ ਆਪ ਨੂੰ ਇਸ ਢੰਗ ਦੇ ਗੁਰਮਤਿ ਸੰਗੀਤ ਅਨੁਕੂਲ ਹੋਣ ਦੀ ਕਿਉਂ ਕਰ ਤਸੱਲੀ ਆਈ ਹੈ।

ਰਾਗੁ ਸਿਰੀ ਰਾਗੁ ਮਹਲਾ ਪਹਿਲਾ ਘਰੁ ੧

(ਤਾਲ ਗੀਤ) ਅਸਥਾਈ ਰਹਾਉ ਦੀ ਤੁਕ ਤੋਂ ਆਰੰਭ ਹੈ। ਦੋ ਵਾਰੀ ਗਾਂਵੀਦੀ ਹੈ।

**ਹਰਿ ਬਿਨੁ ਜੀਉ ਜਲਿ ਬਲਿ ਜਾਉ। ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥੧॥ਰਹਾਉ॥**

੧ ੨ ੩ ੧ ੨ ੩
ਹਰਿ ਬਿਨ ਜੀ ਈ ਓ ਜ ਲ ਬ ਲ ਜਾ ਉ ਉ
ਸ ਸ ਸ ਸ ਰੇ ਰ ਰੇ ਪ ਧ ਪ ਮ ਗ ਰ ਰ

੧ ੨ ੩ ੧ ੨ ੩ ੧ ੨
ਹਰਿ ਬਿਨ ਮੈ ਅ ਪ ਣਾ ਅ ਗੁ ਰ ਪੂ ਊ ਛ ਦੇ ਇ ਖਿਆ ਆ
ਸ ਸ ਸਸ ਧ ਧ ਧ ਪ ਮ ਗ ਰ ਗ ਰ ਸ ਗ ਰ ਸ ਸ

੩ ੧ ੨ ੩ ੧
ਅ ਵ ਰ ਨਾ ਆ ਹੀ ਈ ਥਾ ਆਉ॥ ਹਰਿ ਬਿਨ ਦੁਬਾਰਾ ਕਹਿ ਕੇ
ਨੀ ਨੀ ਨੀ ਰੇ ਰੇ ਰੇ ਰੇ ਸਾ ਸ ਸ

**ਨੋਟ** :—ਇਥੇ ਮਾਸਟਰ ਜੀ ਨੇ 'ਦੁਬਾਰਾ ਕਹਿਣ' ਦੀ ਸੂਚਨਾ ਦਿੱਤੀ ਹੈ ਜਿਸਦਾ ਭਾਵ ਹੈ ਕਿ 'ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥' ਇਸੇ ਗੀਤ ਪਰ ਵਜਾਈ ਗਾਵੀ ਜਾਵੇ; ਇਸਦਾ ਢੰਗ ਐਉਂ ਬਣੇਗਾ :

੧ ੨ ੩ ੧ ੨ ੩ ੧
ਹਰਿ ਬਿਨ ਮ ਤ ਦੇ ਅ ਖ ਭੂ ਅ ਲਾ ਵੀ ਸ ਸ ਰੇ ਰੇ
ਸ ਸ ਸ ਸ ਧ ਧ ਧ ਧ ਪ ਮ ਗ ਰ ਗ ਰ ਸ ਗ ਰ

੨ ੩ ੧ ੨ ੩
ਤੇਰਾ ਚਿ ਤ ਤ ਨ ਆ ਆ ਵੇ ਨਾ ਆ ਉ॥
ਸ ਸ ਨੀ ਨੀ ਨੀ ਰੇ ਰੇ ਰੇ ਰੇ ਸਾ ਸ ਸ

**ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥**
**ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੧॥**

੧ ੨ ੩ ੧ ੨ ੩ ੧
ਹਰਿ ਮੋ ਓ ਤੀ ਈ ਤਾ ਮੰ ਅੰ ਦਰ ਊ ਊ ਸ ਰੇ ਏ
ਸ ਸ ਸ ਸ ਪ ਪ ਗ ਪ ਪ ਪਪ ਪ ਪ ਪ ਪ ਪ

੨ ੩ ੧ ੨ ੩ ੧
ਰ ਤ ਨੀ ਈ ਤ ਹੋ ਉ ਇ ਜ ੜਾ ਆ ਆ ਉ ਉ
ਪ ਪ ਮ ਮ ਪ ਧ ਧ ਪ ਮ ਧ ਧਾ ਧ ਧ ਧ

੨ ੩ ੧ ੨ ੩ ੧ ੨
ਕ ਸ ਤੂ ਊ ਰ ਕੁੰ ਉ ਗੂ ਊ ਅ ਗ ਰ ਚੰ ਅੰ ਦ ਨ
ਪ ਪ ਮ ਮ ਧ ਨੀ ਨੀ ਰੇ ਰ ਸ ਸ ਸ ਸ ਸ ਸ ਸ

੩ ੧ ੨ ੩ ੧ ੨ ੩
ਲੀ ਈ ਪ ਆ ਅ ਵੇ ਏ ਚਾ ਅ ਅ ਅ ਅ ਅ ਅ ਅ ਅ ਅ॥
ਰੇ ਰੇ ਰੇ ਗ ਗ ਰੇ ਰੇ ਸ ਨੀ ਧ ਪ ਮ ਗ ਰ ਗ ਰ ਸਾ

**ਮਤਿ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥***
**ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥**
**ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥**

੧ ੨ ੩ ੧ ੨ ੩ ੧ ੨
ਹਰ ਧਰ ਤੀ ਈ ਤਾ ਹੀ ਈ ਰੇ ਏ ਲਾ ਅ ਲ ਜ ੜ ਤੀ ਈ
ਸ ਸ ਸ ਸ ਪ ਪ ਗ ਪ ਪ ਪ ਪ ਪ ਪ ਪ ਪ ਪ ਪ ਪ

੩ ੧ ੨ ੩ ੧ ੨
ਪ ਲ ਘ ਲਾ ਅ ਲ ਜ ੜਾ ਅ ਅ ਉ ਉ ਉ ਉ ॥
ਮ ਮ ਪ ਧ ਧ ਪ ਮ ਧ ਧ ਧ ਧ ਧ ਧ ਧ

੩ ੧ ੨ ੩ ੧ ੨
ਮੋ ਓ ਹ ਣੀ ਈ ਮੁ ਖ ਮ ਅ ਣੀ ਸੋ ਓ ਹੇ ਏ
ਮ ਮ ਧ ਨ ਨ ਰੇ ਰੇ ਸ ਸ ਸ ਸ ਸ ਸ ਸ

੩ ੧ ੨ ੩ ੧ ੨ ੩
ਕ ਅ ਰੇ ਰੰ ਅੰ ਗ ਪ ਸਾ ਅ ਆ ਅ ਅ ਅ ਅ ਅ ਅ ਅ
ਰੇ ਰੇ ਰੇ ਗ ਗ ਰੇ ਰੇ ਸਾ ਨੀ ਧਾ ਪ ਮ ਗ ਰੇ ਗ ਰੇ ਸ

**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥***
**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥**

੧ ੨ ੩ ੧ ੨ ੩ ੧ ੨
ਹਰਿ ਬਿਨ ਸਿ ਇ ਧ ਹੋ ਓ ਵਾ ਅ ਸਿ ਇ ਧ ਲਾ ਆ ਈ ਈ
ਸ ਸ ਸ ਸ ਪ ਪ ਗ ਪ ਪ ਪ ਪ ਪ ਪ ਪ ਪ ਪ ਪ ਪ

੩ ੧ ੨ ੩ ੧ ੨
ਰਿ ਇ ਧ ਆ ਅ ਖੇ ਆ ਅ ਅ ਅ ਅ ਅ ਅ ਅ
ਮ ਮ ਪ ਧ ਧ ਪ ਮ ਧ ਧ ਧ ਧ ਧ ਧ ਧ

੩ ੧ ੨
ਗੁ ਪ ਤ ਪ ਰ ਗ ਟ ਹੋ ਓ ਇ ਬੈ ਐ ਸਾ ਆ
ਮ ਮ ਧ ਨੀ ਨੀ ਰੇਂ ਰੇਂ ਸਂ ਸਂ ਸਂ ਸਂ ਸਂ ਸਂ ਸਂ

੧ ੨ ੨ ੧ ੨ ੩
ਲੋ ਓ ਕ ਰਾ ਅ ਖੇ ਏ ਭਾ ਅ ਅ ਅ ਅ ਅ ਅ ਅ ਅ ਆ
ਰੇ+ ਰੇ+ ਰੇ ਗ ਗ ਗ ਰੇਂ ਰੇਂ ਸਾ ਨੀ ਧ ਪ ਮ ਗ ਰੇ ਗ ਰੇ ਸਾ

**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥***
**ਸੁਲਤਾਨੁ ਹੋਵਾ ਮੇਲਿ ਲਸਕਰ ਤਖਤ ਰਾਖਾ ਪਾਉ ॥**

---

* *ਇਹ ਤੁਕ 'ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰ ਨਾਹੀ ਥਾਉ ॥' ਦੀ ਸੁਰ ਪਰ ਵੱਜੇਗੀ।*

ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥
੧ ੨ ੩ ੧ ੨ ੩ ੧ ੨
ਹਰਿ ਸੁਲ ਤਾ ਅ ਨ ਹੋ ਓ ਵਾ ਆ ਮੇ ਏ ਲ ਲਸ ਕਰ
ਸਸ ਸਸ ਪ ਪ ਗ ਪ ਪ ਪ ਪ ਪ ਪਪ ਪਪ ਪਪ
੩ ੧ ੨ ੩ ੧ ੨
ਤ ਖ ਤ ਰਾ ਅ ਖਾ ਅ ਪਾ ਅ ਅ ਅ ਅ ਅ ਅ॥
ਮ ਮ ਪ ਧ ਧ ਪ ਮ ਧ ਧ ਧ ਧ ਧ ਧ ਧ
੩ ੧ ੨ ੩ ੧ ੨
ਹੁ ਕ ਮ ਹਾ ਅ ਸ ਲ ਕ ਰੀ ਈ ਬੈ ਐ ਸਾ ਆ
ਮ ਮ ਧ ਨੀ ਨੀ ਰੇ ਰੇ ਸ ਸ ਸ ਸ ਸ ਸ ਸ
੩ ੧ ੨ ੩ ੧ ੨ ੩
ਨਾ ਅ ਨ ਕਾ ਅ ਸਭ ਵਾ ਆ ਅ ਅ ਅ ਅ ਅ ਅ ਅ ਅ ਹਰਿ ਬਿਨ:
ਰੇ ਰੇ ਰੇ ਗ ਗ ਰੇ ਰੇ ਸਾ ਨੀ ਧ ਪ ਮ ਗ ਰ ਗ ਰ ਸ
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥*

## ਮਾਝ ਬਾਣੀ ਦੀ ਗਿਣਤੀ

ਕਬਿੱਤ ॥

ਆਦਿ ਗੁਰੂ ਕੀ ਹੈ ਮਾਝ ਬੀਚ ਏਕ ਅਸਟਪਦੀ ਬਾਈ ਹੈ ਸਲੋਕ ਚੌਵੀ ਮਹਲੇ ਬਖਾਨੀਐ।
ਪੌੜੀਆਂ ਸਤਾਈ ਹੈਂ ਚੁਹੱਤਰ ਗਿਨਾਏ ਸਭ ਦੂਜੇ ਪਾਤਸ਼ਾਹੁ ਕੇ ਸਲੋਕ ਚਾਰ ਠਾਂਨੀਐ।
ਆਠ ਹੀ ਮਹਲਿਆਂ ਸੋ ਦਵਾਦਸ ਸਕਲ ਪੁਨ ਤੀਜੇ ਗੁਰ ਬੱਤੀ ਅਸਟਾਪਦੀ ਪ੍ਰਮਾਨੀਐ।
ਏਕ ਹੈ ਸਲੋਕ ਦੋ ਮਹਲ ਮਿਲਿ ਪੈਂਤੀ ਸਭ ਚੌਥੇ ਪਾਤਸ਼ਾਹ ਸਤ ਚੌਪਦੇ ਹੈ ਗਾਨੀਐ ॥੧॥

ਦੋਹਰਾ ॥ ਅਸਟਪਦੀ ਇਕ ਗਾਇਕੇ ਮਹਲੇ ਦੋਇ ਬਖਾਨ।
ਸਭਨੁ ਮਿਲਾ ਕਰ ਗਣਤ ਕਰ ਤੌਂ ਹੈ ਦਾਸ ਪਰਿਮਾਨ ॥੨॥
ਪੰਚਮ ਗੁਰ ਕੇ ਚੌਪਦੇ ਤਿਰਤਾਲੀ ਵਰ ਪਾਂਹਿ।
ਅਸ੍ਰਪਦੀ ਪੰਜ ਪੌੜੀਆ ਬਾਰਾਂ ਮਾਂਹ ਚੌਦਾਂਹਿ ॥੩॥
ਇਕ ਦਿਨ ਰੈਣ ਸਕੱਲ ਹੈਂ ਜੋੜ ਤਿਹੱਤਰ ਏਹੁ।
ਇਕ ਸਦ ਕੁੱਲ ਚੁਰਾਨਵੇਂ ਗਾਵਤ ਹੀ ਸੁਖ ਲੇਹੁ ॥੪॥

ਮਾਝ ਲਖਣ ॥ ਦੋਹਰਾ

ਸਾਰਗ ਔਰ ਧਨਾਸਰੀ ਬਿਲਾਵਲ ਸੋਰਠ ਚਾਰ।
ਇਨ ਤੇ ਪੈਦਾ ਹੋਤ ਹੈ ਮਾਝ ਕਹਿਤ ਸੁਰ ਤਾਰ ॥੧॥
ਬੁੱਧ ਪ੍ਰਕਾਸ਼ ਦਰਪਨ ਕਹੇ ਸਿਰੀ ਰਾਗ ਔ ਮਲਾਰ।
ਮੱਧੁ ਮਾਧਵੀ ਕੇ ਮਿਲੇ ਹੋਵਤ (ਮਾਝ) ਵਿਚਾਰ ॥੨॥
ਸ ਰ ਗ ਮ ਪ ਧ ਨ ਸੰਪੂਰਣੰ ਪਿਛਲ ਪਹਿਰ ਦਿਨ ਗਾਇ।
ਦੇਸੀ ਸੰਪੂਰਣ ਅਹੇ ਹਾਲ ਸੰਖੇਪ ਸੁਨਾਇ ॥੩॥

* *ਇਹ ਤੁਕ 'ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰ ਨਾਹੀ ਚਾਉ ॥' ਦੀ ਸੁਰ ਪਰ ਵਜਾਉ।*

**ਸੁਰ ਗੁਰ ਖਰਜਹਿ ਮਾਝ ਮੇ ਰਿਖ੍ਰ ਸਵਾਦੀ ਲਾਇ।**
**ਅਨੁਵਾਦੀ ਗੰਧਾਰੁ ਹੈ ਸੰਪੂਰਨ ਕਰਵਾਇ॥੪॥**
**"ਰੇ ਮ ਪ" ਸੁਧ "ਗਾ" ਦੋ ਕਰੋ ਧਾ ਤੀਬਰ "ਨੀ" ਦੋਇ॥**
**ਆਰੂਹੀ ਅਵਰੂਹੀਐ ਵਕੱਰ ਵਰਨਨ ਹੋਇ॥੫॥**
**ਸ ਰ ਗ ਮ ਪ ਧ ਮਾ ਪਾ ਨਿ ਸਾ ਆਰੋਹੀਯ ਕਰੇਇ॥**
**ਸ ਨ ਪਾ ਧ ਮ ਗ ਰ ਗਾ ਮ ਪਾ ਧਾ ਗ ਰ ਸਾ ਅਮਰੋਰਿ॥੬॥**

*ਨੋਟ*—ਇਸ ਵਿਚ (੨) ਗਾ ਤੇ (੨) (ਨੀ) ਹੈਂ। ਜਿਸ ਸੁਰ ਤੇ (ਕੋ) ਹੋਵੇ ਓਹ ਕੋਮਲ ਹੈ ਤੇ ਜੇ ਓਸੇ ਨਾਮ ਵਾਲੇ ਸੁਰ ਤੇ ਨਾ ਹੋਵੇ ਤਾਂ ਓਹ ਤੀਬਰ ਹੈ।

ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪॥ ਤਾਲ ਤਿੰਨ

**ਹਰਿ ਹਰਿ ਨਾਮੁ ਮੈ ਹਰਿ ਮਨ ਭਾਇਆ॥ ਵਡਭਾਗੀ ਹਰਿ ਨਾਮੁ ਧਿਆਇਆ॥ ਗੁਰਿ ਪੂਰੈ ਹਰਿ ਨਾਮਿ ਸਿਧਿ ਪਾਈ ਕੋ ਵਿਰਲਾ ਗੁਰਮਤ ਚਲੈ ਜੀਉ॥੧॥**

੩ ਖ ੧ ੨
ਹਰਿ ਹਰਿ ਨਾ ਅਮ ਮੈ ਹਰਿ ਮ ਨ ਭਾ ਇ ਅ ਆ
ਰ ਗ ਮ ਪ ਮ ਮਗ ਰੇ ਸਾਸਾ ਨੀ ਨੀ ਸ ਸ ਸ ਸ।

੧ ੨
ਬ ਡ ਭਾ ਅ ਗੀ ਈ ਹ ਰਿ ਨਾ ਅ ਮ ਧਿ ਆ ਇ ਆ ਅ
ਪ ਪ ਪ ਪ ਪ ਪ ਧ ਮ ਪ ਪ ਪ ਧ ਨੀ ਨੀਸਾ† ਗਾ†

ਖ ੧ ੨
ਬ ਡ ਭਾ ਅ ਗੀ ਈ ਹ ਰਿ ਨਾ ਆਮ ਧਿ ਆ ਇ ਆ ਆ
ਸਾ† ਨੀ ਨੀ ਨੀ ਧ ਪ ਧ ਮ ਪ ਪ ਪ ਧ ਨੀ ਨੀ ਸਾ‡ ਸ‡

੨ ੩ ਖ ੧
ਨਾ ਅ ਮ ਧਿ ਆ ਇ ਆ ਆ ਬ ਡ ਭ ਅ ਗੀ ਈ ਹਰਿ
ਕੋ
ਧ ਪ ਧ ਪ ਮ ਗਗ ਗ ਮਾ ਸਾ‡ ਸ‡ ਸਾ‡ ਸ‡ ਸਾ‡ ਸ‡ ਨੀ
ਹਰਿ ਹਰਿ ਦੁਬਾਰਾ ਕਹਿਕੇ ਅੰਤਰਾ।

੩ ਖ ੨ ੨
ਹਰਿ ਹਰਿ ਨਾ ਆ ਮ ਮੈ ਹਿ ਰ ਮ ਨ ਭਾ ਇ ਆ ਆ
ਕੋ
ਪ ਪ ਪ ਪ ਪ ਪ ਧ ਪ ਮ ਮ ਗ ਰ ਮ ਮ ਪ ਪ

੩ ਖ ੧ ੨
ਵ ਡ ਭਾ ਅ ਗੀ ਈ ਹ ਰਿ ਨਾ ਆ ਮ ਧਿ ਆ ਇ ਆ ਆ
ਕੋ
ਪ ਪ ਪ ਪ ਪ ਪ ਧ ਪ ਮ ਮ ਗ ਰ ਮ ਮ ਪ ਪ

੩ ਖ ੧ ੨
ਗੁ ਰ ਪੂ ਊ ਰੇ ਏ ਹ ਰਿ ਨਾ ਮ ਸਿ ਧਿ ਪਾ ਅ ਈ
ਪ ਪ ਪ ਪ ਪ ਪ ਧ ਮ ਪ ਪ ਪ ਧ ਨੀ ਨੀ ਸ‡

ੜ         ਖ      ੧       ੨
ਕੋਈ ਵਿ ਰ ਲਾ ਆ ਗੁ ਰ ਮਤ ਚ ਅ ਲੇ ਏ ਜੀ ਈ ਈ ਉ
ਸਾ‡ ਸ‡ ਸ‡ ਸ‡ ਸ‡ ਸ‡ ਸ‡ ਨੀ ਧ ਪ ਪ ਮ ਗ ਗ ਗ ਮ
ਪੂਰਵ ਉਕਤ ਸੁਰਾਂ 'ਤੇ ਸਾਰਾ ਸ਼ਬਦ ਹੈ।

**ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ॥ ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ॥
ਗੁਰ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ॥੨॥
ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ॥ ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥੩॥
ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨ ਪਲੈ ਜੀਉ॥੪॥**

**ਮਾਝ ਧੁਨ ਤਾਲ ਤਿੰਨ**

ਖ    ੧  ੨    ੩     ਖ
ਕਾ ਬ ਲ ਵਿ ਚ ਮੁਗੀ ਦ ਸਾ ਅ ਅ ਧੀ ਰ ਵਾਣਿ ਆ ਆ*
ਪ ਪ ਪ ਧ ਧ ਮ ਪ ਪ ਪਾ ਧ ਨ ਨੀ ਨੀ ਸਾ+ ਸਾ+ ਸਾ
੧   ੨ ੩
ਫੜਿ ਆ ਵ ਡ ਜੋਰ
ਰੇ ਨੀ ਨੀ ਨੀ ਸ† ਸ‡ ਬਾਕੀ ਸੁਰਾਂ ਭੀ ਪੂਰਵ ਉਕਤ ਸੁਰਾਂ 'ਤੇ

**ਚੰਦ੍ਰਹਾੜ ਲੈ ਫੌਜ ਨੂੰ ਚੜਿਆ ਵਡ ਜੋਰ। ਦੁਹਾਂ ਕੰਧਾਰਾਂ ਮੁਹਿ ਜੁੜੇ ਦਮਾਮੇ ਦੌਰ।
ਸਸਤ੍ਰ ਪਜੂਤੇ ਸੂਰਿਆਂ ਸਿਰ ਬਧੇ ਟੌਰ। ਹੋਲੀ ਖੇਲੇ ਚੰਦ੍ਰਹਾੜ ਰੰਗ ਲਗੇ ਕੌਰ।
ਮੈਂ ਭੀ ਰਾਇ ਸਦਾਇਸਾਂ ਵੜਿਆ ਲਾਹੌਰ। ਦੋਨੋਂ ਸੂਰੇ ਸਾਹਮਣੇ ਜੁਝੇ ਉਸ ਠੌਰ।**

## 'ਵਾਰ ਮਾਝ ਕੀ' ਵਜਾਉਣ ਦਾ ਢੰਗ

ਖ ੧   ੨       ੩        ੧   ੨
ਤੇ ਰਾ ਨਾ ਅਮ ਸ ਚ ਹੈ ਅ ਪੇ ਈ ਈ ਆ ਆ ਆ
ਧ ਮ ਗਾ ਰ ਸ ਸ ਨ. ਨ. ਰ ਸਾ ਸਾ ਸ ਸਾ ਸਾ

## ੩. ਗੌੜੀ ਬਾਣੀ ਦੀ ਗਿਣਤੀ

**ਸ਼ੰਕਰ—ਪਹਿਲ ਗੁਰ ਕੇ ਤਿੱਪਦੇ ਦੋ ਚੌਪਦੇ ਪੰਦ੍ਰਾਂਹਿ। ਪੰਚ ਪਦ ਇਕ ਛਿੱਪਦੇ ਦੋ ਠਾਰਾਂ ਅਸ਼ੁ ਪਦਾਂਹਿ।
ਛੰਦ ਦੋ ਕੇ ਸਹਿਤ ਚਲੀ ਆਦਿ ਗੁਰ ਕੇ ਕੀਯ। ਤੀਜ ਗੁਰ ਚੌਪਦੇ ਠਾਰਾਂ ਨੌਹਿ ਅਸ੍ਰਪਦੀਯ।
ਪੰਚ ਛੰਤ ਸਲੋਕ ਤੀਨ ਸੁ ਵਾਰ ਵਾਰ ਮਹੱਲ। ਏਕ ਘਟ ਚਾਲੀ ਗਣੇ ਸਭ ਗਣਤ ਬੀਚ ਸਹੱਲ।
ਚੌਥ ਗੁਰ ਚੌਪਦੇ ਤੀਹ ਦੁ ਪੰਚ ਪਦ ਸੁਖ ਦੇਹੁ। ਕਰਹਲੇ ਦੁ ਸਲੋਕ ਛਬੀ ਬੀਸ ਸਤ ਮਹਿਲੇਹੁ।**

---

* *ਬਾਣੀ ਬਿਉਰਾ ਵਿਚ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਨੇ ਮਲਕ ਮੁਰੀਦ ਤਥਾ ਚੰਦ੍ਰਹੜਾ ਦੀ ਵਾਰ ਦੀ ਪਹਿਲੀ ਤੁਕ 'ਕਾਬਲ ਵਿਚ ਮੁਰੀਦ ਫੜਿਆ ਬਡ ਜ਼ੋਰ।' ਦਿੱਤੀ ਹੈ ਤੇ ਇਸ ਤੁਕ ਵਿਚ ਬਾਕੀ ਦੀ ਵਾਰ ਦੀਆਂ ਤੁਕਾਂ ਜਿੰਨੀਆਂ ਮਾਤ੍ਰਾਂ ਹਨ, ਪਰ ਗੁਰਬਾਣੀ ਦੀ 'ਮਾਝ ਕੀ ਵਾਰ' ਦੀ ਤੁਕ ਵਿਚ ਮਾਤ੍ਰਾਂ ਵਧੀਕ ਹਨ।*

*ਯਥਾ— ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟ ਉਪਾਤੀ॥ ਇਸੇ ਤਰ੍ਹਾਂ ਵਡਹੰਸ ਦੀ ਵਾਰ ਦੀ ਗੁਰਬਾਣੀ ਦੀਆਂ ਤੁਕਾਂ ਵੀ ਲੰਮੇਰੀਆਂ ਹਨ। ਉਥੇ ਵੀ ਮਾਸਟਰ ਜੀ ਨੇ 'ਅ ਧੀ ਰੇ ਵਾਂਣਿਆ ਅ ਅ' ਧੁਨੀ ਵਿਚ ਵਾਰ ਦੇ ਬੋਲਾਂ ਤੋਂ ਵੱਧ ਗਾਉਣਾ ਲਿਖਿਆ ਹੈ। ਸੋ ਸਿੱਧ ਹੋਇਆ ਕਿ 'ਅ ਧੀ ਰ ਵਾਣਿ ਆ ਆ' ਵਾਰ ਵਿਚ ਕੇਵਲ ਗਾਉਣ ਦੇ ਵਾਧੂ ਪਦ ਲਾਏ ਜਾਂਦੇ ਹਨ।*

ਬੀਸ ਅਠ ਪੌੜੀ ਮਿਲਾ ਸਦ ਏਕ ਪੰਦ੍ਰਾ ਕੀਨ। ਪੰਜਵੇਂ ਕਿ ਦੁਪਦੇ ਬਾਰਾਂ ਤਿੱਪਦੇ ਛੇ ਲੀਨ।
ਚੌਪਦੇ ਇਕ ਸਦ ਸੰਤਾਲੀ ਪੰਚ ਪਦ ਸਤ ਗਾਨ। ਆਸ਼ਟਪਦੀਆਂ ਪੰਦਰਾਂ ਚਾਰੇ ਹੀ ਛੰਤਹਿ ਮਾਨ।
ਸਲੋਕ ਨਾਲਿਕਿ ਛੰਤ ਬਾਵਨ ਅੱਖਰੀ ਸਲੋਕ। ਸਾਤ ਪਨ ਹੈ ਪੌੜੀਆਂ ਪਚਪਨ ਕਹੀ ਆਲੋਕ।
ਸਲੋਕ ਚੌਵੀ ਹੈਂ ਸਕਲ ਸੁਖਮਨੀ ਵਿਚ ਪਰਮਾਨ। ਅਸ੍ਰਪਦੀਆਂ ਭੀ ਚਵੀ ਸਲੋਕ ਥਿਤ ਸਤਰਾਨ।੪।
ਪੌੜੀਆਂ ਥਿੱਤੀ ਕੀਆਂ ਭੀ ਹਨ ਸਤਾਰਾਂ ਠੀਕ। ਵਾਰ ਕੇ ਸਲੋਕ ਪੱਚੀ ਮਹਲ ਪੱਚੀ ਨੀਕ।
ਪੌੜੀ ਛਬੀਸੇ ਜੋੜ ਸਭ ਹੀ ਚਾਰ ਸੈ ਬਾਹੱਟ। ਨੌਮ ਗੁਰ ਕੇ ਦੁੱਪਦੇ ਸਤ ਤਿੱਪਦੇ ਦੋ ਥਾਟ।

ਦੋਹਰਾ॥ ਸਕਲ ਮਿਲਾਕਰ ਨਵ ਕਹੇ ਵਿਚ ਵਿਰਾਗ ਗੁਰ ਗਾਨ।
ਗੌੜੀ ਮੇਂ ਜੋ ਸਬਦ ਗੁਰ ਛੇ ਸਦ ਪੈਂਹਠ ਪ੍ਰਮਾਨ॥੭॥

(ਨੋਟ) ਦੋਹਰਾ॥ ਚੌਥੇ ਗੁਰ ਕੀ ਵਾਰ ਮੇਂ ਸਲੋਕ ਚਾਰ ਗੁਰ ਚਾਰ।
ਚਾਰ ਪੌੜੀਆਂ ਪਾਂਚ ਗੁਰ ਇਸ ਤੇ ਇਹ ਵਿਚਾਰ।
ਪੰਚਮ ਗੁਰ ਕੀ ਵਾਰ ਮੇਂ ਗਿਣਤੀ ਕਰਨੇ ਤੇਹਿ।
ਠਾਈਐ ਛਬੀ ਦਿਸਤ ਅਸਲ ਸਾਚ ਹੈ ਇਹਿ॥੮॥
ਚੌਥੇ ਗੁਰ ਕੀ ਵਾਰ ਕੀ ਪੌੜੀ ਤੇਤੀ ਜਾਨ।
ਪੰਚਮ ਕੀ ਇੱਕੀ ਅਹੇ ਕਰ ਵਿਚਾਰ ਮਨ ਮਾਨ॥੯॥

## (ਗੌੜੀ ਭਗਤਾਂ ਕੀ) ਸ਼ੰਕਰ

ਦੁੱਪਦੇ ਗਯਾਰਹ ਭਗਤ ਕਬੀਰ ਕੇ ਨਿਰਧਾਰ। ਤਿੱਪਦੇ ਤੇਈ ਹੈ ਚੌਪਦ ਚੌਤਿ ਕੋ ਮਨ ਧਾਰ।
ਪੰਚ ਪਦ ਤਿੰਨ ਛਿਪਦੇ ਦੋ ਏਕ ਅਸਟਪਦੀਯ। ਪੌੜੀਆਂ ਬਾਵਨ ਅਖਰੀ ਆਹਿ ਪੰਤਾਲੀਯ॥੧੦॥
ਸੋਲਾਂਹ ਥਿਤ ਸਤਵਾਰ ਕੁਲ ਇਕ ਸਦ ਤ੍ਰਿਤਾਲੀਯ। ਨਾਮਦੇ ਇਕ ਦੋਪਦਾ ਰਵਿਦਾਸ ਤਿੰਨ ਤਿਪਦੀਯ।
ਏਕ ਚੌਪਦ ਅਸਟਪਦਿ ਇਕ ਏਕ ਸਦ ਉਨਚਾਸ। ਆਜ ਸੈ ਚੌਦਾਂ ਸਭੀ ਮਿਲ ਗੁਰਨ ਭਗਤਨ ਖਾਸ॥੧੧॥

## ਗੌੜੀ ਲਖਨ

ਮਾਲਕੌਂਸ ਕੀ ਰਾਗਣੀ ਗੌਰੀ ਲਖਨ ਜਾਨ।
ਸੁਰ ਗੁਰ ਖ੍ਰਜ ਤਾਮੇ ਲਗੇ ਵਾਦੀ ਧੈਵਤ ਮਾਨ॥੧॥
ਸੰਵਾਦੀ ਗੰਧਾਰ ਕਰ ਅਨੁਵਾਦੀ ਖਰਜਾਇ।
ਰਿਖਵ ਪੰਚਮਾ ਦੋਇਕੋ ਵੀਵਾਦੀ ਕਰ ਗਾਇ॥੨॥
ਜਿਸ ਸੇ ਰਿਖਵ ਸਕਾਰਿ ਕਰ ਪੰਚਮ ਕੋ ਕੋਮੱਲ।
ਵਕਤ ਤੀਸਰਾ ਪਹਿਰ ਦਿਨ ਤ੍ਰਕਾਲਾਂ ਤਕ ਮੱਲ॥੩॥

ਚੌਪਈ॥ ਖਰਚ ਸੁੱਧ (ਧਾ) ਰਿਖਵ ਸਕਾਰੀ। ਪੁਨ ਤੀਵਰ (ਗੰਧਾਰ) ਵਿਚਾਰੀ।
(ਮੱਧਮ) ਦੋ ਕੋਮਲ ਕਮ ਲਾਇ। ਤੀਵਰ ਕਰ (ਨੀਖਾਧੈ) ਗਾਇ॥੪॥
ਮਾਰਗ ਵਾ ਸੰਕੀਰਣ ਅਹੇ। ਅਸਲ ਭਾਗ ਦੋ ਇਸਕੇ ਕਹੇ।
ਜੇਤੀ ਗੌਰੀ ਔ ਸੁਧ ਗੌਰੀ। ਆਦੂ ਗਾਇ ਸ ਗ ਮ ਧ ਨ ਸੌਰੀ॥੫॥

ਦੋਹਰਾ॥ ਜੈਜਾਵੰਤਿ ਅਸਾਵਰੀ ਸੁਧ ਸੋਰਠੇ ਮੇਲਿ।
ਵਿਯੋਗੀ ਖੁਸ਼ੀ ਤਾਸੀਰ ਇਹੁ ਮੌਸਮ ਸਿਸਰ ਰੁਤੇਲ॥੬॥

ਰਾਗੁ ਗਉੜੀ ਪੂਰਬੀ ਮਹਲਾ ੫॥ ਤਾਲ ਆਡਾ ੪

ੴ ਸਤਿਗੁਰ ਪ੍ਰਸਾਦਿ॥

**ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ॥੧॥ ਰਹਾਉ॥**

੨ ਖ ੩ ੪ ਖ ੧ ਖ
ਕ ਵ ਨ ਗੁ ਉ ਨ ਪ੍ਰਾ ਅ ਅ ਨ ਪ ਅ ਤਿ ਇ ਇ
ਸਾ ਰ ਗ ਰੇ ਰੇ ਸ ਸ ਸ ਸ ਨੀ. ਨੀ. ਧ. ਧ. ਧ.

੨ ਖ ੩ ੪ ਖ ੧ ਖ
ਮਿ ਲਉ ਮੇ ਏ ਰੀ ਮਾ ਅ ਅ ਅ ਅ ਈ ਈ ਈ ਈ ਈ
ਰੇ ਰੇ ਰੇ ਰੇ ਰੇ ਸਾ ਰੇ ਸ ਰ ਗ ਰੇ ਰੇ ਸ ਨੀ. ਨੀ.

**ਰੂਪ ਹੀਨੀ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ॥**

੨ ਖ ੩ ੪ ਖ ੧ ਖ
ਅੰਤਰਾ= ਰੂ ਊ ਊ ਊ ਪ ਹੀ ਈ ਈ ਈ ਈ ਨੀ ਈ ਈ ਈ ਈ
ਸ ਸ ਸ ਸ ਨੀ* ਸਾ ਰੇ ਸ ਰ ਗ ਗ ਗ ਗ ਗ ਗ

੨ ਖ ੩ ੪ ਖ ੧ ਖ
ਬੁ ਧ ਬ ਅ ਲ ਹੀ ਈ ਨੀ ਈ ਈ ਈ ਈ ਈ ਈ
ਪ ਪ ਪ ਪ ਪ ਮ ਮ ਧ ਮ ਗ ਗ ਗ ਗ ਗ

੨ ਖ ੩ ੪ ਖ ੧ ਖ
ਮੋ ਹਿ ਪ ਅ ਰ ਦੇ ਏ ਏ ਏ ਸ ਅ ਨ ਅ ਅ
ਸਾ ਰੇ ਗ ਰੇ ਰੇ ਸ ਸ ਸ ਸ ਨੀ. ਨ. ਧ. ਧ. ਧ.

੨ ਖ ੩ ੪ ਖ ੧ ਖ
ਦੂ ਊ ਰ ਅ ਤੇ ਆ ਆ ਆ ਆ ਆ ਈ ਈ ਈ ਈ ਈ
ਰੇ ਰੇ ਰੇ ਰੇ ਰੇ ਸਾ ਰੇ ਸ ਰੇ ਗ ਰੇ ਰੇ ਸਾ ਸਾ ਨ.

੨ ਖ ੩
ਕ ਵ ਨ ਗੁ ਉ ਨ ਪ੍ਰ

ਪੂਰਵ ਉਕਤ ਸੁਰਾਂ 'ਤੇ ਬਾਕੀ ਸਭ।

**ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ॥੨॥**
**ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ॥੩॥**
**ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥੪॥੧॥੧੧੮॥**

## ਗੌੜੀ ਧੁਨ*

### ਤਾਲ ੩

**ਰਾਣਾ ਰਾਇ ਕਮਾਲ ਦੀ ਰਣ ਭਾਰਾ ਬਾਹੀ।**

ਖ ੧ ੨ ੩ ਖ ੧
ਰਾ ਣਾ ਰਾ ਇ ਕ ਮਾ ਲ ਦੀ ਈ ਰਣ ਭਾ ਰਾ ਬਾ ਹੀ
ਰੇ ਰੇ† ਰੇ† ਰੇ† ਰੇ† ਰੇ† ਰੇ† ਰੇ† ਰੇ+ ਸਾ† ਨੀ ਨੀ ਨੀ ਨੀ

* *ਰਾਇ ਕਮਾਲ ਦੀ ਮੌਜਦੀ ਕੀ ਵਾਰ ਕੀ ਧੁਨਿ ਜਿਸ ਪਰ ਗਉੜੀ ਕੀ ਵਾਰ ਗਾਵਣੀ ਹੈ।*

੨ ੩ ੪ ੧
ਵਾ ਅ ਵਾ ਰਣ ਭਾ ਰਾ ਬਾ ਹੀ॥
ਸਾਂ ਨੀ ਧਾ ਪਾ ਮਾ ਮਾ ਪਾ ਪਾ ਪੂਰਵ ਸੁਰਾਂ 'ਤੇ ਬਾਕੀ ਸਭ।

**ਮੌਜ ਦੀ ਤਲਵੰਡੀਓਂ ਚੜ੍ਹਿਆ ਸਾਬਾਹੀ। ਢਾਲੀ ਅੰਬਰ ਛਾਇਆ ਫੁਲੇ ਅਕ ਕਾਹੀ।**
**ਜੁਟੇ ਆਮੋ ਸਾਹਮਣੇ ਨੇਜੇ ਝਲਕਾਹੀ। ਮੌਜੇ ਘਰ ਵਧਾਈਆਂ ਘਰ ਚਾਚੇ ਧਾਹੀ॥**

੪ ੧ ੨ ੩ ੪ ੧ ੨ ੩
ਮੌ ਜੇ ਘਰ ਬ ਧਾ ਈ ਆ ਅ ਵਾ ਅ ਅ ਘਰ ਚਾ ਚੇ ਧਾ ਹੀ
ਸਾਂ ਨੀ ਧਾ ਪ ਮ ਮ ਧ ਮ ਗ ਗ ਗ ਰੇ ਸਾ ਸਾ ਸਾ ਸਾ

## ਗਉੜੀ ਕੀ ਵਾਰ ਵਜਾਉਣ ਦਾ ਢੰਗ

੪ ੧ ੨ ੩ ੪ ੧ ੨
ਤੇ ਰਾ ਨਾ ਮ ਸ ਚ ਹੈ ਅ ਪੇ ਈ ਈ ਆ ਆ ਅ
ਸਾਂ ਨੀ ਧ ਪ ਮ ਮ ਧ ਮ ਰੇ ਸਾ ਸ ਸ ਸਾ ਸ

## ਗੁਣੀ ਜਨਾਂ ਦੀਆਂ ਰਾਵਾਂ ਲਈ

## ੪. ਆਸਾ ਬਾਣੀ ਦੀ ਗਿਣਤੀ

ਕਬਿੱਤ ॥

ਆਸਾ ਰਾਗਣੀ ਕੇ ਮਾਹਿ ਆਦਿ ਕੇ ਦੁਪਦੇ ਦੋਇ ਏਕ ਤਿਪਦਾ ਹੈ ਕੱਤੀ ਚੌਪਦੇ ਵਖਾਨੀਐ।
ਪੰਚ ਪਦੇ ਪੰਚ ਏਕ ਛਿਪਦਾ ਹੈ ਅਸਟਪਦੀ ਬਾਰਾਂ ਦਸ ਕਾਫੀ ਅਸਟਪਦੀਆ ਪ੍ਰਮਾਨੀਐ।
ਪੱਟੀ ਦੀਆਂ ਪੌੜੀਆਂ ਹੈ ਪੈਂਤੀ ਪੰਜ ਛੰਤ ਇੱਕੀ ਵਾਰਕੇ ਸਲੋਕ ਪੱਚੀ ਮਹਲ ਰਖਾਨੀਐ।
ਪੌੜੀਆਂ ਹੈ ਚੱਵੀ ਕੁਲ ਇਕ ਸੈ ਬਹੱਤ੍ਰ ਹੈ ਪ੍ਰੇਮ ਕਰ ਪਾਠ ਸੇ ਪੂਰਤ ਆਸ ਗਾਨੀਐ॥੧॥

ਕਬਿੱਤ ॥

ਦੂਜੇ ਕੇ ਸਲੋਕ ਤਿੰਨ ਵਾਰ ਮੇਂ ਮਹਲ ਯਾਰਾਂ ਕੁਲ ਚੌਦਾਂ ਤੀਜੇ ਬਾਰਾਂ ਚੌਪਦੇ ਪਛਾਨ ਲੈਂ।
ਇਕ ਚੌਪਦਾ ਹੈ ਕਾਫੀਆਂ ਦਾ ਤਿੰਨ ਅਸਟਪਦੀ ਬਾਰਾਂ ਕਾਫੀਆਂ ਹੈ ਅਸਪਦੀਆ ਪ੍ਰਮਾਨ ਲੈਂ।
ਠਾਰਾਂ ਪਟੀ ਦੀਆਂ ਹਨ ਪੌੜੀਆਂ ਦੁ ਛੰਤ ਸਭ ਅਠਤਾਲੀ ਚੌਥਕੇ ਦੁਪਦੇ ਦੋਇ ਠਾਨ ਲੈਂ।
ਚੌਪਦੇ ਗਿਆਰਾਂ ਇਕ ਪੰਚਪਦ ਚੌਪਦੇ ਦੋ ਕਾਫੀਆਂ ਦੇ ਛੰਤ ਚੌਦਾਂ ਤੀਸ ਸਭ ਜਾਨ ਲੈਂ॥੨॥

ਕਬਿੱਤ ॥

ਪੰਜਵੇਂ ਕੇ ਦੁਪਦੇ ਹੈਂ ਪੱਚੀ ਤੇਰਾਂ ਤਿਪਦੇ ਹੈਂ ਚੌਪਦੇ ਹੈਂ ਇਕ ਸਦ ਚਾਰ ਸਭ ਗਾਇਲੇ।
ਪੰਚ ਪਦੇ ਤਿੰਨ ਚਾਰ ਦੁਪਦੇ ਪੜਤਾਲ ਏਕ ਚੌਪਦਾ ਪੜਤਾਲ ਠਾਰਾਂ ਚੌਪਦੇ ਕਾਫਆਇਲੇ।
ਦੋਇ ਅਸਟਪਦੀ ਤਿੰਨ ਬਿਹੜੇ ਚੌਦਾਂ ਹੈਂ ਛੰਤ ਪੰਜ ਹੈਂ ਸਲੋਕ ਛੰਤ ਸਹਿਤ ਸੁਹਾਇਲੇ।
ਕੁਲ ਇਕ ਸਦ ਆਹਿ ਬਾਨਵ ਨੌਮੇ ਕਾ ਇਕ ਤਿਪਦਾ ਸਤਵੰਜਾ ਸਭ ਚਾਰ ਸੈ ਗਿਨਾਇਲੇ॥੩॥

### ਆਸਾ ਭਗਤਾਂ ਕੀ ਬਾਣੀ

ਦੋਹਰਾ॥ ਦੁਪਦੇ ਤਿੰਨ ਕਬੀਰ ਕੇ ਤਿਪਦੇ ਹੈਂ ਪੁਨ ਆਠ।
ਅਵਰ ਸਤਾਰਾਂ ਚੌਪਦੇ ਪੰਚ ਪਦੇ ਨਵ ਪਾਠ॥੪॥
ਸੈਂਤੀ ਸਬਹਿ ਕਬੀਰ ਕੇ ਦੁਪਦਾ ਨਾਮੇ ਏਕ।
ਤਿਪਦਾ ਇਕ ਤਿੰਨ ਚੌਪਦੇ ਪਾਂਚੇ ਸਕਲ ਬਿਬੇਕ॥੫॥
ਤਿਪਦੇ ਚਾਰ ਦੁ ਚੌਪਦੇ ਰਵਿਦਾਸੈ ਛੇ ਕਾਰ।
ਧੰਨੇ ਕਾ ਇਕ ਤਿੱਪਦਾ ਚੁਪਦੇ ਦੋ ਤਿੰਨ ਸਾਰ॥੬॥
ਇਕ ਚੌਪਦਾ ਫਰੀਦ ਕਾ ਏਕੋ ਅਸਟਪਦੀਅ।
ਜੋੜ ਦੋਇ ਤਿੱਪਨ ਸਭੇ ਪਜ ਸਦ ਦਸ ਕੁਲ ਗੀਅ॥੪॥੭॥

### ਆਸਾ ਲਖਨ

ਦੋਹਰਾ॥ ਸਿਰੀ ਰਾਗ ਮਾਰੂ ਮਿਲੇ ਆਸਾ ਪਰਗਟ ਹੋਇ।
ਬੁਧ ਪ੍ਰਕਾਸ਼ ਦਰਪਨ ਵਿਖੇ ਲਿਖਾ ਦਿਖਾ ਹਮ ਸੋਇ॥੧॥
ਪਰ ਲੱਖਨ ਕੁਛ ਖੁਲਾ ਨਹਿ ਯਾਤੇ ਭਰਮ ਰਹਾਇ।
ਗੁਰ ਪੰਚਮ ਕੀ ਰੀਤ ਸੋ ਸਕਲ ਸੰਦੇਹ ਨਸਾਇ॥੨॥
ਚੌਪਈ॥ ਆਸਾ ਮੇਂ ਵਾਦੀ ਰੇ ਕਿੱਜੈ। ਸੰਬਾਦੀ ਮਧ ਮਧ ਮਾਹਿ ਧਰਿੱਜੈ।
ਗੁਰ ਕਰ ਪੰਚਮ ਕੋ ਵਰ ਮਾਨ। ਅਨੁਵਾਦੀ ਗੰਧਾਰੇ ਜਾਨ॥੩॥
ਸਾਰਿ ਸੁਧ ਗਾ ਤੀਵਰ ਲਾਇ। ਮਾ ਪ ਸੁਧ ਧਾ ਤੀਵਰ ਗਾਇ।

**ਨੀ ਤੀਵਰ ਸੰਪੂਰਨ ਏਹੁ। ਦੇਸ਼ੀ ਸੰਕੀਰਨ ਕਹਿ ਵੇਹੁ ॥੪॥**
**ਰਹੇ ਜਾਮ ਨਿਸ ਰਾਗੀ ਗਾਵੈਂ। ਛੱਕੇ ਛੰਤ ਵਰ ਸੰਗ ਲਾਵੈਂ।**
**ਸ਼ਬਦੇ ਸਾਥ ਅਤਹਿ ਛਬ ਹੋਇ। ਦਰਵਾਰਨ ਮੈਂ ਦੇਖ ਲਵੋਇ ॥੫॥**
**ਦੋਹਰਾ॥ ਜੋ ਆਸਾ ਗੁਰ ਸਬਦ ਸੰਗ ਸੁਨੇ ਆਇ ਗੁਰ ਦ੍ਵਾਰ।**
**ਖੁਸੀ ਰਹੇ ਨਿਸ ਦਿਨ ਵਿਖੇ ਅੰਤ ਨ ਕਰੇ ਜਮ ਖ੍ਵਾਰ ॥੫॥**
**ਰੇ ਹੀ ਰਿ ਮ ਪ ਧ ਮ ਪ ਧ ਸਾ+ ਸ† ਨ ਧ ਪ ਮ ਗ ਰ ਸ**
**ਗ ਰ ਸ਼। ਰੁਹਿ ਅਮਰੁਇ ਇਹੁ ਜਾਨਸੇ ਗਾਇਕ ਗਾਵਤ ਹਰਸ਼ ॥੬॥**

ੴ ਸਤਿਗੁਰ ਪ੍ਰਸਾਦਿ ॥

## ਆਸਾ ਮਹਲਾ ੪ ਛੰਤ ਘਰੁ ੪ (ਤਾਲ ੩)

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਖ ੧ ੨ ੩
ਹਰਿ ਅੰ ਮ ਰ ਤ ਭਿੰ ਇੰ ਨੇ ਏ ਲੋਓ ਓ ਇ ਣਾ ਆ
ਸਸ ਰੇ ਰੇ ਮ ਮ ਪ ਧ ਧ ਧ ਸ+ਸ† ਸ† ਰ+ ਸ‡ ਨੀ
ਖ ੧ ੨ ੩
ਹਰਿ ਅੰ ਮ ਰੰ ਤ। ਭਿੰ ਇੰ ਨੇ ਏ ਲੋ ਓ ਓ ਇ ਣਾ ਆ
ਧ ਪ ਮ ਰ ਮ ਮ।
ਖ ੧ ੨ ੩
ਮ ਨ ਪ੍ਰੇ ਏ ਮ ਰ ਤੰ ਅੰ ਨਾ ਆ ਰਾਮ ਰਾ ਆ ਜੇ ਏ।
ਧ ਧ ਧ ਧ ਧ ਧ ਧ ਧ ਨੀ ਧ ਪਪ ਧ ਪ ਮ ਗ।
ਹੇਠਲੀਆਂ ਤਿੰਨੇ ਤੁਕਾਂ ਅੰਤਰੇ ਤਰ੍ਹਾਂ
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥
ਖ ੧ ੨ ੩
ਮ ਨ ਰਾਮ ਕ ਸ ਵ ਅ ਟੀ ਈ ਲਾ ਅ ਆ ਇ ਆ ਅ
ਪ ਪ ਮ ਮ ਪ ਧ ਸ‡ ਸ† ਸ‡ ਸ ਰੇ† ਸ† ਗ‡ ਰੇ† ਸ‡ ਨ
ਖ ੧ ੨ ੩
ਕੰ ਅੰ ਚ ਨ ਸੋ ਓ ਵਿੰ ਇੰ ਨਾ ਆ ਰਾ ਮ ਰਾ ਆ ਜੇ ਏ।
ਧ ਪ ਮ ਰ ਮ ਮ ਪ ਪ ਧ ਧ ਸ‡ ਸ‡ ਸਾ ਰੇ† ਸਾ‡ ਨੀ।
**ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥**
**ਜਨ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥**

## ਆਸਾ ਧੁਨ* ਤਾਲ ੩

**ਭਬਕਿਓ ਸ਼ੇਰ ਸਰਦੂਲ ਰਾਇ ਰਣ ਮਾਰੂ ਵੱਜੇ।**
ਖ ੧ ੨ ੩ ਖ ੧ ੨ ੩
ਭਬ ਕਿ ਓ ਸ਼ੇਰ ਸਰ ਦੂ ਲ ਰਾ ਇ ਵਾ ਲੇ ਵਾ ਲੇ ਵਾ ਆ ਰਣ ਮਾਰੂ ਵੱਜੇ।
ਮਾ ਮਾ ਮਾ ਮਾ ਪਾ ਪ ਪਾ ਪਾ ਸ† ਨੀ ਸ† ਨੀ ਸ† ਸ ਨੀ ਧ ਮਾ ਪਾ ਪਾ।

ਪੂਰਵ ਉਕਤ ਸੁਰਾਂ 'ਤੇ ਬਾਕੀ।

ਖਾਨ ਸੁਲਤਾਨ ਬਡ ਸੂਰਮੇ ਵਿਚ ਰਨ ਦੇ ਗੱਜੇ।
ਖਤ ਲਿਖਿਓ ਟੁੰਡੇ ਅਸਰਾਜ ਨੂੰ ਪਾਤਿਸਾਹੀ ਅੱਜੇ।
ਟਿੱਕਾ ਸਾਰੰਗ ਬਾਪ ਨੇ ਦਿਤਾ ਕਰ ਲੱਜੇ।
ਫਤੇ ਪਾਇ ਅਸਰਾਜ ਨੇ ਵਾਲੇ ਵਾ ਅ ਸਾਹੀ ਘਰ ਸੱਜੇ।

## ਵਾਰ ਆਸਾ ਵਜਾਉਣ ਦਾ ਢੰਗ

ਖ ੧
ਹਉ ਵਾਰੀਆ ਵਾਰ
ਗਾ† ਰੇ‡ਸ‡ ਸਾ†।

## ਆਸਾਵਰੀ ਲਖਨ

ਦੋਹਰਾ॥ ਸਿਰੀ ਰਾਗ ਕੀ ਰਾਗਣੀ ਆਸਾਵਰੀ ਵਖਆਤ।
ਭੈਰੁ ਠਾਠ ਗਾ ਰੋਹੀ ਮੇਂ ਗਾਨਿ ਵਰਜ ਕਰਵਾਤ॥
ਅਮਰੋਹੀ ਸੰਪੂਰਨੰ ਮੱਧਮ ਗ੍ਰਹ ਕਰ ਲੇਯ।
ਪੰਚਮ ਕੋਇ ਨਿਆਸ ਕਰ ਧੈਵਤ ਵਾਦੀ ਗੇਯ।
ਮੱਧਮ ਸੰਬਾਦੀਅਹੇ ਪਾ ਅਨੁ ਵਾਦੀ ਰੇਵ।
ਰਿ ਧ ਗ ਨ ਕੋ ਸਕਾਰੀ ਕਰ ਸਾ ਮ ਪ ਸੁੱਧ ਕਹੇਵ।
ਵਕਤ ਦੁਪਹਿਰਾ ਦਿਨ ਅਹੇ ਸੰਕੀਰਨ ਸੁਧ ਆਹਿ।
ਰੋਹਿ ਸ ਰ ਮ ਪ ਧ ਸਾ† ਮਰੁਹਿ ਸਾ† ਨ ਧ ਪ ਮ ਸਾਇ॥

ੴ ਸਤਿਗੁਰ ਪ੍ਰਸਾਦਿ॥ ਰਾਗੁ ਆਸਾ ਮਹਲਾ ੯॥
ਤਾਲ ਤੀਨ ਵਡਾ

## ਬਿਰਥਾ ਕਹਉ ਕਉਨ ਸਿਉ ਮਨ ਕੀ॥

੧ ੨ ੩ ਖ ੧
ਬਿ ਰ ਥਾ ਆ ਕ ਅ ਹੋ ਕ ਉ ਨ ਸਿਉ ਮ ਨ ਕੀ ਈ ਬਿ ਰ ਥਾ
ਰੇ ਮ ਪਾ ਪਾ ਸ† ਨੀ ਧ ਪ ਮ ਪ ਸ‡ ਧ ਪ ਮ ਪ ਰੇ ਰੇ ਸ
੨ ੩ ਖ
ਅ ਕ ਅ ਹੋ ਕ ਵ ਨ ਸਿ ਓ ਉ ਉ ਮ ਨ ਕੀ ਈ।
ਨ. ਧ. ਪ. ਮ. ਪ. ਰ ਮ ਪ ਧ ਮ ਪ ਗ ਗ ਰੇ ਸਾ।

**ਲੋਭਿ ਗ੍ਰਸਿਉ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥**

੧ ੨ ੩ ਖ
ਅੰਤ੍ਰਾ=ਬਿਰਥਾ:॥ ਲੋ ਉ ਭ ਗ੍ਰ ਸਿਓ ਓ ਦ ਸ ਹੂੰ ਊ ਦਿਸ
ਮ ਮ ਪ ਧਾ ਧ ਧ ਸ† ਸ ਰੇ† ਰੇ† ਸਸ†ਸ†

* *ਟੁੰਡੇ ਅਸਰਾਜੇ ਕੀ ਧੁਨੀ।*

ਧਾ ਅ ਵ ਤ ਆ ਆ ਸਾ ਅ ਲਾ ਅ ਗਿਉ ੳ ਧ ਨ́ ਕੀ ਈ।
ਧਾ ਧ ਸ‡ ਸ† ਗ† ਗ† ਰ‡ ਸ† ਨ ਧ ਮਾ ਪ ਗ ਗ ਰ ਸ। ਬਿਰ:
ਉਕਤ ਸੁਰਾਂ 'ਤੇ ਬਾਕੀ ਸਭ।

**ਸੁਖ ਕੈ ਹੇਤ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥੧॥**
**ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥**
**ਨਾਨਕ ਹਰਿ ਜਸ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥੨॥੧॥੨੩੩॥**

## ਗੁਣੀ ਜਨਾਂ ਦੀਆਂ ਰਾਵਾਂ ਲਈ

## ੫. ਗੂਜਰੀ ਬਾਣੀ ਦੀ ਗਿਣਤੀ

ਕ:-ਆਦਿ ਪਾਤਸ਼ਾਹ ਕੇ ਦੋ ਚੌਪਦੇ ਹੈਂ ਗੂਜਰੀ ਮੇਂ ਪਾਂਚ ਅਸ੍ਰਪਦੀ ਏਕ ਮਹਲਾ ਹੈ ਵਾਰ ਮੇ।
ਜੋੜ ਅਠ ਤੀਜੇ ਪਾਤਸਾਹੁ ਕੇ ਚੁਪਦੇ ਪੰਜ ਦੋਇ ਪੰਚ ਪਦੇ ਏਕ ਅਸ੍ਰਪਦੀ ਸਾਰ ਮੇ।
ਵਾਰ ਕੇ ਸਲੋਕੁ ਔਰ ਮਹਿਲ ਹੈਂ ਇੱਕੀ ਇੱਕੀ ਬਾਈ ਪੌੜੀਆਂ ਕੁਲ ਬਹੱਤਰ ਉਚਾਰ ਮੇ।
ਚੌਥੇ ਕੇ ਚੌਪਦੇ ਛਵ ਏਕ ਪੰਚਪਦਾ ਅਸ੍ਰਪਦੀ ਇਕ ਅਠ ਕੁਲ ਜੋੜ ਹੈ ਵਿਚਾਰ ਮੇ।੧।

ਦੋਹਰਾ॥ ਪੰਚਮ ਗੁਰ ਕੇ ਦੋਪਦੇ ਉਨੀ ਤਿਪਦਾ ਏਕ।
ਦਸ ਚੌਪਦੇ ਦੁ ਪੰਚ ਪਦ ਅਸ੍ਰਪਦੀ ਦੋ ਨੇਕ॥੨॥
ਵਾਰ ਸਲੋਕਹਿ ਇੱਕੀ ਹੈਂ ਮਹਲੋ ਇਕੀ ਦੀਸ।
ਔ ਇੱਕੀ ਹੈਂ ਪੌੜੀਆਂ ਸਭ ਸਤਾਨਵੇ ਕੀਸ॥੩॥
ਦੋ ਕਬੀਰ ਕੇ ਚੌਪਦੇ ਇਕ ਸਲੋਕ ਵਿਚ ਵਾਰ॥
ਨਾਮ ਦੇਵ ਇਕ ਤਿੱਪਦਾ ਚੁਪਦਾ ਇਕੁ ਸਵਾਰ॥੪॥
ਪੰਚਪਦਾ ਰਵਿਦਾਸ ਇਕ ਤ੍ਰਿਲੋਚਨ ਚੌਪਦ ਇੱਕ!
ਪੰਚਪਦਾ ਜੈਦੇਵ ਇਕ ਨਵਨ ਸੁਧਾਰਸ ਲਿੱਖ॥੫॥
ਪੰਚਾਸੀ ਇਕ ਸਦ ਗੁਰਨ ਭਗਤਨ ਕੇ ਨੌ ਸਹਿਤ।
ਚੌਰਾਨਵ ਇਕ ਸਦ ਸਕਲ ਮਾਹਿ ਦੁਵਾਰਾਂ ਰਹਿਤ॥੬॥

## ਗੂਜਰੀ ਲਖਨ

ਦੋਹਰਾ॥ ਟੋਡੀ ਠਾਠ ਬਣਾਇ ਕੇ ਗੂਜਰੀ ਖਾੜਵ ਗਾਇ।
ਧ ਬਾਦੀਯ ਬਿਬਾਦੀ ਪਾ ਰਿਖਵ ਸਵਾਦੀ ਲਾਇ॥੧॥
ਚੌਪਈ॥ ਸੁਧ ਸਾ ਹਿ ਰੇ ਗਾ ਕੋਮਲ ਹੈ। ਮਾ ਤੀਵਰ ਕੋਮਲ ਧ ਅਮਲ ਹੈ।
ਨੀ ਤੀਵਰ ਦੋ ਪਹਿਰ ਦਿਨੰਗਾ। ਸੁਧ ਸਕੀਰਨ ਹੈ ਇਹੁ ਚੰਗਾ॥
ਮੇਲ ਲਲਿਤ ਔਰ ਰਾਮ ਕਲੀਅ। ਰੁਤ ਵਰਖਾ ਗਾਵਤ ਸੁਖ ਲੀਅ॥੩॥
ਦੋਹਰਾ॥ ਆਰੋਹੀ ਸ ਰ ਗ ਮ ਧ ਨਿ ਸ ਅਮਰੋਹਿ ਸ ਨ ਧ ਮ ਗ ਰ ਸ।
ਰੁਹਿ ਅਮਰੋਹਿ ਵਿਚਾਰ ਕੈ ਗੁਜਰੀ ਗਾਵਤ ਸਰਸ॥੪॥

ਗੂਜਰੀ ਗੀਤ ਤਾਲ ਤੀਨ ਵਡਾ

ਮ: ੫॥

**ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥**

ਖ ੧ ੨ ੩
ਜਿ ਨਾ ਦਿ ਸੰ ਦ ੜਿ ਆ ਅ ਆ ਆ ਦੁ ਰ ਮ ਤ ਵੰ ਅ ਏ ਏ।
ਸਾ ਨੀ, ਸਾ ਗ ਰੇ ਸ ਨ, ਧ, ਨ, ਸ ਗ ਮ ਧ ਮ ਗ ਰੇ ਸਾ ਨੀ।
ਖ ੧ ੨ ੩ ਖ
ਮਿ ਤ ਰ ਅ ਸ ਅ ਡ ੜੇ ਸੇ ਏ ਏ ਏ ਈ ਈ ਈ ਈ
ਗ ਗ ਰੇ ਸਾ ਨੀ* ਧਾ ਨੀ ਸ ਗ ਰ ਮ ਗ ਰੇ ਸ ਨੀ* ਸਾ
ਖ ੧ ੨ ੩
ਮਿ ਤ ਰ ਅ ਸ ਅ ਡ ੜੇ ਸੇ ਏ ਏ ਏ ਈ ਈ ਈ ਈ
ਗ ਮ ਧ ਨੀ ਸਾ‡ ਗ‡ ਰੇ‡ ਸ‡ ਸਾ† ਨ ਧ ਮ ਗਾ ਹੇ ਸ ਨ,

**ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥**
ਅੰਤਰਾ
ਖ ੧ ੨
ਹ ਉ ਢੂ ਉ ਢੇ ਏ ਦੀ ਈ ਜ ਗ ਸ ਬਾ ਇ ਆ ਜ ਨ
ਮ ਮ ਧ ਧ ਮ ਮ ਗ ਮ ਧ ਧ ਨੀ ਰੇ ਸਂ ਸਂ ਸਂ ਸਂ
ਖ ੧ ੨ ੩
ਨਾ ਅ ਨ ਕ ਵਿ ਰ ਲੇ ਏ ਕੇ ਏ ਏ ਏ ਈ ਈ। ਜਿਨਾ:
ਗਂ ਗਂ ਰੇਂ ਸਂ ਨੀ ਧ ਨੀ ਸਂ ਗ ਮ ਧਾ ਮਾ ਗਾ ਰੇ

## ਗੂਜਰੀ ਧੁਨ*

**ਸਿਕੰਦਰ ਕਹੇ ਬਿਰਾਹਮ ਨੂੰ ਇਕ ਗੱਲ ਹੈ ਭਾਈ।**
ਖ ੧ ੨
ਸਿ ਕੰ ਦ ਰ ਕ ਹੇ ਬਿ ਰਾ ਮ ਨੂੰ ਉ ਇ ਕ ਗ ਲ ਹੈ ਭਾ ਈ।
ਮ ਮ ਮ ਮ ਧ ਧਾ ਧ ਮਾ ਮ ਮਾ ਗ ਮ ਮ ਧ ਧ ਨੀ ਧਾ ਧਾ।
ਪੂਰਵ ਉਕਤ ਸੁਰਾਂ 'ਤੇ ਬਾਕੀ
੩
**ਤੇਰੀ ਸਾਡੀ ਰਣ ਵਿਚ ਅਜ ਪਈ ਲੜਾਈ। ਤੂੰ ਨਹੀਂ ਕਿ ਮੈਂ ਨਹੀਂ ਇਹੁ ਹੁੰਦੀ ਆਈ। ਰਜਪੂਤੀ ਜਾਤੀ ਨੱਸਿਆ ਰਣ ਲਾਜ ਮਰਾਈ। ਲੜੀਏ ਆਮੋ ਸਾਮਣੇ ਜੋ ਕਰੇ ਸੁ ਆਈ।**

## ਗੂਜਰੀ ਕੀ ਵਾਰ ਗਾਉਣ ਦਾ ਢੰਗ

ਧੀ ਰੇ ਸ ਚਿ ਇ ਆ।
ਮ ਗਾ ਰ ਸ ਸ ਸਾ।

ਵਾਰ ਦੀ ਇਕ ਤੁਕ:

**ਆਪਣਾ ਆਪ ਉਪਾਇਓਨੁ ਤਦਹੁ ਹੋਰੁ ਨ ਕੋਈ॥**

## ਗੁਣੀ ਜਨਾਂ ਦੀਆਂ ਰਾਵਾਂ ਲਈ

# ੬. ਦੇਵ ਗੰਧਾਰੀ ਬਾਣੀ ਦੀ ਗਿਣਤੀ

ਦੇਵ ਗੰਧਾਰੀ ॥ ਚੌਪਈ ॥

**ਚੌਥੇ ਗੁਰੂ ਛਵ ਦੁਪਦ ਉਚਾਰੇ। ਰਾਖੇ ਦੇਵ ਗੰਧਾਰ ਮਝਾਰੇ।**
**ਪੰਚਮ ਗੁਰ ਕੇ ਦੁਪਦੇ ਛੱਤੀ। ਦੋ ਚੌਪਦ ਸਭ ਆਹਿ ਅਠੱਤੀ॥੧॥**
**ਤੀਨ ਦੌਪਦੇ ਨੌਮ ਗੁਰੂ ਕੇ। ਸੰਤਾਲੀ ਜਾਨੋ ਸਭ ਹੂਕੇ।**

## ਦੇਵ ਗੰਧਾਰ ਲਖਨ

**ਚਾਰ ਰਾਗ ਸੇ ਮੇਲ ਧਰਾਗੀ। ਜੌਨੀ ਪੁਰੀ ਦੇਸੀ ਗੰਧਾਰੀ॥੨॥**
**ਆਸਾਵਰੀ ਚੌਥਵੀਂ ਹੋਇ। ਗਾਵਤ ਰਾਗੀ ਬਚ ਇਨ ਕੋਇ।**
**ਮੱਧਮ ਗ੍ਰਹ ਅਰ ਖਰਜ ਨਿਆਸੁ। ਸਾ ਵਾਦੀ ਸੰਵਾਦੀ ਪਾ ਸੁ॥੩॥**
**ਖਰਜ ਸੁਧ ਰੇ ਤੀਬਰ ਲਾਵੋਂ। ਗਾ ਮਾ ਧਾ ਨੀ ਕੋਮਲ ਗਾਵੋਂ।**
**ਆਰੋਹੀ ਸ ਗ ਮਾ ਪਾ ਨੀ ਸਾ‡। ਅਮਰੋਹੀ ਸ‡ ਨ ਧ ਪ ਮ ਗ ਰੇ ਸਾ॥੪॥**

ਦੋਹਰਾ। **ਪ੍ਰਾਤ ਕਾਲ ਮੇਂ ਗਾਵਤੇ ਰਾਗੀ ਸੁਘਰ ਸੁਜਾਨ।**
**ਖੁਸ਼ੀ ਤਸੀਰਹੁ ਕਰਤ ਹੈ ਦੇਵ ਗੰਧਾਰ ਬਖਾਨ॥੫॥**

ਦੇਵਗੰਧਾਰੀ ੫ (ਤਾਰ ਸੂਲ)

**ਮਾਈ ਜੋ ਪ੍ਰਭ ਕੇ ਗੁਨ ਗਾਵੈ॥**
**ਸਫਲ ਆਇਆ ਜੀਵਨ ਫਲੁ ਤਾ ਕੋ ਪਾਰਬ੍ਰਹਮ ਲਿਵ ਲਾਵੈ॥੧॥ਰਹਾਉ॥**

੧ ੨ ੩ ੧ ੨ ੩
ਮਾ ਈ ਜੋ ੳ ਪ੍ ਭ ਕੇ ਗੁ ਨ ਗਾ ਅ ਵੈ॥
ਮਾ ਪਾ ਨੀ ਨੀ ਧ ਪ ਸ† ਸ† ਸ‡ ਸ† ਸ‡ ਸ†।

੧ ੨ ੩ ੧ ੧ ੨ ੩ ੧ ੨ ੩
ਸ ਫ ਲ ਆਇ ਆ ਜੀ ਵਨ ਫਲੁ ਤਾ ਕੋ ਪਾ ਰ ਬ੍ ਹ ਅ ਮ ਲਿ ਵ ਲਾ ਵੈ॥
ਨੀ ਨੀ ਨੀ ਸਾ† ਸ† ਸ† ਰੇ† ਸ† ਧ ਪ ਪਾ ਪਾ ਪਾ ਗ ਮ ਪ ਗ† ਗ† ਰੇ† ਸ‡

**ਸੁੰਦਰੁ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ॥**
**ਨਾਮੁ ਉਚਾਰੁ ਕਰੇ ਹਰਿ ਰਸਨਾ ਬਹੁੜਿ ਨ ਜੋਨੀ ਧਾਵੈ॥੧॥**

ਅੰਤਰਾ

੧ ੨ ੩ ੧ ੨ ੩ ੧ ੨ ੩ ੧ ੨ ੩
ਸੁੰ ਦ ਰ ਸੁ ਘ ੜ ਸੂ ਰ ਸੋ ਬੇ ਤਾ ਜੋ ਸਾ ਧੂ ਊ ਸੰ ਗ ਪਾ ਆ ਵੈ ਏ ਏ
ਮਾ ਪ ਪ ਧ ਧ ਪਾ ਸ† ਸ÷ ਸ÷ ਸ‡ ਸ† ਰੇ‡ ਸਾ+ ਗ† ਗ‡ ਰੇ‡ ਸ† ਸ† ਧਾ‡ ਨੀ ਧ ਪ

੧ ੨ ੩ ੧ ੨ ੩ ੧ ੨ ੩ ੧ ੨ ੩
ਨਾ ਮ ਉ ਚਾ ਰ ਕ ਰੇ ਹਰਿ ਰ ਸ ਨਾ ਬ ਹੁੜ ਨਾ ਜੋ ਨੀ ਧਾ ਅ ਵੈ ਏ
ਪਾ ਪ ਗ ਮਾ ਪ ਧ ਧ ਧ ਪ ਰੇ‡ ਰੇ† ਸਾ‡ ਪ ਪ ਪ ਗ ਮ ਪਾ ਗਾ÷ ਗ† ਰੇ÷ ਸ÷

ਬਾਕੀ ਅੰਤਰੇ ਤਰ੍ਹਾਂ

**ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ ਆਨ ਨ ਦ੍ਰਿਸਟੀ ਆਵੈ॥**
**ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸੁ ਲੜਿ ਲਾਵੈ॥੨॥੧੪॥**

## ੭. ਬਿਹਾਗੜਾ ਬਾਣੀ ਦੀ ਗਿਣਤੀ ॥ ਕਬਿੱਤ ॥

ਆਦਿ ਪਾਤਸਾਹੁ ਕੇ ਬਿਹਾਗੜੇ ਕੀ ਵਾਰ ਮੇ ਸਲੋਕ ਔ ਮਹਲਾ ਏਕ ਏਕ ਕੁਲ ਦੋਇ ਹੈਂ।
ਤੀਜੇ ਕੇ ਸਲੋਕ ਸੋਲਾਂ ਸਤਰਾਂ ਮਹਲੇ ਸਭ ਤੇਤੀ ਚੌਥੇ ਕੇ ਛੰਤ ਸਲੋਕ ਇਕੋਇ ਹੈਂ।
ਏਕ ਹੈ ਮਹੱਲਾ ਇੱਕੀ ਪੌੜੀਆਂ ਉਣੱਤੀ ਜੋੜ ਪੰਜਵੇਂ ਚੌਪਦਾ ਇਕ ਨਵ ਛੰਤ ਹੋਇ ਹੈਂ।
ਏਕ ਹੈ ਸਲੋਕ ਔ ਮਹਲਾ ਏਕ ਬਾਰਾਂ ਜੋੜ ਨੌਵੇਂ ਕਿ ਤਿਪਦਾ ਸੋ ਸਤੱਤਰ ਸਭੋਇ ਹੈਂ ॥੧॥

ਦੋਹਰਾ ॥ ਮਰਦਾਨਾ ਕਿ ਸਲੋਕ ਤਿੰਨ ਇਕ ਸਲੋਕ ਕਬੀਰ ॥
ਸਤੱਤਰ ਮੇਂ ਮਿਲੇ ਚਾਰ ਸਭ ਹੋਇ ਇਕਾਸੀ ਧੀਰ ॥੨॥

### ਬਿਹਾਗੜਾ ਲਖਨ

ਸ਼ੰਕਰ ॥ ਸ੍ਰੀ ਰਾਗ ਪੁੱਤ੍ਰ ਬਿਹਾਗੜੇ ਮੇ ਸੁਰ ਗੁਰੂ ਨੀਖਾਧ ਹੈ।
ਵਾਦੀ ਪ ਸੰਵਾਦੀ ਗ ਅਨੁਵਾਦੀ ਪੁਨਾ ਨੀ ਲਾਧ ਹੈ।
ਸੰਪੂਰਣ ਨੀ ਸ ਮ ਗ ਰੇ ਧ ਪ ਸੁਰ ਖਾਸ ਏਹ ਵਖਾਨੀਐ।
ਸੁੱਧ ਸ ਪ ਰੇ ਗ ਤੀਬਰ ਮ ਦੋ ਨੀ ਤੀਬਰ ਮਾਨੀਐ।
ਵਕਤ ਆਧੀ ਰਾਤ ਕਿਸਮ ਦੁ ਹੈ ਬਿਹਾਗੋ ਬੀਹਾਗੜਾ।
ਸੰਕੀਰਨ ਹੈ ਕਿਦਾਰੋ ਮਾਰਵ ਸਰਸੁਤੀ ਸੋ ਲਾਗੜਾ।
ਮੌਸਮਾ ਹੈ ਹਿੰਮਤ ਰਿਤੂ ਤਾਸੀਰ ਇਹੁ ਖੁਸ਼ ਵਿਯੋਗ ਲਿਆ।
ਹਰਿ ਪ੍ਰੇਮ ਗ੍ਰੰਥ ਸੁਧਾਰ ਕੇ ਹੈ ਬਿਹਾਗੜਾ ਲਛਨ ਕਹਿਆ ॥੩॥

ਦੋਹਰਾ ॥ ਮੁਆਰ ਫੂਲ ਨਗਮਾਤ ਮੇਂ ਦੋਇ ਨਿਖਾਧ ਪ੍ਰਮਾਨ।
ਦੋ ਮਧਮ ਸੁਰ ਤਾਲ ਮੇਂ ਦ੍ਵੈ ਹੀ ਮਤ ਭਲ ਮਾਨ ॥੪॥

ਦੋਹਰਾ ॥ ਨਿ ਸ ਗ ਮ ਪਾ ਨੀ ਸਾ ਸ† ਰੁਹੀ ਗਾਵਤ ਗੁਨੀ ਸੁਜਾਨ।
ਕੋ ਤੀ
ਅਮਰੁਹਿ ਸ‡ ਨ ਧ ਪ ਨੀ ਧ ਪ ਮ ਮ ਗ ਰ ਸਾ ਕਹਿਤ ਪ੍ਰਮਾਨ ॥੫॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥ (ਤਾਰ ਤਿੰਨ)

**ਹਰਿ ਕੀ ਗਤਿ ਨਹਿ ਕੋਊ ਜਾਨੈ ॥**

੧ ੨ ਖ
ਹ ਰ ਅ ਕੀ ਈ ਗ ਤ ਨਾ ਕੋ ਓ ਓ ਊ ਊ ਜਾ ਅ ਨੇ
ਨੀ. ਨੀ. ਨੀ. ਸਾ ਮਾ ਗ ਰ ਸ ਸਾ‡ ਨੀ. ਨੀ. ਧ. ਨੀ. ਸਾ ਨੀ. ਪਾ.

ਅੰਤਰਾ

**ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥**

ਜੋ ਓ ਗੀ ਈ ਜ ਤੀ ਈ ਤ ਪ ਈ ਪ ਚ ਹਾ ਅ ਰੇ ਏ
ਮ ਗ ਮ ਪ ਸ‡ ਸ+ ਸ‡ ਸ‡ ਨੀ ਨੀ ਧਾ ਨੀ ਸਾ‡ ਨੀ ਪ ਪਾ
: ਅ ਰ ਅ ਬ ਹੁ ਉ ਲੋ ਓ ਕ ਅ ਅ ਸਿ ਅ ਆ ਨੇ। ਹਰਿ :
ਨੀ ਸਾ† ਸਾ‡ ਗ ਮ ਮਾ ਮਾ ਗ ਰ ਸ ਸ ਮ ਗ ਰੇ ਸਾ

ਬਾਕੀ ਅੰਤਰੇ ਤਰ੍ਹਾਂ

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾਕੋ ਬਿਵਹਾਰੇ॥੧॥**
**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥**
**ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥੨॥**
**ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ॥**
**ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ॥੩॥੧॥੨॥**

**ਗੁਣੀ ਜਨਾਂ ਦੀਆਂ ਰਾਵਾਂ ਲਈ**

# ੮. ਵਡਹੰਸ ਬਾਣੀ ਦੀ ਗਿਣਤੀ

**ਕਬਿੱਤ॥**

**ਵਡਹੰਸ ਬੀਚ ਆਦਿ ਗੁਰ ਕੇ ਚੁਪਦੇ ਤਿੰਨ ਦੋਇ ਛੰਤ ਪੰਜ ਹੈ ਅਲ੍ਹਾਣੀਆਂ ਵਖਾਣੀਆਂ।**
**ਏਕ ਹੈ ਸਲੋਕ ਦੋ ਮਹਲਿਆਂ ਸੇ ਕੁਲ ਤੇਰਾਂ ਤੀਜੇ ਗੁਰ ਅਠ ਚੌਪਦੇ ਹੈਂ ਰਸ ਗਾਣੀਆਂ।**
**ਪੰਚ ਪਦ ਇਕ ਅਸ੍ਰਪਦੀ ਦੋ ਹੈ ਛੰਤ ਛਵ ਚਾਰ ਛੰਤ ਆਹਿ ਜੋ ਅਲ੍ਹਾਣੀਆਂ ਸਮਾਣੀਆਂ।**
**ਸਲੋਕ ਔ ਮਹੱਲੇ ਬੀਸ ਬੀਸ ਸਭ ਕਾਹਟ ਹੈਂ ਚੌਪਦਾ ਪੰਚਪਦਾ ਦੋਵੇਂ ਚੌਥ ਗੁਰ ਠਾਣੀਆਂ॥੧॥**

**ਚੌਪਈ॥**

**ਛਿਪਦਾ ਏਕ ਛੰਤ ਹੈ ਚਾਰ। ਘੋੜੀ ਦੇ ਇਕੀ ਪੌੜੀ ਵਾਰ।**
**ਤੀਹ ਸਕਲ ਪੰਜਵੇਂ ਤਿਪਦੇਕ। ਚੌਪਦ ਸਤ ਪੰਚ ਪਦ ਇਕ ਨੇਕ॥੨॥**
**ਦੋਹਰਾ॥ ਤੀਨ ਛੰਤ ਉਚਾਰ ਕੇ ਚਾਰ ਸਲੋਕ ਸੁਧਾਰ।**
**ਸੋਰਾਂ ਸਾਰੇ ਜੋੜ ਕੇ ਇਕ ਸਦ ਬੀਸ ਉਚਾਰ।**

## ਵਡਹੰਸ ਲਖਨ॥ ਚੌਪਈ॥

**ਮਾਲ ਕੌਸਕ ਸੁਰ ਵਡਹੰਸ। ਸੁਰ ਗੁਰਵਾਦੀ ਪੰਚਮ ਹੰਸ।**
**ਸਮਵਾਦੀ ਮੱਧਮ ਕਰਵਾਇ। ਕਰ ਅਨੁਵਾਦੀ ਰਿਖੁ ਸੁ ਲਾਇ॥੪॥**
**ਵਕਤ ਤੀਸਰਾ ਦਿਨ ਕਾ ਜਾਮੁ। ਸੁਰ ਇਹੁ ਪਾ ਨੀ ਸ ਰ ਗ ਮ ਤਾਮੁ।**
**ਸਾ ਪਾ ਮਾ ਸੁਧ ਰੇ ਤੀ ਬਰਾ। ਗਾ ਸੁਧ ਧਾ ਨੀ ਤੀਬਰ ਕਰਾ॥੫॥**
**ਦੋਹਰਾ॥ ਜੇਤੀ ਮਾਰੂ ਧਨਾਸਰੀ ਰੌਰਾਨੀ ਦੂਰ ਗਾਇ।**
**ਇਨਿ ਸੁ ਮੇਲ ਮੌਸਮ ਸਿਸਰ ਹੋਤ ਖੁਸ਼ੀ ਪੁਰ ਗਾਇ॥੬॥**
**ਪ ਨ ਸ ਰ ਗ ਸ ਰਿ ਮ ਗ ਮ ਪ ਨਿ ਸ‡ ਅਵਰੋਹੀ ਕਰਿ ਲੀਸ।**
**ਅਮਰੋਹੀ ਸ‡ ਨ ਪ ਧ ਮ ਪਾ ਗਾ ਮਾ ਗਾ ਰੇ ਨੀ ਸ॥੭॥**

ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ (ਤਾਲ ਸੂਾਰੀ ੫)

ੴ ਸਤਿਗੁਰ ਪ੍ਰਸਾਦਿ॥

**ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ॥**
**ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ॥**

੧ ਖ ੨ ਖ ੩ ੪ ੫
ਗੁਰ ਮਿ ਲਿ ਲ ਅ ਧਾ ਅ ਅ ਅ ਰਾ ਅ ਮ ਪਿ ਆ ਰਾ ਅ
ਪਾਪਾ ਰੇ ਗਾ ਮਾ ਪਾ ਧਾ ਮਾ ਗ ਰ ਸਾ ਸਾ ਨੀ. ਨੀ. ਸਾ ਸਾ ਸ

੧ ਖ ੨ ਖ ੩ ੪ ੫
ਤ ਨੁ ਮ ਨੁ ਦਿ ਤਿ ੜਾ ਆ ਆ ਵਾ ਅ ਰੋ ਓ ਓ ਵਾ ਅ ਰਾ ਅ॥ ਗੁਰ:
ਮਾ. ਪਾ. ਨੀ. ਸਾ ਰੇ ਰੇ ਰੇ ਗਾ ਸਾ ਸਾ‡ ਸਾ† ਨੀ ਧ ਧ ਪ ਧ ਪ ਮ॥

**ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ॥**
**ਅਸਥਿਰ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ॥**

੧ ਖ ੨ ਖ ੩ ੪ ੫
ਤਨੁ ਮ ਨੁ ਦਿ ਇ ਤਾ ਅ ਅ ਭ ਵ ਜ ਲੁ ਜਿ ਤਾ ਆ
ਕੋ
ਸਸ ਸਾ ਰੇ ਸਾ ਨੀ. ਧਾ. ਪਾ ਮਾ. ਪ. ਪ. ਨੀ. ਨੀ. ਸਾ ਸਾ ਸਾ

੧ ਖ ੨ ਖ ੩ ੪ ੫
ਚੂ ਊ ਕੀ ਈ ਕਾ ਅ ਣ ਲ ਉ ਕਾ ਅ ਅ ਣੀ ਈ ਈ
ਰੇ ਰੇ ਪ ਮ ਗਾ ਰੇ ਸ ਰ ਰ ਨੀ. ਨੀ. ਰੇ ਸਾ ਸਾ ਸਾ
੧ ਖ ੨ ਖ ੩ ੪ ੫
ਅਸਿ ਥ ਰ ਥੀ ਈ ਆ ਆ ਆ ਅੰ ਮ ਰ ਤ ਪੀਈ ਆ ਆ
ਸਸ ਗ ਗ ਮਾ ਮਾ ਪਾ ਪਾ ਪਾ ਪ ਪ ਪ ਧ ਪਮ ਗ ਰ ਨੀ
੧ ਖ ੨ ਖ ੪ ੫
ਰਹਿਆ ਆ ਆ ਅ ਅ ਅ ਅ ਅ ਅ ਵ ਣ ਜਾ ਅ ਣੀਈ।
ਕੋ
ਨੀ ਨੀ ਨੀ ਸਾ ਸਾ ਸਾ ਸ ਸਾ ਸਾ ਸ ਨੀ ਧ ਪ ਧ ਪਾ।
ਬਾਕੀ ਅੰਤਰੇ ਤਰ੍ਹਾਂ
**ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ॥**
**ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ॥੧॥**

## ਵਡਹੰਸ ਦੀ ਧੁਨ*

(ਤਾਲ ੩)

**ਕਾਲ ਲਲਾ ਦੇ ਦੇਸ ਦਾ ਖੋਆ ਬਹਲੀਮਾ।**

ਖ ੧ ੨ ੩ ਖ ੧
ਕਾ ਲ ਲ ਲਾ ਦੇ ਦੇ ਸ ਦਾ ਅ ਧੀ ਰੇ ਵਾ ਣਿ ਆ ਅਅ
ਕੋ
ਮਾ ਪਾ ਪ ਨੀ ਨੀ ਸਾ ਸਾ ਸ ਸ ਨੀ ਪ ਮਾ ਮ ਮਾ ਗਰ
੨ ੩
ਖੋ ਇਅਆ ਬਹਿਲੀ ਮਾ।
ਪ ਮ ਗ ਰ ਸ ਰ ਨੀ. ਸਾ।
ਪੂਰਵ ਉਕਤ ਸੁਰਾਂ 'ਤੇ ਬਾਕੀ
**ਹਿੱਸਾ ਛਠਾ ਮਨਾਇਕੇ ਜਲ ਨਹਿਰੋਂ ਦੀਮਾ। ਫਿਰਾਹੂਨ ਹੋ ਲਲਾ ਨੇ ਰਣ ਮੰਡਿਆ ਧੀਮਾ। ਭੇੜ ਦੂਹੁ ਦਿਸ ਮਚਿਆ ਸੱਟ ਪਈ ਅਜ਼ੀਮਾ। ਸਿਰ ਧੜ ਡਿਗੇ ਖੇਤਿ ਵਿਚਿ ਜਿਉਂ ਵਾਹਣ ਢੀਮਾਂ। ਦੇਖ ਮਾਰੇ ਲਲਾ ਬਹਲੀਮ ਨੇ ਰਣ ਮੈ ਧਰ ਸੀਮਾਂ॥**
ਖ ੧ ੨ ੩ ਖ ੧
ਦੇ ਖਿ ਮਾ ਰੇ ਲ ਲਾ ਬਹਿ ਲੀ ਮਾ ਆ ਧੀ ਰੇ ਵਾ ਣਿ ਅ ਅ ਅ ਅ
ਕੋ
ਸਾ ਸ ਸਾ ਨੀ ਪ ਪ ਮਾ ਮ ਗਾ ਗਾ ਸ ਸ ਰੇ ਰੇ ਰੇ ਗ ਮ ਪ
੨ ੩
ਰ ਣ ਮੈਐ ਧਰ ਸੀ ਮਾ।
ਮ ਮ ਗਾ ਰੇਸਾਰੇ ਨੀ. ਸਾ।

* *ਲਲਾ ਬਹਲੀਮਾ ਕੀ ਧੁਨਿ ਗਾਵਣੀ॥*

**ਵਡਹੰਸ ਕੀ ਵਾਰ ਦੀ ਰੀਤ**

ੴ     ੧     ੨     ੩     ੪     ੧,     ੨
ਤੇ ਰਾ ਨਾ ਅ ਮ ਸ ਚ ਹੈ ਐ ਪੇ ਈ ਈ ਆ ਆ ਅ।
ਨੀ ਸਾਂ ਨੀ. ਪਾ ਮ ਮ ਗ ਗ ਰੇ ਨੀ. ਨੀ. ਸਾ ਸਾ ਸ।

**ਗੁਣੀ ਜਨਾਂ ਦੀਆਂ ਰਾਵਾਂ ਲਈ**

## ੯. ਸੋਰਠ ਬਾਣੀ ਦੀ ਗਿਣਤੀ

ਸ਼ੰਕਰ॥ ਆਦਿ ਗੁਰ ਨੌ ਚੌਪਦੇ ਸੋਰਠ ਕਿ ਬੀਚ ਆਲੋਕ ਲੌ।
ਪੰਚ ਪਦ ਤਿੰਨ ਅਸ੍ਰਪਦੀਆਂ ਚਾਰ ਦੋਇ ਸਲੋਕ ਲੌ।
ਕੁਲ ਠਾਰਾਂ ਦੂਜ ਗੁਰ ਇਕ, ਮਹਲ ਹੈ ਵਿਚ ਵਾਰਕੇ।
ਤੀਜ ਗੁਰ ਚੌਪਦੇ ਬਾਰਾਂ ਅਸ਼ਟਪਦ ਤਿਨ, ਤਾਲਕੇ।
ਸਲੋਕ ਚੌਵੀ ਭੀ ਮਹੱਲੇ ਕੁਲ ਤਿਰੇਹੱਟ ਜਾਨ ਲੇ।
ਆਠ ਚੌਪਦ ਚੌਥ ਗੁਰੁ ਇਕ ਪੰਚ ਪਦ ਭੀ ਮਾਨ ਲੇ।
ਸਲੋਕ ਤਿੰਨ ਮਹਲ ਚਾਰੇ ਪੌੜੀਆਂ ਉਣਤੀ ਲਹੇ।
ਸਭ ਪੰਤਾਲੀ ਪੰਜਵੇਂ ਗੁਰ ਦੁਪਦ, ਇਤਾਲੀ ਲਹੇ।
ਚੌਪਦੇ ਬਾਵਨ ਕਹੇ ਪੁਨ ਪੰਚ ਪਦ ਇਕ ਠਾਨੀਐ।
ਅਸਟਪਦੀਆਂ ਤਿੰਨ ਹੈਂ ਸਭ ਹੀ ਸਤਾਨਵੇਂ ਜਾਨੀਐ।
ਨੌਮ ਗੁਰ ਦੋਪਦੇ ਚਾਰਹਿ, ਤ੍ਰਿਪਦੇ, ਅਠ, ਸੋ ਇਹੈ।
ਕੁੱਲ ਬਾਰਾਂ ਸਗਲ ਮਿਲਿ ਦੋ ਸੈ ਉਂਤਾਲੀ ਹੋਇ ਹੈ।
ਤਿਪਦੇ ਕੰਬੀਰ ਤਿਨ ਅਠ ਚੌਪਦੇ ਗਿਆਰਾਂ ਸਭੇ।
ਏਕ ਤਿਪਦਾ ਨਾਮ ਚੌਪਦੇ ਦੋ ਤਿੰਨ ਸਭ ਲਭੇ।
ਤਿੱਪਦੇ ਰਵਿਦਾਸ ਕੇ ਤਿੰਨ ਚੌਪਦੇ ਦੋ ਆਖੀਐ।
ਪੰਚ ਪਦ ਦੋ ਹੈ ਭਲੇ ਸਭ ਸਤ ਮਿਲ ਕੇ ਭਾਖੀਐ।

ਦੋਹਰਾ॥ ਦੁਪਦਾ ਭੀਖਨ ਏਕ ਹੈ ਤਿਪਦਾ ਇਕ ਕੁਲ ਦੋਇ।
ਤੇਈ ਭਗਤਨ ਕੇ ਮਿਲੇ ਦੋ ਸੇ ਉਨਹਟ ਹੋਇ।

### ਸੋਰਠ ਲਖਨ॥ ਕਬਿੱਤ॥

ਭੈਰਵ ਕੀ ਭਾਰਜਾ ਸੋਰਠ ਮੇਂ ਰਿਖਵ ਬਾਦੀ ਗਾਂਧਾਰ ਬਿਬਾਦੀ ਸੰਬਾਦੀ ਧ, ਹੈ ਤੀਵਰੰ।
ਸਾ ਮਾ ਪਾ, ਹੈ ਸੁਧ ਔਰ ਨਿਖਾਧ, ਦੋਨੋ ਪ੍ਰ ਬੁਧਸੁਰ, ਨੀ, ਸਾ ਰੇ ਮ ਪਾ ਧਾ, ਜਾਂਮ ਰਾਤ ਸੀ ਪਰੰ।
ਮੌਸਮ ਸਰਦ ਹੈ ਤਾਸੀਰ ਖੁਸ਼ੀ ਖਾੜੂ ਦੇਸੀ ਔਰ ਸੰਕਰੀਣ ਹੈ ਕਮਾਚ ਠਾਠ ਤੀਕਰੰ।
ਰੂਹੀ ਸਮਰਮ ਪਨਿਸਾ ਅਮਰੋਹੀ ਸ† ਨ ਧਮਾ ਪਾ ਰੇ ਸਾ ਮੱਧਮ ਕੋ ਗ੍ਰਹਿ ਔ ਨਿ ਆਸ ਰਿਖਵ ਕੀਵਰੰ।

### ਸੋਰਠ ਪਉੜੀ ਵਾਰ (ਤਾਲ ਤਿੰਨ)
### ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ॥

੩ ਖ ੧ ੨
ਤੂ ਊ ਹੈ ਐ ਹੀ ਗਾ ਆ ਵ ਣਾ ਅ ਮ ਹਾ ਰਾ ਆ ਆ ਜ।
ਮ ਮ ਮ ਮ ਰ ਮ ਮ ਪ ਧ ਧ ਪ ਮ ਰੇ ਰੇ ਰੇ ਸ।
੩ ਖ ੧ ੨
ਤੂ ਊ ਹੈ ਐ ਹੀ ਗਾ ਅ ਵ ਣਾ ਆ ਮ ਹਾ ਰਾ ਆ ਅ ਜ।
ਕੋ ਕੋਂ
ਧਾ ਧ ਧ ਧ ਧ ਧ ਧ ਨ ਪ ਪ ਸਾ ਰੇ† ਸ† ਸ† ਸ† ਨੀ।

੧ ਖ ੧ ੨ ੩

ਤੂੰ ਊ ਹੈ ਅ ਹੀ ਗਾ ਅ ਵ ਣਾ ਆ ਮਹਾ ਰਾ ਆ ਅ ਅ ਅ ਅ ਜ ਅ।

ਕੋ

ਨੀ ਧਾ ਪ ਧ ਮ ਮ ਪ ਪ ਧਾ ਧਾ ਪਮ ਰੇ ਰੇ ਰੇ ਮ ਰੇ ਰੇ ਸਾ ਸ।

ਖ

ਰੈ ਐ ਣ ਦਿ ਲ ਸ ਪ ਰ ਭਾ ਅ ਤੇ ਏ ਤੂ ਓ ਹੈ ਆ।

ਕੋ ਕੋ

ਰੇ ਰੇ ਮ ਮ ਪ ਪ ਨੀ ਨੀ ਸਾ† ਰ‡ ਸ‡ ਨੀ ਨੀ ਪਾ ਪਾ ਧਾ।

ਅੰਤਰਾ

**ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥**

ਖ ੧ ੨ ੩ ਖ

ਜੀ ਈ ਅ ਜੰ ਅੰ ਤ ਸ ਰ ਬ ਅ ਤ ਅ ਨਾ ਉ ਤੇ ਰਾ ਧਿਆ ਅ

ਮਾ ਮਾ ਪਾ ਪਾ ਨੀ ਨੀ ਨੀ ਨ ਸ‡ ਸ† ਸ† ਸ+ ਸ† ਸ† ਸ† ਸ‡ ਸਾ‡ ਸ‡

੧ ੨ ੩

ਅ ਵ ਣਾ ਆ ਮ ਹਾ ਰਾ ਅ ਅਜ ਤੂ ਊ ਹੈ ਹੀ

ਕੋ ਕੋ

ਸ‡ ਸ‡ ਧਾ ਸ† ਰੇ† ਮਾ† ਸਾ† ਸਾ† ਸ‡ ਨੀ ਨੀ ਧਾ ਪ ਧਾ।

ਉਕਤ ਸੁਰਾਂ 'ਤੇ ਬਾਕੀ ਸਭ

**ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥**
**ਭਗਤ ਜਨਾ ਕੈ ਸੰਗਿ ਪਾਪ ਗਵਾਵਣਾ॥**
**ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ॥**

## ਗੁਣੀ ਜਨਾਂ ਦੀਆਂ ਰਾਵਾਂ ਲਈ

## ੧੦. ਧਨਾਸਰੀ ਬਾਣੀ ਦੀ ਗਿਣਤੀ ॥ ਕਬਿੱਤ ॥

ਧਨਾਸਰੀ ਮੇ ਆਦ ਸਦ ਚੌਪਦੇ ਦੋ ਪੰਚ ਪਦ ਅਸਟਪਦੀ ਦੋਇ ਤਿੰਨ ਛੰਤ ਏਕ ਆਰਤੀ।
ਸਭ ਪੰਦਰਾਂ ਤੀਜੇ ਕਾ ਤਿਪਦਾ ਹੈ ਇਕ ਅਠ ਚੌਪਦੇ ਕਹੇ ਹੈਂ ਸਭ ਨੌਹੀ ਦੁਖ ਟਾਰਤੀ।
ਚੌਥ ਕੇ ਦੁਪਦੇ ਛੇ ਦੁਪਦੇ ਸਤ ਚੌਦਾ ਸਾਰੇ ਪੰਜਵੇਂ ਕੇ ਚੁਪਦੇ ਇਕੱਤੀ ਸੁਖ ਸਾਰਥੀ।
ਪੰਚ ਤਿਪਦੇ ਹੈ ਠਾਰਾਂ ਚੌਪਦੇ ਦੁ ਪੰਚ ਪਦ ਦੋ ਪੜਤਾਲ ਦੁਪਦੇ ਅਸ੍ਰ ਪਦਿ ਇਕ ਉਚਾਰਿਤੀ ॥੧॥
ਦੋਹਰਾ ॥ ਏਕ ਛੰਤ ਸਠ ਸਭੈ ਹੈ ਦੁਪਦ ਚਾਰ ਗੁਰ ਨੌਮ।
ਜੋੜ ਏਕ ਸਦ ਦੋਇ ਸਭ ਸਬਦ ਕਹੇ ਗੁਰ ਜੌਨ ॥੨॥

### ਧਨਾਸਰੀ ਭਗਤ ਬਾਣੀ ਦੀ ਗਿਣਤੀ ॥

ਦੋਹਰਾ ॥ ਦੁਪਦਾ ਇਕ ਕਬੀਰ ਦਾ ਤਿਪਿਦਿ ਕਿ ਚੁਪਦੇ ਤੀਨ।
ਸਭੇ ਪਾਂਚ ਇਕ ਨਾਮ ਦਿਉ ਦੁਪਦਾ ਇਕ ਤਿਪ ਦੀਨ ॥੩॥
ਚੌਂਪਦ ਦੋ ਇਕ ਪੰਚਪਦ ਸਭੇ ਪਾਂਚ ਪਰਵਾਨ।
ਦੁਪਦੇ ਦੋ ਰਵਿਦਾਸ ਕੇ ਏਕ ਆਰਤੀ ਮਾਨ ॥੪॥
ਸਭ ਤਿਨ ਇਕ ਤਿਰਲੋਚਨੰ ਛਿਪਦਾ ਆਰਤਿਕ ਸੈਣ।
ਪੀਪਾ ਦੁਪਦਿਕ ਆਰਤਾ ਏਕ ਕਹਾ ਧੰਨੈਨ ॥੫॥
ਤੀਨ ਸਬਦ ਭਗਤਾਨ ਮੇ ਪਦਹਿ ਆਰਤੀ ਆਤ।
ਤਬ ਆਰਤੀ ਮਗਾਨਿ ਕੁਲ ਇਕ ਸਦ ਉੱਨੀ ਗਾਤ ॥੬॥

### ਧਨਾਸਰੀ ਲਖਨ

ਦੋਹਰਾ ॥ ਸੰਪੂਰਨ ਧਨਾਸਰੀ ਕਾਫੀ ਠਾਠੁ ਮੁ ਗਾਉ।
ਰਿਖ੍ਹਾ ਧੈਵਤਾ ਰੋਹ ਮੌਂ ਦੋਨੋਂ ਵਰਜ ਰਖਾਉ ॥੧॥
ਅਮਰੋਹੀ ਸੰਪੂਰਨੰ ਪੰਚਮ ਬਾਦੀ ਕੇਇ।
ਪੰਚਮ ਨਯਾਸਿਹ ਦਿਨ ਤਿਪਹਰ ਗ੍ਰਹਿ ਨਿਖਾਧ ਕਰ ਲੇਇ ॥੨॥
ਪੰਚਮ ਗਾ ਕੀ ਸੰਗਤੇ ਅਮਰੋਹੀ ਮੇਂ ਨੀਕ।
ਸਾ ਪਾ ਸੁੱਧ ਰੇ ਤੀਬਰੰ ਗਾ ਕੋਮਲ ਕਰ ਠੀਕ ॥੩॥
ਨੀ ਮਾ ਕੋਮਲ ਧਾ ਤੀਵਰ ਆਰੋਹੀ ਸੁਰ ਖਾਸ।
ਨਿ* ਸ ਗ ਮ ਪਾ ਨੀ ਸਾ‡ ਮਰੁਹਿ ਸਾ† ਨੀ ਧ ਪ ਮ ਗ ਰਾਸ ॥੪॥
ਕਾਫੀ ਠਾਠ ਸੁ ਗਾਈਐ ਲਖਜ ਸੰਗੀਤ ਬਖਾਨ।
ਪੁਨ ਕੇ ਚਿਤ ਗੰਥ੍ਰਨ ਮਤੋ ਠਾਠ ਪੂਰਬੀ ਗਾਨ ॥੫॥
ਦੋਨੋਂ ਮਤ ਗੰਥ੍ਰਨ ਕਹੇ ਸਿਸਰ ਰੁਤ ਮੇਂ ਗਾਇ।
ਮਾਰਵਾਇ ਆਸਾਵਰੀ ਟੋਡੀ ਮਿਲ ਇਸ ਆਇ ॥੬॥

ਧਨਾਸਰੀ ਮਹਲਾ ੫ ਪੜਤਾਲ (ਤਾਰ ੪)

**ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥**

੪ ਖ ੧ ਖ ੨ ੩
ਹ ਲ ਤ ਸੁ ਉ ਉ ਖ ਪ ਲ ਤ ਸ ਉ ਖ। ਦੁਬਾਰੇ
ਪਾ ਨੀ ਸਾ‡ ਸ‡ ਨ ਸ‡ ਪ ਪ ਗ ਮ ਗ ਰੇ ਸ।

੪ ੧ ਖ ੨ ੩
ਨਿ ਇ ਤੁ ਸੁ ਉ ਖ ਸਿ ਇ ਮ ਰ ਅ ਨੋ।
ਨੀ. ਨੀ. ਨੀ. ਸ ਸ ਪ ਪ ਗ ਮ ਗ ਰੇ ਸਾ।
੪ ਖ ਖ ੨ ੩
ਨਾ ਅ ਅ ਅ ਮੁ ਗੋ ਬਿੰ ਇੰ ਦ ਕਾ ਅ ਅ
ਪਾ ਪਾ ਪ ਮ ਗ ਮਾ ਪ ਨੀ ਨੀ ਸਾ‡ ਸਾ† ਸਾ‡
੪ ਖ ੧ ਖ ੨ ੩
ਸ ਦਾ ਅ ਵਾ ਅਆ ਲੀ ਜੇ ਏ ਏ ਏ ਏ ਏ॥ ਹਲਤ:
ਰ‡ ਸਾ‡ ਸ† ਸ‡ ਨਸਾ† ਪ ਪ ਮ ਗ ਮ ਪ ਪ॥
**ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ ॥੧॥ ਰਹਾਉ ॥**
ਅੰਤਰਾ—
੪ ਖ ੧ ਖ ੩
ਮਿ ਇ ਇ ਟੇ ਏ ਕ ਮਾ ਅ ਅ ਣੇ ਏ ਏ
ਪਾ ਪ ਪਾ ਗਾ ਮਾ ਪਾ ਨੀ ਨੀ ਨੀ ਸਾ‡ ਸ† ਸ†
੪ ਖ ੧ ਖ ੨ ੩
ਪਾ ਆ ਆ ਪ ਅ ਚਿ ਰਾ ਅ ਅ ਣੇ ਏ ਏ ਏ
ਨੀ ਨੀ ਨੀ ਸ† ਸ† ਮਾ† ਗਾ ਰ† ਸ‡ ਸ‡ ਨੀ ਸਾ ਪਾ
੪ ਖ ੧ ਖ ੨
ਸਾ ਅ ਅ ਧਾ ਅ ਸੰ ਗ ਅ ਤ
ਪ ਪਾ ਪਾ ਮਾ ਗਾ ਮ ਪਾਨੀ ਨ
੩ ੪ ਖ ੧ ਖ ੨ ੩
ਮਿ ਇ ਲਿ ਮੁ ਉ ਉ ਅ ਅ ਅ ਜੀ ਜੇ ਏ ਏ ਏ ਏ ਏ॥
ਸ‡ ਸਾ‡ ਮ‡ ਗ+ ਰੇ ਸਾ‡ ਸ† ਨੀ ਸਾ† ਪ ਪ ਮ ਗ ਮ ਪ ਪ॥
**ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ॥**
ਸਿੰਚਾਈ—
੪ ਖ ੧ ਖ ੨ ੩ ੪ ਖ ੧
ਰਾ ਅ ਅ ਜ ਅ ਜੋ ਬ ਨ ਅ ਬਿ ਇ ਸ ਰੰ ਅ ਤ ਹ ਅ ਰ
ਕੋ ਕੋ ਕੋ ਕੋ ਕੋ
ਮ ਮ ਮ ਮ ਗ ਮ ਪ ਪ ਪ ਪ ਪ ਪ ਨੀ ਨੀ ਨੀ ਨੀ ਨੀ ਸ‡
ਖ ੨ ੩ ੪ ਖ ੧ ਖ ੨ ੩
ਮਾ ਆ ਇ ਆ ਆ ਆ ਮ ਅ ਅ ਹਾ ਅ ਦੁ ਖੁ ਏ ਏ ਏ ਹੁ
ਕੋ
ਨੀ ਧ ਪ ਪ ਪ ਪ ਮ ਮ ਮ ਮ ਗ ਪਾ ਪ ਗ ਮ ਗ ਰ
੪ ਖ ੧ ਖ ੨ ੩
ਮ ਹਾਂ ਅ ਅ ਤ ਅ ਕ ਹੈ ਏ ਏ ਏ ਏ ਏ।
ਸਾ ਮ ਮ ਮ ਮ ਗ ਮ ਪ ਪ ਪਪ ਪ ਪ।

ਅੰਤਰੇ ਤਰ੍ਹਾਂ—

**ਆਸ ਪਿਆਸ ਰਵਣ ਹਰਿ ਕੀਰਤਨੁ ਏਹੁ ਪਦਾਰਥੁ ਭਗਵੰਤੁ ਲਹੈ॥੧॥**

ੳੁਕਤ ਸੁਰਾਂ 'ਤੇ ਬਾਕੀ

**ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣੁ ਨਾਮੁ ਤੇਰਾ॥**
**ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨੁ ਠਾਕੁਰੁ ਮੇਰਾ॥੨॥੨॥੫੪॥**

**ਗੁਣੀ ਜਨਾਂ ਦੀਆਂ ਰਾਵਾਂ ਲਈ**

# ੧੧. ਜੈਤਸਿਰੀ ਬਾਣੀ ਦੀ ਗਿਣਤੀ

**ਦੋਹਰਾ॥ ਜੈਤਸਿਰੀ ਮੇਂ ਚੌਥ ਗੁਰ ਗਯਾਰਾਂ ਹੈ ਚੁਪਦੇਇ।**
**ਪੰਚਮ ਗੁਰ ਕੇ ਦ੍ਵਾਦਸਾ ਦੁਪਦ ਚੁਪਦ ਇਕ ਲੇਇ॥੧॥**
**ਤ੍ਰਿਛੰਤ ਪੰਚ ਸਲੋਕ ਹੈਂ ਵਾਰ ਸਲੋਕਹਿ ਬੀਸ।**
**ਬੀਸ ਮਹਲ ਪੌੜੀ ਬਿਸਹਿ ਸਭਹਿ ਇਕਾਸੀ ਕੀਸ॥੨॥**
**ਨੌਮ ਗੁਰੂ ਕੇ ਦੁਪਦ ਦੋ ਤਿਪਦ ਏਕਸੇ ਤੀਨ।**
**ਏਕ ਦੁਪਦ ਰਵਿਦਾਸ ਸਾਹਿ ਸਕਲ ਛਿਆਨਵ ਚੀਨ॥੩॥**

## ਜੈਤਸਿਰੀ ਲਖਨ॥ ਕਬਿੱਤ॥

**ਮਾਲਕੌਂਸ ਰਾਗ ਹੂਕੀ ਭਾਰਯਾ ਹੈ ਜੈਤਸਿਰੀ ਤਾਂਮੇਂ ਗੁਰੂ ਖਰਜ ਗੰਧਾਰ ਬਾਦੀ ਧਾਰ ਲੈ।**
**ਪੰਚਮ ਸੰਬਾਦੀ ਅਨੁਵਾਦੀ ਕਰ ਲੈ ਨਿਖਾਧ ਸੰਪੂਰਨ ਸਾ ਰੇ ਪ ਮ ਧ ਗ ਨੀ ਸੋ ਸਾਰ ਲੈ।**
**ਦਿਨ ਕਾ ਪਹਿਰ ਤੀਜਾ ਖਰਜ, ਪੰਚਮ ਸੁਧ ਰਿਖਵ ਕੋਮਲ, ਗਾ ਮਾ ਧਾ ਨੀ ਤੀਬਰ ਚਾਰ ਲੈ।**
**ਦੇਸੀ ਸੰਕੀਰਨ ਖੁਸ਼ੀ ਕਰਤ ਸਿਸਰ ਰੁਤ ਧੌਲ ਸ੍ਰੀ ਦੇਸਕਾਰ ਬੈਰਾਗੀ ਮੇਲਾਰ ਲੈ॥੧॥**
**ਦੋਹਰਾ॥ ਆਰੋਹੀ ਰੇ ਧਾ ਵਰਜ, ਸ ਗ ਮ ਪ ਨੀ ਸਾ‡ ਬੋਲ।**
**ਅਮਰੋਹੀ ਸਾ+ ਨੀ ਧ ਪਾ ਮਾ ਗਾ ਰੇ ਸ ਨਰੋਲ॥੨॥**

ਜੈਤਸਰੀ ਮਹਲਾ ੯॥ (ਤਾਰ ੪)

**ੴ ਸਤਿਗੁਰ ਪ੍ਰਸਾਦਿ॥ ਭੂਲਿਓ ਮਨ ਮਾਇਆ ਉਰਝਾਇਓ॥**
**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥੧॥ਰਹਾਉ॥**

੪ ਖ ੧ ਖ ੨ ੩
ਭੂ ਊ ਲਿਯੋ ਓ ਮ ਨ ਮਾਇ ਆ ਉ ਰ ਝਾ ਯੋ॥
ਸਾ ਰੇ ਪਾ ਪਾ ਪਾ ਮ ਧ ਮ ਗ ਗ ਰੇ ਸ॥
੪ ਖ ੧ ਖ ੨ ੩
ਜੋ ਓ ਜੋ ਕ ਰ ਮ ਕੀ ਓ ਲਾ ਲ ਚ ਲਗ
ਸ ਨ ਰੇ ਸ ਪ ਪ ਧ ਨੀ ਰੇ† ਨੀ ਰੇ ਸਾ†
੪ ਖ ੧ ਖ ੨ ੩
ਤਿਹ ਇ ਤਿ ਹ ਆ ਆ ਪ ਬੰ ਧਾ ਇ ਓ॥
ਧ ਨ ਰੇ‡ ਸਾ† ਸ‡ ਪ ਪ ਧ ਮ ਗ ਰੇ ਸਾ

**ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ॥**

ਅੰਤਰਾ

੪ ਖ ੧ ਖ ੨ ੩
ਸ ਮ ਝ ਨ ਪ ਰੀ ਬਿ ਖੇ ਰਸ ਰ ਚਿ ਓ
ਗ ਗ ਰ ਸ ਸ ਸ ਨੀ. ਰੇ ਸ ਪ ਪ ਪ
੪ ਖ ੧ ਖ ੨ ੩ ੪
ਜ ਅ ਸ ਹ ਰ ਕੋ ਓ ਬਿ ਸ ਰਾ ਇ ਓ॥ ਭੂ ਊ:
ਧ ਨ ਰੇ† ਪ ਪ ਪ ਮ ਧ ਮ ਗ ਰੇ ਸਾ।

ਪੂਰਵ ਉਕਤ ਸੁਰਾਂ 'ਤੇ ਬਾਕੀ

ਸੰਗ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ॥੧॥
ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ॥
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ॥੨॥੧॥

**ਗੁਣੀ ਜਨਾਂ ਦੀਆਂ ਰਾਵਾਂ ਲਈ**

# ੧੧. ਟੋਡੀ ਬਾਣੀ ਦੀ ਗਿਣਤੀ

ਚੌਪਈ॥ ਟੋਡੀ ਮੇਂ ਗੁਰ ਚੌਥੇ ਏਕ। ਉਚਰਨ ਕੀਨ ਚੌਪਦਾ ਨੇਕ।
ਪੰਚਮ ਪੱਚੀ ਦੁਪਦ ਉਚਾਰੇ। ਚੌਪਦ ਤਿੰਨ ਇਕ ਪੰਚ ਪਦਾਰੇ॥੧॥
ਦੋਹਰਾ॥ ਸਭ ਉਣੱਤੀ ਦੁਪਦਾ ਇਕੋ ਨੌਮ ਗੁਰੂਸਿ ਕਤੀਸ।
ਦੁਪਦ ਤੀਨ ਨਾਮੇ ਭਗਤ ਸਕਲ ਜੋੜ ਚੌਤੀਸ॥੨॥

## ਟੋਡੀ ਲਖਨ

ਦੋਹਰਾ॥ ਮਾਲਕੌਂਸ ਕੀ ਰਾਗਣੀ ਟੋਡੀ ਲਖਣ ਇਹਿ।
ਸੁਰ ਗੁਰ ਖਰਜਾ ਏਸ ਮੇਂ ਵਾਦੀ ਗੰਧਾਰੇਹਿ॥੧॥
ਸੰਵਾਦੀ ਧੈਵਤ ਲਖੋ ਮੱਧਮ, ਤਿਵਰਨੁ ਵਾਦਿ।
ਵਕਤ ਚੜ੍ਹੇ ਦਿਨ ਪਹਿਰ ਹੈ ਸੰਪੂਰਨ ਕਹ ਗਾਜ॥੨॥
ਖਾਸ ਸੁਰਾਂ ਤਾਕੀ ਇਹੋ ਸਾ ਧ ਨ ਗ ਮ ਧ ਮਿਲਾਇ।
ਖਰਜ, ਪੰਚਮਾ ਸੁਧ ਹੈ, ਮਾ ਨੀ ਤੀਵਰ ਲਾਇ॥੩॥
ਰਿਖਵ ਗੰਧਾਰਾ, ਧੈਵਤੋ, ਕਰੋ ਸਾਕਾਰੀ ਏਹਿ।
ਮਾਰਗ ਵਾ ਇਹੁ ਸੁਧ ਹੈ ਮੌਸਮ ਸਿਸਰ ਰਤੇਹਿ॥੪॥
ਆਸਾਵਰੀ ਧਨਾਸਰੀ ਤਾ ਸੋ ਮੇਲਿ ਰਖਾਇ।
ਖੁਸ਼ੀ ਤਸੀਰਹਿ ਕਹਤ ਹੈਂ ਦ੍ਵਾਦਸ ਕਿਸਮ ਕਹਾਇ॥੫॥
ਚੌਪਈ॥ ਜਾ ਨੋ ਸੰਪੂਰਨ ਆਰੋਹੀ। ਸੋ ਸੰਪੂਰਨ ਹੈ ਅਮਰੋਹੀ।
ਸਾ ਰੇ ਗਾ ਮਾ ਪਾ ਧਾ ਨੀ ਸਾ। ਸ† ਨੀ ਧਾ ਪਾ ਮਾ ਗਾ ਰੇ ਸਾ।

## ਟੋਡੀ ਮਹਲਾ ੫ ਘਰੁ ੨ ਦੁਪਦੇ (ਤਾਲ ੩)

ੴ ਸਤਿਗੁਰ ਪ੍ਰਸਾਦਿ॥

**ਮਾਗਉ ਦਾਨੁ ਠਾਕੁਰ ਨਾਮ॥**

੧ ੨ ੩ ੪ ੧ ੨ ੩
ਮਾ ਅ ਗੋ ਉ ਦਾ ਅ ਅ ਨ। ਅ ਠਾ ਅ ਕ ਰ ਅ ਨਾ ਅ ਮ। ਮਾਗਉ ਦਾਨੁ
ਨਾ. ਨੀ. ਸ ਰੇ ਗਾ ਗ ਗ ਰੇ। ਸਾ ਮ ਪ ਨੀ ਧ ਧ ਮ ਗ ਰੇ।

**ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ॥੧॥ਰਹਾਉ॥**

ਅੰਤਰਾ

੪ ੧ ੨ ੩ ੪ ੧ ੨ ੩
ਅ ਵ ਰ ਕ ਛੂ ਊ ਮੇ ਰੈ ਏ ਏ ਸੰ ਅੰ ਗ ਨਾ ਚਾ ਆ ਲੈ ਏ ਏ ਏ
ਮ ਮ ਧਾ ਨੀ ਰੇ‡ ਰੇ‡ ਸ‡ ਸ† ਸ† ਸ‡ ਧ ਨ ਸ† ਗ‡ ਰ† ਰ‡ ਸ‡ ਨੀ ਧ ਧ

੪ ੧ ੨ ੩
ਮਿ ਲੈ ਕ੍ਰਿ ਪਾ ਅ ਗੁ ਣ ਅ ਗਾ ਅ ਮ।
ਧ ਪਾ ਪ ਮ ਪ ਨੀ ਧ ਧਾ ਮ ਗ ਰੇ।

**ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ॥**

ਖ ੧ ੨ ੩ ਖ ੧ ੨ ੩

ਰਾ ਅ ਜ ਮਾ ਅ ਲ ਅ ਅ ਨੇ ਏ ਕ ਭੋ ਓ ਗ ਅ ਰ ਸ ਅ ਅ

ਪ ਪ ਪ ਪ ਪ ਪ ਪ ਪ ਮ ਮ ਪ ਧ ਧ ਧ ਧ ਪ ਮ ਗ ਗ

ਖ ੧ ੨ ੩

ਸ ਗ ਲ ਤਰ ਵ ਰ ਕੀ ਈ ਛਾ ਆ ਆਮ।

ਮ ਮ ਪ ਪ ਮ ਗ ਰੇ ਸਾ ਰੇ ਸਾ ਸਾ।

ਅੰਤਰੇ ਤਰ੍ਹਾਂ

**ਧਾਇ ਪਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ॥੧॥**
**ਬਿਨੁ ਗੋਵਿੰਦ ਅਵਰੁ ਜੋ ਚਾਹਉ ਦੀਸੈ ਸਗਲ ਬਾਤ ਹੈ ਖਾਮ॥**
**ਕਹੁ ਨਾਨਕ ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ॥੨॥੧॥੬॥**

**ਗੁਣੀ ਜਨਾਂ ਦੀਆਂ ਰਾਵਾਂ ਲਈ**

## ੧੩. ਬੈਰਾੜੀ ਬਾਣੀ ਦੀ ਗਿਣਤੀ

ਦੋਹਰਾ॥ ਚੌਥ ਮਹਲ ਦੋਪਦੇ ਇਕ ਦੁਪਦਾ ਪੰਚਾਂਮ॥
ਸਰਲ ਸਾਤ ਬੈਰਾਰਿ ਮੋ ਕੀਨ ਸਬਦ ਗੁਰ ਗਾਂਮ॥੧॥

### ਬੈਰਾੜੀ ਲਖਨ॥

ਚੌਪਈ॥ ਬੈਰਾਗੀ ਮੋ ਧਾ ਸੰਵਾਦੀ। ਗਾ ਵਾਦੀ ਮਾ ਹੈ ਅਨੁਵਾਦੀ।
ਵਕਤ ਤੀਸਰਾ ਪਹਿਰ ਦਿਨੰਕੋ। ਗਾਵਤ ਖ਼ੁਸ਼ੀ ਕਰੇਇ ਤਿਨੰਕੋ॥੨॥
ਸ਼ੰਕਰ॥ ਖਰਜ ਪੰਚਮ ਸੁਧ ਹੈ ਪੁਨ ਤੀਵਰੋ ਮਧ ਮਾਹਿ।
ਰਿਖਵ ਧੈਵਤ ਹੈ ਸਕਾਰੀ ਗਾ ਨੀ ਤੀਵਰ ਆਹਿ॥
ਦੇਸੀ ਸੰਕੀਰਣ ਹੈ ਸਪੂਰਣ ਖਾਸ ਹੈ ਸੁਰ ਏਹਿ।
ਸਾ ਨੀ ਗਾ ਰੇ ਮਾ ਪ ਧਾ ਅਰ ਸਰਦ ਰੁਤ ਲਖ ਲੇਹਿ॥੩॥
ਦੋਹਰਾ॥ ਦੇਸੀ ਟੋਡੀ ਤ੍ਰਿਵਨ ਸੇ ਬੈਰਾਗੀ ਮਿਲ ਤੀਯ।
ਸੁਧ ਸੰਕੀਰਨ ਆਖੀਐ ਭਾਂਤ ਇਕਾਦਸ ਗੀਯ॥੪॥
ਆਰੋਹੀ ਸ ਰ ਗ ਮ ਪਾ ਮਾ ਧਾ ਸਾ‡ ਸੁਰ ਏਹਿ॥
ਅਮਰੋਹੀ ਸ‡ ਨੀ ਧ ਪਾ ਮਾ ਗਾ ਰੇ ਸਾ ਲੇਹਿ॥੫॥

### ਰਾਗੁ ਬੈਰਾੜੀ ਮਹਲਾ ੫ ਘਰੁ ੧ (ਤਾਲ ਖਟ)

**ੴ ਸਤਿਗੁਰ ਪ੍ਰਸਾਦਿ॥ ਸੰਤ ਜਨਾ ਮਿਲਿ ਹਰਿ ਜਸੁ ਗਾਇਓ॥**

੪ ੫ ੬ ਖ ੧ ੨ ਖ
ਸੰ ਤ ਜ ਨਾ ਮਿ ਲਿ ਹ ਰਿ ਜ ਸਗਾ ਅ ਅ ਅ ਇ ਓ।
ਸਾ ਰੇ ਧਾ ਰੇ ਸਾ ਨੀ. ਰੇ ਰੇ ਸਾਨੀ. ਧ ਪ ਮ ਪ ਗ ਰੇ।

**ਕੋਟਿ ਜਨਮ ਕੇ ਦੂਖ ਗਵਾਇਓ॥੧॥ ਰਹਾਉ॥**

ਅੰਤਰਾ—

੩ ੪ ੫ ੬ ਖ ੧ ੨ ਖ
ਕੋ ਟ ਜ ਨ ਮ ਕੇ ਦੂ ਖ ਗ ਵਾ ਅ ਅ ਅ ਇ ਓ ਓ
ਪਾ ਪਾ ਮ ਪ ਸਾ† ਸਾ† ਧਾ ਰੇ‡ ਸ† ਪਾ ਗ ਰੇ ਸਾ ਨੀ ਰੇ ਸਾ

**ਜੋ ਚਾਹਤ ਸੋਈ ਮਨਿ ਪਾਇਓ॥**
**ਕਰਿ ਕਿਰਪਾ ਹਰਿ ਨਾਮੁ ਦਿਵਾਇਓ॥੧॥ ਰਹਾਉ॥**

ਸਿੰਚਾਈ—

੩ ੪ ੫ ੬ ਖ ੧ ੨ ੩
ਜੋ ਚਾ ਹ ਤ ਸੋ ਈ ਮ ਨ ਪਾ ਇ ਓ ਕ ਰਿ ਕਿ ਰ ਪਾ ਹ ਰਿ
ਧ ਪ ਮ ਪ ਗ ਰੇ ਸ ਸ ਸਾ ਨੀ. ਰੇ ਰੇ ਗ ਰੇ ਸਾ ਸਾ ਨੀ. ਧ.
੪ ੫ ੬
ਨਾ ਮ ਦਿ ਵਾ ਇ ਓ
ਨੀ. ਸਾ ਗ ਰੇ ਸ ਸ

**ਸਰਬ ਸੂਖ ਹਰਿ ਨਾਮਿ ਵਡਾਈ॥**
**ਗੁਰ ਪ੍ਰਸਾਦਿ ਨਾਨਕ ਮਤਿ ਪਾਈ॥੨॥੧॥੭॥**

ਭੋਗ—

ਖ ੧ ੨ ਖ ੩ ੪ ੫ ੬
ਸ ਰ ਬ ਸੂ ਊ ਖ ਹ ਰਿ ਨਾ ਅ ਮ ਵ ਡਿ ਆ ਈ ਈ
ਪ ਮ ਪ ਧ ਸਾ‡ ਸ‡ ਧਾ ਰੇ‡ ਸ† ਸ† ਪ ਗ ਰੇ ਸ ਰੇ ਸਾ
ਖ ੧ ੨ ਖ ੩ ੪ ੫ ੬
ਗੁ ਰ ਪ੍ ਸਾ ਦ ਨਾ ਨ ਕ ਮ ਤਿ ਪਾ ਅ ਅ ਅ ਈ ਈ
ਮ ਪ ਸ ਸਾ† ਰੇ‡ ਗ‡ ਰੇ† ਰੇ† ਸ‡ ਨੀ ਧਾ ਪ ਮ ਪ ਗ ਰੇ
ਖ ੧ ੨ ਖ
ਜ ਸ ਗਾ ਅ ਅ ਅ ਇ ਓ॥ ਸੰਤ ਜਨਾ:
ਸ ਨੀ ਧ ਪ ਮ ਪ ਗ ਰੇ॥

**ਗੁਣੀ ਜਨਾਂ ਦੀ ਰਾਵਾਂ ਲਈ**

# ੧੪. ਤਿਲੰਗ ਬਾਣੀ ਦੀ ਗਿਣਤੀ

ਕਬਿੱਤ॥ ਆਦਿ ਗੁਰ ਦੂਪਦਾ ਤਿਲੰਗ ਬੀਚ ਏਕ ਏਕ ਤਿਪਦਾ ਚੁਪਦਾ ਤੀਨ ਅਸ੍ਰਪਦੀ ਦੋਇ ਹੈਂ।
ਸਾਤ ਕੁਲ ਚੌਪਦੇ ਦੂਪਦੇ ਦੋਇ ਪੰਜਵੇਂ ਕਾ ਏਕ ਹੈ ਦੂਪਦਾ ਚਾਰ ਚੌਪਦੇ ਭਲੋਇ ਹੈਂ।
ਪਾਂਚ ਕੁਲ ਨੌਮ ਕੇ ਦੋਪਦੇ ਦੋ ਤਿਪਦਾ ਇਕ ਤਿੰਨ ਕੁਲ ਸਭ ਮਿਲਕੇ ਸਤਾਰਾਂ ਹੋਇ ਹੈਂ।
ਚੌਪਦਾ ਕਬੀਰ ਏਕ ਨਾਮ ਦੇ ਤਿਪਦਾ ਏਕ ਏਕ ਚੌਪਦਾ ਕੋ ਮੇਲ ਬੀਸ ਸਭ ਗੋਇ ਹੈਂ॥੧॥

## ਤਿਲੰਗ ਲਖਨ

ਦੋਹਰਾ॥ ਪਾਂਚ ਸੁਰਨਕੁ ਤਿਲੰਗ ਹੈ ਗਾਈਐ ਠਾਠ ਖਮਾਚ।
ਰਿਖਵ, ਧੈਵਤਾ ਵਰਜਕੈ ਵਾਦੀ ਹੈ ਗਾ ਸਾਚ॥੧॥
ਅਉਰ ਨਿਖਾਧ ਸੰਬਦਿ ਕਰ ਅਨੁਵਾਦੀ ਪਾ ਕੀਤ।
ਨੀ ਪਾ ਸੰਗਤ ਏਸ ਮੇਂ ਛਬ ਦੇ ਆਛੀ ਮੀਤ॥੨॥
ਆਰੋਹੀ ਸ ਗ ਮ ਪ ਨਿ ਸਾ‡ ਅਮਰੁਹਿ ਸ‡ ਨੀ ਪ ਮ ਗੀਸ।
ਸਾ ਮਾ ਪਾ ਸੁਧ ਹੀ ਲਗੇ ਗਾ ਤੀਵਰ ਦੋ, ਨੀ, ਸ॥੩॥
ਵਕਤ ਨਿਸਾ ਦੋਪਹਿਰ ਮੇਂ ਗਾਈਐ ਸੁਰਨ ਸੁਧਾਰ।
ਦੇਸੀ ਸੰਕੀਰਣ ਅਹੇ ਖੁਸ਼ੀ ਤਾਸੀਰ ਵਿਚਾਰ॥੪॥

## ਤਿਲੰਗ ਮਹਲਾ ੧ ਘਰੁ ੨ (ਤਾਲ ਤਿੰਨ)

ੴ ਸਤਿਗੁਰ ਪ੍ਰਸਾਦਿ॥

**ਤਉ ਦਰਸਨ ਕੀ ਕਰਉ ਸਮਾਇ॥**
**ਮੈ ਦਰਿ ਮਾਗਤੁ ਭੀਖਿਆ ਪਾਇ॥੧॥ਰਹਾਉ॥**

ਖ ੧ ੨ ੩
ਤ ਉ ਦ ਰ ਸਨ ਕੀ ਕ ਰੋ ਸ ਮਾ ਆ ਆ ਇ॥
ਗ ਮ ਪ ਪ ਗ ਮ ਪ ਪ ਮ ਮ ਮ ਗਾ ਸਾ

ਖ ੧ ੨ ੩
ਮੈ ਦਰ ਮਾ ਅ ਗਾ ਤ ਭੀ ਖਿਆ ਪਾ ਇ॥ ਤਉ ਦਰ:
ਕੋ
ਗ ਗਮ ਪਾ ਨੀ ਨੀ ਨੀਸਾ† ਸ‡ ਸ‡ ਨੀ ਪਾ

**ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤ॥**

ਖ ੧ ੨ ੩
ਭਉ ਤੇ ਰਾ ਭਾਂ ਗ ਖ ਲ ੜੀ ਈ ਮੇ ਰਾ ਚੀ ਤ॥
ਸਾ ਗ ਗ ਗ ਗ ਗ ਗ ਮ ਪ ਮ ਮ ਗਾ ਸਾ

ਖ ੧ ੨ ੩
ਮੈ ਦੇ ਵਾਨਾ ਭਇ ਆ ਆ ਤੀ ਤ॥
ਪਾ ਪਾ ਪਾਪਾ ਗ ਮਾ ਪ ਮਾ ਗਾ

**ਕਰ ਕਾਸਾ ਦਰਸਨ ਕੀ ਭੂਖ॥ ਮੈ ਦਰਿ ਮਾਗਉ ਨੀਤਾ ਨੀਤ॥੧॥**

ਖ ੧ ੨ ੩ ਖ ੧ ੨ ੩

ਕਰ ਕਾ ਸਾ ਦਰ ਸਨ ਕੀ ਭੂਖ॥ ਮੈ ਦਰ ਮਾ ਗੋ ਨੀ ਤਾ ਨੀਤ। ਤ ਉ:

ਕੋ ਕੋ ਕੋ

ਗਾ ਮ ਪਾ ਨੀ ਸਾ: ਸ+ ਨੀ ਪਾ॥ ਨੀ ਸਾ ਨੀ ਪਾ ਨੀ ਪ ਮ ਗ। ਗ ਮ:

ਪੂਰਵ ਉਕਤ ਸੁਰਾਂ 'ਤੇ ਬਾਕੀ—

**ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥੨॥**
**ਘਿਅ ਪਟ ਭਾਂਡਾ ਕਹੈ ਨ ਕੋਇ॥**
**ਐਸਾ ਭਗਤੁ ਵਰਨ ਮਹਿ ਹੋਇ॥**
**ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥**
**ਨਾਨਕ ਤਿਨ ਦਰਿ ਭੀਖਿਆ ਪਾਇ॥੩॥੧॥੨॥**

**ਗੁਣੀ ਜਨਾਂ ਦੀ ਰਾਵਾਂ ਲਈ**

# ੧੫. ਸੂਹੀ ਬਾਣੀ ਦੀ ਗਿਣਤੀ

ਕਬਿੱਤ॥

ਆਦਿ ਗੁਰ ਸਤ ਚੌਪਦੇ ਸੂਹੀ ਮੇ ਇਕ ਪੰਚਪਦ ਛਿਪਦਾ ਹੈ ਇਕ ਅਸ੍ਰਪਦੀ ਦੋਇ ਹੈਂ।
ਕਾਫੀ ਅਸ੍ਰਪਦੀ ਤਿੰਨ ਕੁਚਜੀ ਸੁਚਜੀ ਇਕ ਇਕ ਪੰਚ ਛੰਤ ਹੈਂ ਸਲੋਕ ਦਸ ਗੋਇ ਹੈਂ।
ਤੇਰਾਂ ਮਹਲੇ ਹੈਂ ਸਾਰੇ ਚੁਤਾਲੀ ਦੂਜੇ ਕੇ ਤਿੰਨ ਸਲੋਕ ਮਹਲੇ ਸਤ ਸਭ ਦਸ ਜੋਇ ਹੈਂ।
ਗੁਰ ਤੀਸਰੇ ਕੀ ਅਸ੍ਰਪਦੀ ਚਾਰ ਸਤ ਛੰਤ ਸਲੋਕ ਸਤ ਮਹਲ ਨੌ ਪਉੜੀ ਬੀਸ ਹੋਇ ਹੈਂ॥੧॥
ਕੁਲ ਹੈਂ ਸੰਤਾਲੀ ਚੌਥੇ ਗੁਰ ਚੌਪਦੇ ਹੈਂ ਚੌਦਾਂ ਇਕ ਛਿਪਦਾ ਹੈ ਦੋਇ ਅਸ੍ਰਪਦੀ ਭਾਖੀਐ।
ਛੰਤ ਛਵ ਕੁਲ ਤੇਈ ਪੰਜਵੇਂ ਦੁਪਦੇ ਪੰਜ ਤਿਪਦੇ ਦੋ ਚੌਪਦੇ ਸੰਤਾਲੀ ਸੁਭ ਰਾਖੀਐ।
ਪੰਚਪਦ ਦੋਇ ਪੜਤਾਲ ਦੁਪਦੇ ਹੈ ਦੋਇ ਤਿੰਨ ਅਸ੍ਰਪਦੀ ਦੋਇ ਕਾਫੀ ਆਂਦੀ ਲਾਖੀਐ॥
ਏਕ ਗੁਣਵੰਤੀ ਗਜਾਰਾਂ ਛੰਤ ਸਭ ਸੈਂਤੀ ਜੋੜ ਸਬਦ ਪਛਤਰ ਭਲੇਹੀ ਰਸ ਚਾਖੀਐ॥੨॥
ਕੁਲ ਇਕ ਸਦ ਹੈਂ ਉਨਾਨਮੇਂ ਗੁਰੂ ਸਬਦ ਤਿਪਦਾ ਕਬੀਰ ਇਕ ਚਾਰ ਚੌਪਦਾਇ ਹੈਂ।
ਪੰਜ ਸਭ ਰਵਿਦਾਸ ਦੋਇ ਤਿੱਪਦੇ ਬਖਾਨ ਤਿੰਨ ਸਭ ਇਕਹੀ ਫਰੀਦ ਤਿਪਦਾਇ ਹੈਂ।
ਇਕ ਚੌਪਦੇਸ ਦੋਇ ਭਗਤਨ ਕੇਰ ਦਸ ਸਕਲ ਦੋ ਸੈ ਹੈਂ ਨਵ ਸਬਦ ਰਸਾਇ ਹੈਂ।
ਸੂਹੀ ਰਾਗ ਲਖਨ ਕਹਾ ਜੁ ਬੀਚ ਗ੍ਰੰਥਨ ਕੈ ਸੋਈ ਏਕ ਕਬਿੱਤ ਮੇਂ ਨੀਚੇ ਲਿਖਵਾਇ ਹੈਂ॥੩॥

## ਸੂਹੀ ਲਖਨ॥ ਕਬਿੱਤ

ਭੈਰਵ ਕੀ ਭਾਰਯਾਹਿ ਸੂਹੀ ਮੇਂ ਟਚਿਮ ਗੁਰ ਬਾਦੀ ਖਰਜਾ ਕੋਕਰ ਪੰਚਮ ਸੰਵਾਦੀ ਲਾਇ।
ਅਨੁਵਾਦੀ ਹੈ ਨਿਖਾਧ ਆਦੂ ਹੈ ਸ ਗ ਮ ਪਾ ਨੀ ਮੌਸਮ ਬਹਾਰ ਮੇਂ ਵਕਤ ਹਰਿ ਗਾਈ ਜਾਇ।
ਦੂਸਰੇ ਮੌਸਮ ਦਸ ਸਜੇ ਦਿਨ ਹੂੰ ਮੇ ਗਾਇ ਖਰਜ ਪੰਚਮ ਸੁਧ ਮਧਮ ਦੋਵੇਂ ਹੀ ਲਾਇ।
ਰਿਖਵ ਧੈਵਤ ਸੁਧ ਗਾਨੀ ਕੋਮ ਲੋਕੁ ਲਾ ਬਿਲਾਵਲ ਬਿਭਾਸ ਸੁਧ ਮਾਲ ਸਿਰੀ ਸੇ ਮਿਲਾਇ॥੧॥
ਦੋਹਰਾ॥ ਸੂਹੁ ਸੂਹਾ ਏਕ ਹੈ ਸੁਰਤਨ ਮੇਂ ਕਛ ਫਰਕ।
ਹੋਕਰ ਸੂਰਤ ਬਦਲਤੀ ਕਹਿਤ ਪ੍ਰੇਮ ਹਰਿ ਹਰਖ॥੧॥

## ਸੂਹੀ ਮਹਲਾ ੫॥ (ਤਾਰ ੪)

ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥੧॥ਰਹਾਉ॥
ਅਸਥਾਈ ਰਹਾਉ ਦੀ ਤੁਕ ਤੋਂ ਹੈ।
੪ ਖ ੧ ਖ ੨ ੩
ਸੂ ਊ ਊ ਹ ਅ ਬ ਸੂ ਹ ਬ ਸੂ ਹ ਵੀ।
ਕੋ ਕੋ ਕੋ
ਸਾ ਗਾ ਸਾ ਮਾ ਮਾ ਸਾ ਸਾ ਗਾ ਮਾ ਗਾ ਮਾ ਪਾ।
੪ ੧ ੨ ੩
ਅ ਪ ਨੇ ਪ੍ਰੀ ਤ ਮ ਕੇ ਰੰ ਗ ਰ ਤੀ ਰੀ।
ਕੋ
ਰੇ ਗਾ ਮਾ ਪਾ ਮਾ ਪਾ ਧਾ ਨੀ ਧ ਨੀ ਸਾਂ ਨੀ।

**ਲਾਲਨੁ ਰਾਵਿਆ ਕਵਨ ਗਤੀ ਰੀ॥ ਸਖੀ ਬਤਾਵਹੁ ਮੁਝਹਿ ਮਤੀ ਰੀ॥੧॥**

ਅੰਤਰਾ—

੪ ਖ ੧ ਖ ੨ ੩

ਲਾ ਲ ਨ ਰਾ ਵਿਆ ਕ ਵ ਨ ਗ ਤੀ ਈ ਰੀ।

ਕੋ

ਰੇ ਗਾ ਮਾ ਪਾ ਮਾ ਪਾ ਧਾ ਨੀ ਧਾ ਨੀ ਸਾਂ ਨੀ।

੪ ਖ ੧ ਖ ੨ ੩

ਸ ਖੀ ਬ ਤਾ ਵਹੁ ਓ ਮੁ ਝੈ ਮ ਤੀ ਈ ਰੀ।

ਕੋ

ਧਾ ਪਾ ਮਾ ਗਾ ਗਾ ਮਾ ਪਾ ਪਾ ਮਾ ਗਾ ਰੇ ਸਾ।

**ਪਾਵ ਮਲੋਵਉ ਸੰਗਿ ਨੈਨ ਭਤੀਰੀ॥ ਜਹਾ ਪਠਾਵਹੁ ਜਾਂਉ ਤਤੀ ਰੀ॥੨॥**

੪ ਖ ੧ ਖ ੨

ਪਾ ਵ ਮ ਲੋ ਵਉ ਸੰ ਗ ਨੈ ਨ ਭ ਤੀ ਰੀ।

ਕੋ ਕੋ

ਮਾ ਪ ਮਾ ਪਾ ਧਾ ਨੀ ਧ ਨੀ ਸਂ ਪਾ ਮਾ ਗਾ।

੪ ਖ ੧ ਖ ੨ ੩

ਜ ਹਾ ਪ ਠਾ ਵਹੁ ਤ ਹਾ ਜਾਂ ਉ ਤ ਤੀ ਰੀ।

ਗਾ ਰੇ ਗਾ ਰੇ ਸਂ ਨੀ ਸਂ ਨੀ ਧਾ ਪਾ ਗਾ ਰੇ।

ਜਪ ਤਪ ਸੰਜਮ ਦੇਉ ਜਤੀ ਰੀ॥

ਇਕ ਨਿਮਖ ਮਿਲਾਵਹੁ ਮੁਹਿ ਪ੍ਰਾਣਪਤੀ ਰੀ॥੩॥

੪ ਖ ੧ ੩

ਜ ਪ ਤ ਪ ਸੰ ਜ ਮ ਦੇ ਓ ਜ ਤੀ ਰੀ।

ਕੋ

ਸਾ ਨੀ ਧਾ ਪਾ ਮਾ ਗਾ ਮਾ ਪਾ ਮਾ ਗਾ ਰੇ ਸਾ।

੪ ੫ ੧ ਖ ੨ ੩

ਇਕ ਨਿਮ ਖਿ ਮਿਲਾ ਵਹੁਮੋ ਹਿ ਇ ਪ੍ਰਾਨ ਪਤੀ ਰੀ।

ਧ ਪਾ ਮਾ ਗਾ ਗਾਮਾ ਪਾ ਪਾ ਮਾਗਾ ਰੇ ਸਾ।

**ਮਾਣੁ ਤਾਣੁ ਅਹੰਬੁਧਿ ਹਤੀ ਰੀ॥**

**ਸਾ ਨਾਨਕ ਸੋਹਾਗਵਤੀ ਰੀ॥੪॥੪॥੧੦॥**

੪ ਖ ੧ ਖ ੨ ੩

ਮਾ ਣ ਤਾ ਣ ਅਹੰ ਬੁ ਧ ਹ ਤੀ ਈਰੀ ਈ।

ਰੇ ਗਾ ਮਾ ਪਾ ਮਾ ਪਾਧਾ ਨੀ ਧਾ ਨੀਸਾਂ ਨੀ।

੪ ਖ ੧ ਖ ੨ ੩

ਸਾ ਨਾ ਨ ਕ ਸੋ ਓ ਹਾ ਅ ਗ ਵ ਤੀ ਰੀ।

ਧਾ ਪਾ ਮਾ ਗਾ ਗਾ ਮਾ ਪਾ ਪਾ ਮਾ ਗ ਰੇ ਸ।

## ਲਲਤ ਲਖਨ

ਸ਼ੰਕਰ॥ ਸੁਰਗੁ ਰੰ ਖਰਜਾਇ ਬਾਦੀ ਭੀ ਸੰਵਾਦੀ ਧਾਇ।
ਗਾਨੁਵਾਦੀ, ਰੇ, ਸਕਾਰੀ ਪੰਚਮੰ ਨਾ ਲਾਇ॥
ਖਾਸ ਸੁਰ, ਸਾ ਨੀ ਰੇ ਗ ਮ ਧਾ, ਖਾਡੂ ਸੁਰ ਲਗ ਤੇਹਿ।
ਖਰਜ ਮੱਧਮ ਸੁੱਧ ਹੈ, ਗਾ ਤੀਵਰੰ ਲਖ ਲੇਹਿ॥
ਧਾ, ਕੋਮਲ, ਨੀ ਤੀਵਰੰ ਹੈ ਵਕਤ ਫਜਰਹਿ ਜਾਂਨ।
ਦੇਸੀ ਬਿਭਾਸ ਵ ਪੰਚ ਮਾਸੇ ਮਿਲਤ ਹੈ ਇਹੁ ਮਾਨ।
ਸੁੱਧ ਹੈ ਸੰਕੀਰਣੰ ਤਿਹਿ ਭੇਦ ਚਾਰਹਿ ਗਾਇ।
ਏਕ ਬਾਹਰ ਲਲਤ ਔ ਕੇਦਾਰ ਲਲਤ ਕਹਾਇ।
ਤ੍ਰਿਤੀ ਲਲਤਾ ਮਾਰਵਾ ਪੁਨ ਚਤਰ ਮੁਮਤੀ ਏਹਿ।
ਮੌਸਮਾ ਬਸੰਤ ਰੁਤ ਤਾਸੀਰ ਖੁਸ ਕਰ ਦਹਿ।

ਗੁਣੀ ਜਨਾਂ ਦੀਆਂ ਰਾਵਾਂ ਲਈ

## ਸੂਹੀ ਲਲਿਤ ਕਬੀਰ ਜੀਉ (ਤਾਲ ੩)

**ਰਹਾਉ ਦੀ ਤੁਕ ਤੋਂ ਅਸਥਾਈ।**
**ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ॥**

੩ ਖ ੧ ੨
ਹ ਰਿ ਕੇ ਏ ਲੋ ਓ ਗਾ ਅ ਮੋ ਕ ਉ ਨੀਤ॥ ਦੁਬਾਰੇ॥
ਤੀ
ਮ ਗ ਧ ਮ ਗ ਰੇ ਸਾ ਨੀ॰ ਸਾ ਰੇ ਮ ਗ।
੩ ੧
ਨੀ ਤ ਡਸੇ ਏ ਏ ਪ ਟ ਵਾ ਰੀ॥ ਹਰਿ :॥
ਤੀ ਤੀ
ਮ ਗ ਗਮਾ ਧਾ ਮ ਸਾ‡ ਨੀ ਧਾ ਮ।

**ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥**
**ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ॥੧॥**

ਅੰਤਰਾ—

ਖ ੧ ੨ ੩
ਏ ਕੈ ਐ ਕੋ ਓ ਟ ਅ ਅ ਪੰ ਚ ਸਿ ਕ ਦਾ ਅ ਅ ਅ ਰਾ ਆ ਅ।
ਤੀ ਤੀ
ਸਾ ਸ ਰੇ ਗ ਮ ਮਾ ਮਾ ਮਾ ਮ ਮ ਗ ਮ ਧਾ ਮ ਧਾ ਮ ਗਾ ਮਾ ਮ।
ਖ ੧ ੨ ੩
ਪੰ ਚੇ ਏ ਮਾ ਅ ਗੇ ਏ ਹਾ ਲਾ ਆ।
ਗਾ ਰੇ ਸਾ ਨੀ॰ ਨੀ॰ ਸਾ ਰੇ ਮ ਗਾ ਗਾ।
ਖ ੧ ੨ ੩ ਖ
ਜਿ ਮੀ ਨ ਹੀ ਈ ਮੈ ਐ ਅ ਅ ਕਿ ਸੀ ਕੀ ਈ
ਸਾ† ਸਾ† ਸ+ ਸ† ਸ‡ ਸ+ ਸ† ਸ‡ ਸ† ਸ† ਸ‡ ਸ‡ ਨੀ
੧ ੨ ੩ ਖ ੧ ੨ ੩
ਬੋ ਓ ਓ ਓ ਈ ਈ ਈ ਐ ਸਾ ਦੇ ਏ ਨ ਦੁ ਖਾ ਲਾ॥ ਹਰਿ :
ਤੀ ਕੋ
ਧਾ ਮ ਸਾ‡ ਨੀ ਧਾ ਮ ਮ ਗ ਮ ਧ ਧ ਨੀ ਸ† ਪਾ ਮਾ
ਪੂਰਵ ਉਕਤ ਸੁਰਾਂ 'ਤੇ ਬਾਕੀ

**ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ॥੧॥ਰਹਾਉ॥**
**ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ॥**
**ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ॥੨॥**
**ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ॥**
**ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥੩॥**
**ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ॥**
**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾਕਾ ਨਾਉ ਬਿਬੇਕੋ॥੪॥੫॥**

## ੧੬. ਬਿਲਾਵਲ ਬਾਣੀ ਦੀ ਗਿਣਤੀ

ਸ਼ੰਕਰ ॥ ਚਾਰ ਚੌਂਪਦ ਹੈਂ ਬਿਲਾਵਲ ਬੀਚ ਸਤਗੁਰ ਆਦਿ ॥
ਅਸ੍ਰਟਪਦਿ ਦੋ ਥਿਤ ਇਕ ਪੌੜੀ ਲਿਖੀ ਮਰਯਾਦ।
ਛੰਤ ਦੋ ਸਲੋਕ ਇਕ ਮਹੱਲ ਇਕ ਸਭ ਤੀਸ।
ਤੀਜੇ ਗੁਰ ਕੇ ਚੌਂਪਦੇ ਪੰਜ ਪੰਚ ਪਦ ਇਕਕੀਸ।
ਅਸ੍ਰਪਦ ਇਕ ਥਿੱਤ ਕੀ ਪੌੜੀਆਂ ਬੀਸਹਿ ਚੀਨ।
ਵਾਰ ਸਤ ਵਿਚ ਪਉੜੀ ਇਕ ਸਾਲੋਕ ਗਯਾਰਹਿ ਕੀਨ।
ਮਹਲ ਤੇਰਾਂ ਸਭ ਕਿਤਾਲੀ ਚੌਥ ਚੌਂਪਦ ਛੇਇ।
ਦੋਪਦਾ ਪੜਤਾਲ ਇਕ ਛਵ ਅਸ੍ਰਪਦੀਆਂ ਲੇਇ।
ਵਾਰ ਸਤ ਵਿਚ ਪਉੜੀਆਂ ਦਸ ਛੰਤ ਦੋਇ ਬਖਾਨ।
ਸਾਲੋਕ ਇਕ ਹੈ ਛੰਤ ਕਾ ਇਕ ਵਾਰ ਕਾ ਭੀ ਜਾਨ।
ਪਉੜੀਆਂ ਤੇਰਾਂਹਿ ਸੇ ਸਭ ਤੀਸ ਕਰ ਪ੍ਰਮਾਨ।
ਦੁਪਦੇ ਪੰਚਮ ਗੁਰੂ ਜੀ ਏਕ ਸੱਤਰ ਗਾਨ।
ਚੌਂਪਦੇ ਪਚਪਨ ਕਹੇ ਅਰ ਏਕੁ ਪੰਚਪਦਾਇ।
ਦੁੱਪਦਾ ਪੜਤਾਲ ਇਕ ਪੜਤਾਲ ਇਕ ਤਿਪਦਾਇ।
ਅਸ੍ਰਪਦਿ ਦੋ ਛੰਤ ਪੰਜ ਕਾ ਏਕੁ ਆਹਿ ਸਲੋਕ।
ਸਕਲ ਜੋੜ ਬਖਾਨ ਇਕ ਸਤ ਸੈਂਤੀਆਹ ਅਲੋਕ।
ਨੌਮ ਗੁਰ ਦੋ ਦੁਪਦੇ ਹੈਂ ਤਿੱਪਦਾ ਇਕ ਗਾਇ।
ਤਿੰਨ ਕੁਲ ਦੋ ਸਦ ਕਿਤਾਲੀ ਸਬਦ ਗੁਰ ਕਿ ਰਹਾਇ।
ਦੁਪਦੇ ਕਬੀਰ ਛੇ ਹੈਂ ਤਿਪਦੇ ਦੋ ਲੇਖ।
ਤਿੰਨ ਚੌਂਪਦ ਪੰਚ ਪਦ ਇਕ ਸਭੈ ਬਾਰਾਂ ਵੇਖ।
ਨਾਮਦੇ ਇਕ ਦੁੱਪਦਾ ਰਵਿਦਾਸ ਤਿੱਪਦ ਦੋਇ।
ਚੌਂਪਦਾ ਸਧਨੇਇ ਕਾ ਇਕੁ ਸਕਲ ਸੋਲਾਂ ਹੋਇ।
ਦੋ ਸੈਇ ਸਤਪਨ ਸਬਦ ਕੋ ਨਰ ਪੜਤ ਸੁਨਤਹਿ ਜੋਇ।
ਮਨ ਬਾਂਛਤੇ ਫਲ ਪਾਵ ਹੈ ਅਰ ਅੰਤ ਤਿਹ ਗਤ ਹੋਇ।

ਦੋਹਰਾ ॥ ਚਾਰ ਛੰਤ ਇਨ ਮੇ ਕਹੇ ਮੰਗਲ ਕੇਇ ਵਿਚਾਰ।
ਦੋ ਦੱਖਣੀ ਭੀ ਤਿਨੋ ਮੇਂ ਗਾਵਤ ਹੀ ਸੁਖ ਸਾਰ।

### ਬਿਲਾਵਲ ਲਖਨ ॥ ਕਬਿੱਤ ॥

ਰਾਗ ਜੋ ਹਿੰਡੋਲ ਤਾਂਕੀ ਰਾਗਣੀ ਬਿਲਾਵਲ ਮੇਂ ਸੁਰ ਗੁਰ ਵਾਦੀ ਆਹਿ ਧੈਵਤ ਵਖਾਨੀਐ।
ਅਨੁਵਾਦੀ ਪੰਚਮ ਸੰਵਾਦੀ ਹੈ ਗੰਧਾਰ ਪੁਨ ਮਧਮ ਤੀਵਰ ਕੋ ਬਿਬਾਦੀ ਪਰ ਗਾਨੀਐ।
ਖਾਸ ਸੁਰ ਜਾਕੇ ਏਹ ਧ ਪ ਮ ਗ ਰੇ ਸਾ ਨੀਯ ਵਕਤ ਪਹਰ ਦਿਨ ਚੜੇ ਤਕ ਗਾਨੀਐ।
ਭਾਗ ਹੈਂ ਚਤਰ ਦਸ ਏਸਕੇ ਚਤਰ ਕਹੇ ਮੌਸਮ ਬਸੰਤ ਦੇਸੀ ਸੰਕੀਰਨ ਜਾਨੀਐ।

## ਬਿਲਾਵਲੋਂ ਕੇ ਭੇਦ॥ ਚੌਪਈ॥

ਸੁਧ, ਬਿਲਾਵਲ, ਸੁਕਲ ਆਲੀਜੀਆ।
ਖਮਾਏਚੀ, ਬਿਹਾਗ ਸਖਜਾ ਸੂਹਾ, ਕੌਕਬ, ਜੈਜਾਵੰਤੀ। ਕਾਜਲਿ, ਏਮਨ, ਸੰਕ੍ਰਾਸੰਤੀ।
ਕਮੋਂਦੀ, ਮਧਰਸੀਆ, ਆਹਿ। ਚੌਦਾ ਏਹ ਬਿਲਾਵਲ ਗਾਹਿ।
ਮੇਲ ਧਰਤ ਧਰਤ ਕਲਿਜਾਨ ਕਿਦਾਰੇ। ਵਿਯੋਗ ਕਰਨ ਤਸੀਰਹੁ ਧਾਰੇ।

ਦੋਹਰਾ॥ ਦੇਸੀ ਵ ਸੰਕੀਰਨੰ, ਸਾ ਮ ਪ ਸੁਧਹਿ ਜਾਨ।
ਰੇ ਗਾ ਧਾ ਨੀ ਤੀਬਰੰ ਰਾਗਹ ਰੀਤ ਬਖਾਂਨ॥੨॥
ਕੋ

ਆਰੋਹੀ ਸਾ ਗਾ ਮ ਮਾ ਪ ਨ ਧਾਪ ਧਾ ਨੀ ਸਾਂ।
ਅਮਰੇਹੀ ਸਾਂ ਨੀ ਧ ਨੀ ਧਾ ਪਾ ਸ ਗ ਰੇ ਸਾ॥

## ਗੁਣੀ ਜਨਾਂ ਦੀਆਂ ਰਾਵਾਂ ਲਈ

## ਬਿਲਾਵਲੁ ਮ: ੫ (ਤਾਲ ਸਵਾਰੀ। ਪੰਜ ਤਾਲ)

**ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥**
**ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ ਰਹਾਉ ॥**

੫ ੧ ਖ ੨ ਖ ੩
ਸਾਂ ਅ ਅ ਅ ਅ ਤ ਪਾ ਈਈ ਈ ਈ ਈ
ਕੋ
ਸਾ਼ ਸਂ ਸ਼ ਸ਼ ਸ਼ ਨ ਪ ਮਮ ਗ ਗ ਮ
੪ ੫ ੧ ਖ ੨ ਖ ੩ ੪
ਗੁ ੳ ਰ ਸ ਤ ਅ ਅ ਅ ਗੁ ਰ ਪੂ ੳ ੳ ੳ ੳ ਰੇ ਏ ਏ।
ਕੋ
ਗ ਰ ਸਾ ਸ ਗ ਗ ਮ ਮ ਨੀ ਪ ਮ ਮ ਗ ਗ ਮ ਗ ਰ ਸਾ।
ਖ ੧ ਖ ੨ ਖ ੩
ਸੁ ੳ ੳ ਖ ਅ ੳ ਪ ਜੇ ਏ ਏ ਏ ਏ
ਸ ਸ ਸ ਮ ਮ ਮ ਗ ਪ ਪ ਪ ਪ ਪ
੪ ੫ ੧ ਖ ੨ ਖ ੩ ੪
ਬਾ ਆ ਜੇ ਅ ਅ ਅ ਨ ਅ ਹ ਦ ਤੂ ੳ ੳ ੳ ੳ ਰੇ ਏ ਏ।
ਕੋ ਕੋ
ਨੀ ਧਾ ਨੀ ਸਂ ਸਂ ਸ਼ ਨੀ ਨੀ ਪ ਮ ਗ ਗ ਗ ਗ ਮ ਗ ਰ ਸਾ।

ਅੰਤਰਾ—

**ਤਾਪ ਪਾਪ ਸੰਤਾਪ ਬਿਨਾਸੇ ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ ॥੧॥**

੫ ੧ ਖ ੨ ਖ ੩
ਤਾ ਅ ਅ ਅ ਅ ਅ ਪ ਪ ਅ ਅ ਅ ਪ
ਪ ਪ ਪ ਧ ਧ ਨ ਨ ਸਾ਼ ਸਂ ਸ਼ ਸ਼ ਸਂ
੪ ੫ ੧ ਖ ੨ ਖ ੩ ੪
ਸੰ ਅ ਅ ਤਾ ਅ ਅ ਅ ਅ ਪ ਬਿ ਨ ਅ ਅ ਅ ਅ ਸੇ ਏ ਏ॥
ਸ਼ ਸ਼ ਸ਼ ਨੀ ਸ਼ ਸਂ ਰੇ਼ ਰੇਂ ਗ਼ ਮ਼ ਗਂ ਰ਼ ਸ਼ ਸਂ ਸ਼ ਸ਼ ਨੀ ਧ॥
੫ ੧ ਖ ੨ ਖ ੩ ੪
ਹਰਿ ਅ ਅ ਅ ਸਿ ਮਿ ਰ ਅ ਅ ਅ ਤ ਸ ਅ ਭ
ਪਪ ਪ ਪ ਪ ਮ ਮ ਪ ਪ ਪ ਪ ਪ ਨੀ ਧ ਨੀ
੫ ੧ ਖ ੨ ਖ ੩ ੪ ੫
ਕਿ ਲਿ ਇ ਇ ਇ ਵਿ ਖ ਨਾ ਅ ਅ ਅ ਅ ਸੇ ਏ ਏ॥ ਸਾਅ:
ਕੋ
ਸਂ ਸ਼ ਸਂ ਸ਼ ਸਂ ਨੀ ਪ ਮ ਮ ਗ ਗ ਮ ਗ ਰ ਸਾ॥

ਅੰਤਰੇ ਤਰ੍ਹਾਂ—

**ਅਨਦੁ ਕਰੋ ਮਿਲਿ ਸੁੰਦਰ ਨਾਰੀ ॥**
**ਗੁਰਿ ਨਾਨਕਿ ਮੇਰੀ ਪੈਜ ਸਵਾਰੀ ॥੨॥੩॥੨੧॥**

# ੧੭. ਗੌਂਡ ਬਾਣੀ ਦੀ ਗਿਣਤੀ

ਕਬਿੱਤ॥

ਗੌਂਡ ਮੇ ਮਹਲ ਚੌਥ ਛਕਾ ਛੇ ਪੰਚਮ ਇਕ ਦੁਪਦਾ ਚੌਪਦਾ ਇਕੀ ਅਸ੍ਰਪਦੀ ਏਕ ਹੈਂ।
ਸਭ ਉਣੱਤੀ ਕਬੀਰ ਤਿਪਦੇ ਦੋ ਚੌਪਦ ਅਠ ਇਕ ਪੰਚਪਦ ਕੁਲ ਕਾਦਸ ਬਿਸ਼ੇਕ ਹੈਂ।
ਨਾਮਦੇਵ ਇਕੁ ਹੈਂ ਦੁਪਦਾ ਚਾਰ ਚੌਪਦੇ ਹੈਂ ਪੰਚਪਦ ਇਕ ਸਭ ਸਤ ਹੀ ਸੁਨੇਕ ਹੈਂ।
ਰਵਿਦਾਸ ਚੌਪਦੇ ਹੈਂ ਦੋਇ ਸਭ ਉਨਚਾਸ ਗਾਵਤ ਸ ਪ੍ਰੇਮ ਸੋ ਪ੍ਰਮੋਦ ਕੋ ਜਨੇਕ ਹੈਂ॥੧॥

## ਗੌਂਡ ਲਖਨ

ਦੋਹਰਾ॥ ਗੌਂਡ ਪੁਤ੍ਰ ਸਿਰੀ ਰਾਗ ਮੇਂ ਸੁਰ ਗੁਰ ਗਾ ਵਾਦੀ ਪ।
ਸੰਵਾਦੀ ਮ ਨੁਵਾਦੀ ਗਾ ਖਾਦੂ, ਗ ਰ ਸ ਨੀ ਮ ਪ॥੧॥
ਸੁੱਧ ਸਾ ਪ ਮਾ ਕੋਮਲੋ ਰਿ ਗ ਧ ਨ ਤੀਬਰ ਲਾਇ।
ਮੌਸਮ ਰਿਤੂ ਬਸੰਤ ਮੇਂ ਸਰਵ ਵਕਤ ਮੇਂ ਗਾਇ॥੨॥
ਦਿਨ ਤ੍ਰਿਪਹਰ ਹਮੇਸ ਤਿਹ ਗਾਵਤ ਗੁਨੀ ਸੁਜਾਨ।
ਮੇਲ ਮਲਾਰ ਧਨਾਸਰੀ ਬਿੱਲਾਵਲ ਪ੍ਰਮਾਨ॥੩॥
ਖੁਸੀ ਸੰਯੋਗ ਤਸੀਰ ਤਿਹ ਸੰਕੀਰਣ ਸੁਰ ਲਾਖ।
ਗੌਂੜ ਪੁਤ੍ਰ ਸਿਰੀ ਰਾਗ ਕਾ ਇਹੁ ਲਖਨ ਸੁਭ ਆਖ॥੪॥

## ਗੁਣੀ ਜਨਾਂ ਦੀਆਂ ਰਾਵਾਂ ਲਈ

## ਰਾਗੁ ਗੌਂਡ ਨਾਮਦੇਉ (ਤਾਲ ਤਿੰਨ)

**ਮੋਹਿ ਲਾਗਤੀ ਤਾਲਾਬੇਲੀ ॥ ਬਛਰੇ ਬਿਨੁ ਗਾਇ ਅਕੇਲੀ ॥੧॥**
**ਪਾਨੀਆ ਬਿਨੁ ਮੀਨੁ ਤਲਫੈ ॥**
**ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੧॥ ਰਹਾਉ ॥**

ਖ ੧ ੨ ੩
ਮੋ ਹਿ ਲਾ ਗ ਤੀ ਲਾ ਗ ਤੀ ਤਾ ਲਾ ਬੇ ਏ ਲੀ ਈ ਈ ਈ
ਪ ਮ ਗ ਰ ਸ ਰ ਨ ਸ ਗ ਰ ਮ ਮ ਗ ਗ ਗ ਗ

ਖ ੧
ਬ ਛ ਰੇ ਬਿ ਨ ਗਾ ਇ ਅ ਕੇ ਲੀ।
ਗ ਮ ਪ ਨ ਸ‡ ਰ‡ ਨ ਸਾ‡ ਨ ਪ।

੨ ੩ ਖ ੧ ੨ ੩
ਪਾਨੀ ਆ ਬਿ ਨ ਮੀ ਨ ਤ ਲ ਫੈ ਐ ਸੇ ਰਾ ਮ ਨਾ ਮਾ ਬਿਨ ਬਾ ਪਰੋ ਨਾਮਾ।
ਕੋ ੩ ਕੋ
ਪ ਸ‡ ਨ ਸਾ+ ਧਾ ਨ ਪ ਧ ਮ ਪ ਗ ਮ ਪ ਨ ਸ‡ ਰ† ਨ‡ਸ ਨ ਧਾਪ ਗ ਮ।

**ਜੈਸੇ ਗਾਇ ਕਾ ਬਾਛਾ ਛੂਟਲਾ ॥ ਥਨ ਚੋਖਤਾ ਮਾਖਨੁ ਘੂਟਲਾ ॥੨॥**

ਅੰਤਰਾ—

ਖ ੧ ੨ ੩
ਜੈ ਸੇ ਗਾਇ ਕਾ ਬਾ ਛਾ ਛੂ ਟ ਲਾ ਥਨ ਚੋਖਤਾ ਮਾ ਖਨ ਘੂ ਟ ਲਾ
ਪ ਪ ਗ ਮ ਪਾ ਨੀ ਸਾ† ਸ‡ ਸ† ਸਾ‡ ਨੀਨੀ ਧਾ ਨ ਸਾ‡ ਨੀ ਪਾ

**ਨਾਮਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥੩॥**

ਖ ੧ ੨ ੩
ਨਾ ਮ ਦੇ ਉ ਨ ਰਾ ਇਨ ਪਾਇ ਅ ਆ ਗੁਰ ਭੇ ਟਤ ਅਲਖ ਲਖਾਇਆ॥
ਕੋ
ਪਾ ਪ ਪਾ ਰ‡ ਰ† ਨ ਸਾ‡ ਧ ਨ ਧ ਨ ਪਾ ਧ ਮਮਪ ਪਗਮਗਾ॥

ਨੋਟ— ਮੋਹਿ ਲਾਗਤੀ ਲਾਗਤੀ॥ ਇਤਨੀ ਪਦ ਅਸਥਾਈ ਮੇਂ ਦੁਬਾਰਾ ਕਹਣੇ ਤੇ ਅੱਛੀ ਛਬ ਹੁੰਦੀ ਹੈ।
ਅੰਤਰੇ ਤਰ੍ਹਾਂ

**ਜੈਸੇ ਬਿਖੈ ਹੇਤ ਪਰ ਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥**
**ਜੈਸੇ ਤਾਪਤੇ ਨਿਰਮਲ ਘਾਮਾ ॥ ਤੈਸੇ ਰਾਮ ਨਾਮਾ ਬਿਨ ਬਾਪੁਰੋ ਨਾਮਾ ॥੫॥੪॥**

# ੧੯. ਰਾਮਕਲੀ ਬਾਣੀ ਦੀ ਗਿਣਤੀ

ਕਬਿੱਤ ॥

ਆਦਿ ਗੁਰ ਤਿੱਪਦਾ ਹੈ ਇਕੁ ਰਾਮਕਲੀ ਵਿਚ ਦਸ ਚੌਪਦੇ ਹੈਂ ਅਸ੍ਰਪਦੀ ਨਵ ਜਾਨ ਲੈ।
ਓਅੰਕਾਰ ਪੌੜੀਆਂ ਚਰੁੰਜਾ ਸਿਧ ਗੌਸਟ ਕੀ ਸਕਲ ਤਿਹੱਤਰ ਸਲੋਕ ਛੇ ਪ੍ਰਮਾਨ ਲੇ।
ਤੇਰਾਂ ਹੀ ਮਹੱਲਿਆਂ ਸੇ ਇਕ ਸੈ ਛਿਆਹਟ ਹੈ ਦੂਜੇ ਗੁਰ ਕੇ ਸਲੋਕ ਤਿੰਨ ਭਲੇ ਠਾਨ ਲੇ।
ਮਹਲ ਚਾਰ ਸੈ ਹੈਂ ਕੁਲ ਸਤ ਤੀਜੇ ਗੁਰ ਜੀ ਦਾ ਇਕ ਛਿਪਦਾ ਹੈ ਅਸ੍ਰਪਦੀ ਪੰਚ ਠਾਨ ਲੇ॥੧॥
ਚਾਲੀ ਹੈ ਅਨੰਦ ਦੀਆਂ ਪੌੜੀਆਂ ਸਲੋਕ ਦਸ ਤੇਰਾ ਹੂੰ ਮਹੱਲੇ ਇਕੀ ਪੌੜੀਆਂ ਸੁਵਾਰ ਕੇ।
ਕੁਲ ਨੱਬੇ ਚੌਥ ਗੁਰ ਚੌਪਦੇ ਹੈਂ ਪੰਜ ਇਕ ਪੰਚਪਦ ਸਬਦ ਹੈਂ ਛਵ ਸੁਭ ਚਾਰ ਕੇ।
ਪੰਚਮੇਂ ਕੇ ਦੁਪਦੇ ਦੋ ਇਕ ਤਿਪਦਾ ਬਖਾਨ ਚੌਪਦੇ ਤ੍ਰਿਵੰਜਾ ਪੰਚ ਪਦ ਦੋ ਵਿਸਤਾਰ ਕੇ।
ਦੁਪਦੇ ਪੜਤਾਲ ਦੋਇ ਅਸ੍ਰਪਦੀ ਅਠ ਛੰਤ ਛੇ ਸਲੋਕ ਚਾਰ ਅਠ ਛੰਤ ਰੁਤੀ ਬਾਰ ਕੇ॥੨॥
ਸੋਲਾਂ ਹੈਂ ਸਲੋਕ ਛੰਤ ਰੁਤੀ ਔ ਵਾਰ ਕੇ ਬਾਈ ਬਾਈ ਹੈਂ ਮਹਲੇ ਬਾਈ ਪਉੜੀ ਸੁਭ ਗਾਈਐ।
ਸਭ ਇਕ ਸੌ ਅਠਾਠ ਤਿਪਦੇ ਨੌਮ ਕੇ ਤਿੰਨ ਕੁਲ ਚਾਲੀ ਚਾਰ ਸੈ ਹੈਂ ਗੁਰ ਕੇ ਗਨਾਈਐ।
ਸੁੰਦਰ ਜੀ ਕਾ ਜੁ ਸਦ ਪਉੜੀਆਂ ਹੈ ਛਵ ਤੈਸੇ ਸਤਾ ਬਲਵੰਡ ਆਠ ਪਉੜੀਆਂ ਅਲਾਈਐ।
ਕਬੀਰ ਦੋ ਦੁਪਦੇ ਚਾਰ ਤਿਪਦੇ ਦੁ ਪੰਚਪਦ ਇਕ ਛਿਪਦਾ ਅਸਟਪਦਿ ਕਿ ਜਨਾਈਐ॥੪॥

ਦੋਹਰਾ॥ ਮਹਲ ਤੀਸਰੇ ਵਾਰ ਮੇਂ ਦੋਇ ਸਲੋਕ ਕਬੀਰ।
ਸਭ ਚੌਦਾਂ ਇਕ ਨਾਮ ਦੇਉ ਤਿਪਦਾ ਜਾਨ ਸੁਧੀਰ॥੫॥
ਤੀਨ ਚੌਪਦੇ ਚਾਰ ਸਭ ਤਿਪਦਾ ਇਕ ਰਵਿਦਾਸ।
ਇਕ ਬੇਣੀ ਕੀ ਅਸ੍ਰਪਦ ਸਕਲਹਿ ਚੌਤੀ ਖਾਸ॥੬॥
ਚੌਹੱਤਰ ਅਰ ਚਾਰ ਸੈ ਬਾਣੀ ਰਾਮਕਲੀਯ।
ਅੰਮ੍ਰਿਤ ਵੇਲੇ ਗਾਇਕਰ ਗਾਇਕ ਜਨ ਸੁਖ ਲੀਯ॥੭॥

## ਰਾਮਕਲੀ ਲਖਨ ॥ ਛੰਤ ॥

ਰਾਗਣੀ ਹਿੰਡੋਲਕੀ; ਰਾਮੰਕਲੀ ਸੁਰ ਏਹਿ।
ਖਰਜਗੁਰ ਵਾਦੀ ਹੈ, ਧਾ ਰੇ ਕਰ ਸੰਵਾਦੀ ਲੇਹਿ॥
ਆਰੋਹੀ ਮਾ ਨੀ ਆਰੋਹੀ ਮਾ, ਨੀ, ਕੁਵਰਜਮਰੋਹੀ ਸਭ ਸੁਰ ਲਾ।
ਕੋਈ ਗਾਇਕ ਦੋ ਨਿਖਾਧਾ ਲਾਇਕਰ ਇਸ ਗਾ॥
ਕਰਨੇ ਜੁਦਾ ਭੈਰੋਂ ਸੇ ਇਸ ਮਾ ਤੀਵਰੰ ਰਖ ਜੋਰ।
ਮਧ ਮੇਂ ਦੋ ਲਾਇ ਕਰ ਦੇਸੀ ਗੁਨੀ ਗਾ ਭੋਰ।
ਰਿਖਵ ਧੈਵਤ ਕੋਮਲੰ ਝਲ ਨੀ ਗਾ ਤੀਵਰ ਲਾ।
ਹੈ ਤਸੀਰ ਵਿਯੋਗ ਪੈਦਾ ਕਰਤ ਹੈ ਗੁਨੀ ਗਾ॥
ਸੁੱਧ ਵਾ ਸੰਕੀਰਣੰ ਸੰਕ੍ਰਾਯ ਭਰਨ ਅਡਾਨ।
ਔ ਪੁਨਾ ਸੋਰਠ ਮਿਲੇ ਮੌਸਮ ਬਸੰਤ ਸੁਜਾਨ॥
ਰੂਹਿ ਸ ਰ ਗ ਮ ਪਾ ਧ ਸਾ‡ ਅਮਰੂ ਸ† ਨ ਧ ਪ ਮ ਗ ਰ ਸ।
ਜੋ ਗੁਨੀ ਸੁਧ ਸੁਰ ਸਿ ਗਾਵਤ ਕਰਤ ਸੋਤਨ ਹਰਸ॥

## ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ (ਤਾਲ ਚੰਚਲ)

**ੴ ਸਤਿਗੁਰ ਪ੍ਰਸਾਦਿ॥ ਗਾਵਹੁ ਰਾਮ ਕੇ ਗੁਣ ਗੀਤ॥**

੨ ੩ ੪ ੧ ੨ ੩ ੪
ਰਾ ਅ ਮ ਕੇ ਗੁ ਣ ਗੀ ਈ ਈ ਤ ਅ
ਕੋ ਤੀ
ਸਾ ਗ ਮਾ ਪਾ ਧ ਧ ਸਂ ਨੀ ਧਾ ਪ ਮਾ
੧ ੨ ੩ ੪ ੧ ੨ ੪
ਗਾ ਵੋ ਰਾ ਅ ਅ ਮ ਕੇ ਏ ਗੁ ਣ ਗੀ ਈ ਈ ਤ ਅ
ਕੋ ਕੋ ਤੀ
ਪ ਧ ਮ ਪ ਗਾ ਮਾ ਪ ਪ ਧ ਧ ਸਂ ਨੀ ਧਾ ਪਾ ਮ
੧ ੨ ੩ ੪ ੧
ਗਾ ਵੋ ਰਾ ਅ ਅ ਮ ਕੇ ਏ ਗੁਣ।
ਕੋ ਤੀ
ਗਾ ਮ ਧਾ ਪਾ ਧ ਮ ਪ ਗ ਮ।
੩ ੪ ੧ ੨ ੩ ੪ ੧
ਗੀ ਈ ਈ ਈ ਤ ਅ ਗਾ ਵੋ ਰਾ ਅ ਆ ਮ ਕੇ ਏ ਗੁ ਣ।
ਕੋ
ਗ ਰੇ ਗ ਮ ਗ ਰੇ ਸਾ ਸਾ ਸ ਸ ਗਾ ਮ ਪ ਪ ਧ ਧ।

**ਨਾਮੁ ਜਪਤੁ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ॥੧॥ ਰਹਾਉ।**

ਅੰਤਰਾ—

੨ ੩ ੪ ੧ ੨ ੩ ੪
ਨਾ ਮ ਜ ਪ ਤ ਪ ਰ ਮ ਸੁ ਖ ਪਾ ਈਐ
ਮਾ ਪਾ ਧ ਸਂ ਸਂ ਸਂ ਸਂ ਸਂ ਨੀ ਸਂ ਰੇਂ ਰੇਂ
੧ ੨ ੩ ੪ ੧ ੨ ੩ ੪ ੧
ਆ ਵਾ ਗਉ ਣ ਮਿ ਟੈ ਮੇ ਰੇ ਮੀ ਈ ਈ ਤ ਅ ਗਾ ਵੋ॥ ਰਹਾਉ॥
ਸਾਂ ਨੀ ਧਧ ਪ ਮ ਪ ਧ ਧ ਸਾਂ ਨੀ ਧ ਪ ਮ ਪ ਧ

**ਗੁਣ ਗਾਵਤ ਹੋਵਤ ਪਰਗਾਸੁ॥ ਚਰਨ ਕਮਲ ਮਹਿ ਹੋਇ ਨਿਵਾਸੁ॥੧॥**

ਸਿੰਚਾਈ—

੨ ੩ ੪ ੧ ੨ ੩ ੪ ੧ ੪
ਗੁਣ ਗਾਅ ਵਤ ਹੋ ਓ ਵਤ ਪ ਰ ਗਾ ਅ ਸ ਅ
ਤੀ ਕੋ ਤੀ
ਧਧ ਪਧ ਮ ਪ ਗਾ ਮ ਗ ਰੇ ਗਾ ਮ ਗ ਰੇ ਸਾ ਸ
੨ ੩ ੪ ੧ ੨ ੩ ੪ ੧
ਚ ਰ ਨ ਕ ਮ ਲ ਮੈ ਅ ਹੋ ਇ ਨਿ ਵਾ ਅ ਸਾ ਅ।
ਤੀ
ਸ ਸ ਸ ਮ ਪ ਪ ਧ ਧ ਸਂ ਨੀ ਧ ਪ ਮ ਪ ਧ।

ਅੰਤਰੇ ਤਰ੍ਹਾਂ।

**ਸੰਤਸੰਗਤਿ ਮਹਿ ਹੋਇ ਉਧਾਰੁ॥ ਨਾਨਕ ਭਵਜਲੁ ਉਤਰਸਿ ਪਾਰਿ॥੨॥੧॥੫੭॥**

## ਰਾਮਕਲੀ ਕੀ ਧੁਨ* (ਤਾਲ ੩)

**ਜੋਧ ਬੀਰ ਦੋਹੇਂ ਸਾਹਮਣੇ ਬਾਤਾਂ ਕਰੇ ਕਰਾਰੀਆਂ।**

੩ ਖ

ਜੋ ਧ ਬੀਰ ਦੋਹੇ ਸਾ ਮਣੇ ਬਾ ਤਾਂ ਕ ਰੇ ਕ ਰਾ ਰੀ ਆਂ।

ਤੀ

ਨੀ ਨੀ ਨੀ ਨੀ ਸ੍ਹ ਸਾ੍ਹ ਨੀ ਧਾ ਧ ਧ ਪ ਮ ਪ ਪ।

ਪੂਰਵ ਉਕਤ ਸੁਰਾਂ 'ਤੇ ਬਾਕੀ।

**ਬਸੰਤ੍ਰ ਧੋਵੇ ਕਪੜੇ ਰਾਜਾ ਪਵਨ ਦੇ ਬੁਹਾਰੀਆਂ।**
**ਚੜ੍ਹਿਆ ਰਾਣਾ ਜੋਧ ਬੀਰ ਹਾਥੀ ਸੋਹਨ ਉਬਾਰੀਆਂ।**
**ਧੂਹ ਮਿਆਨੋਂ ਕਢੀਆਂ ਹੈ ਬਿਜਲੀ ਜਿਉਂ ਚਮਕਾਰੀਆਂ।**
**ਕੇਹੀ ਕੀਤੀ ਜੋਧ ਬੀਰ ਪੁਰਬਾਣੀ ਗਲਾਂ ਭਾਰੀਆਂ।**
**ਜੋਧ ਬੀਰ ਪੁਰਬਾਣੀਏ ਦੋਇ ਗਲਾਂ ਕਰਨ ਕਰਾਰੀਆਂ।**
**ਫੌਜਾਂ ਚਾੜ੍ਹੀਆਂ ਬਾਦਸ਼ਾਹ ਅਕਵਰ ਦੀ ਹੈਂ ਜੋ ਭਾਰੀਆਂ।**
**ਸਨਮੁਖ ਹੋਏ ਰਾਜਪੂਤ ਸ਼ੁਤਰੀ ਚੜ੍ਹ ਕੇ ਰਣਕਾਰੀਆਂ।**
**ਇੰਦ੍ਰ ਸਣੇ ਉਪਛਰਾਂ ਦੋਹਾਂ ਨੂੰ ਕਰਨ ਜੁਹਾਰੀਆਂ।**
**ਏਹੀ ਕੀਤੀ ਜੋਧ ਬੀਰ ਪਾਤਸ਼ਾਹੀ ਗਲਾਂ ਸਾਰੀਆਂ।**

## ਰਾਮਕਲੀ ਕੀ ਵਾਰ ਗਾਉਣ ਦੀ ਧੁਨੀ

ਤੇ ਰਾ ਨਾ ਮ ਸ ਚ ਹੈ ਅ ਪੇ ਈ ਈ ਅ ਆ।

ਸ+ ਨੀ ਧਾ ਪ ਮ ਮ ਗ ਗ ਮ ਗ ਰੇ ਸਾ ਸ।

## ਗੁਣੀ ਜਨਾਂ ਦੀ ਰਾਵਾਂ ਲਈ

* *ਜੋਧੈ ਵੀਰੈ ਪੂਰਬਾਣੀ ਕੀ ਧੁਨੀ॥*

# ਤਾਲ ਦਾ ਹਿਸਾਬ ਤੇ ਟਿੱਪਣ

ਉਤਰੇ ਚੜ੍ਹੇ ਸੁਰ ਅਰ ਰਾਗਾਂ ਦੇ ਵਾਦੀ ਸੰਵਾਦੀ ਸੁਰ ਚੰਗੀ ਤਰ੍ਹਾਂ ਯਾਦ ਹੋ ਜਾਣ ਦੇ ਮਗਰੋਂ ਅਰ ਹੱਥ ਵੀ ਵਾਜੇ ਉੱਤੇ ਸਾਫ਼ ਚਲ ਪੈਣ ਮਗਰੋਂ ਸਿੱਖਣ ਵਾਲੇ ਨੂੰ ਦੂਸਰੀ ਲੋੜ ਤਾਲ ਦੀ ਪੈਂਦੀ ਹੈ, ਕਿਉਂਕਿ ਤਾਲ ਤੋਂ ਬਿਨਾਂ ਰਾਗ ਆਪਣੇ ਦਰੁਸਤ ਤੇ ਸੰਪੂਰਨ ਰੂਪ ਵਿਚ ਪ੍ਰਕਾਸ਼ ਨਹੀਂ ਪਾਉਂਦਾ। ਤਾਲ ਦਾ ਸਿੱਖਣਾ ਸਾਧਾਰਣ ਤਰ੍ਹਾਂ ਵੀ ਹੋ ਸਕਦਾ ਹੈ, ਪਰ ਦਰੁਸਤ ਸਮਝ ਲਈ ਜੋੜੀ ਉੱਤੇ ਅਭਿਆਸ ਕਰਨਾ ਬਹੁਤ ਜ਼ਰੂਰੀ ਹੈ।

**ਜ਼ਰੂਰੀ ਨੋਟ**—ਤਾਲ ਦੇ ਖੁਲਾਸਾ ਕਰਨ ਵਾਸਤੇ ਛੇ ਅੱਖਰ ਹਨ। ਸੱਜਣ ਜਨੋਂ! ਤਾਲ ਦੇ ਵਾਸਤੇ ਬੜਾ ਸੌਖਾ ਤਰੀਕਾ ਕੱਢਿਆ ਹੈ, ਜਿਸ ਤਰ੍ਹਾਂ ੧) ਰੁਪਏ ਦਾ ਕਰਿਆਨਾ ਆਪ ਗਿਣ ਲਵੋ ਅਰ ਤਾਲ ਦਾ ਹਿਸਾਬ ਵੀ ੧) ਰੁਪਏ ਵਿਚੋਂ ਕੱਢਿਆ ਹੈ। ਜੈਸੇ ਤਿੰਨ ਤਾਲ, ਚਾਰ ਤਾਲ, ਦਾਦਰਾ, ਆੜਾ ਚੁਤਾਲਾ, ਸੂਲ ਫਾਖਤਾ ਵਗੈਰਾ ਸਭ ਆਸਾਨੀ ਨਾਲ ਗਿਣ ਸਕੋ। ਤਾਲ ਦੇ ਵਾਸਤੇ ਖਾਸ ਛੇ ਅੱਖਰਾਂ ਦੇ ਨਾਮ—ਤਾਲਾਂ ਦਾ ਹਿਸਾਬ ਇਨ੍ਹਾਂ ਛੇ ਅੱਖਰਾਂ ਤੋਂ ਚਲਦਾ ਹੈ:—

ਸੰਪਟ ਗੁਰ ਲਘੂ ਦਰੁਤ ਅੰਨਦਰੁਤ ਦਰੁਤਅੰਨਦਰੁਤ
੧ ੨ ੩ ੪ ੫ ੬

ਇਹਨਾਂ ਛੇ ਅੱਖਰਾਂ ਵਿਚ ਕੁਲ ਤਾਲ ਦਾ ਹਿਸਾਬ ਬੰਨ੍ਹਿਆ ਹੈ, ਜਿਸਦਾ ਖੁਲਾਸਾ ਅਗਲੇ ਨਕਸ਼ੇ ਵਿਚ ਵੀ ਦਿੱਤਾ ਹੈ, ਖੁਲਾਸਾ-ਸੰਪਟ ਗੁਰ ਆਦਿ ਕੀ ਚੀਜ਼ ਹੈ।

ਸੰਪਟ—ਪੂਰਾ ੧) ਰੁਪਯੇ ਜਿਤਨਾ ਹੈ, ਇਸ ਵਿਚ ੧੬ ਠੋਕਰਾਂ ਆਉਂਦੀਆਂ ਹਨ।
ਗੁਰ—ਇਸ ਵਿਚ ਅੱਠ ਠੋਕਰਾਂ ਲਗਾਣੀਆਂ ਚਾਹੀਏ, ਇਹ ॥) ਆਨੇ ਜਿੰਨਾ ਹੈ।
ਲਘੂ—ਇਸ ਵਿਚ ਚਾਰ ਠੋਕਰਾਂ ਲਗਾਣੀਆਂ ਚਾਹੀਏ, ਇਹ ।) ਆਨੇ ਜਿੰਨਾ ਹੈ।
ਦਰੁਤ—ਇਸ ਵਿਚ ਦੋ ਠੋਕਰਾਂ ਲਗਾਣੀਆਂ ਚਾਹੀਏ, ਇਹ =) ਆਨੇ ਜਿੰਨਾ ਹੈ।
ਅੰਨਦਰੁਤ—ਇਸ ਵਿਚ ਇਕ ਠੋਕਰ ਲਗਾਣੀ ਚਾਹੀਏ, ਇਹ –) ਆਨੇ ਜਿਤਨਾ ਹੈ।
ਦਰੁਤ ਅੰਨਦਰੁਤ—ਇਸ ਵਿਚ ਅੱਧੀ ਮਾਤ੍ਰ ਆਵੇਗੀ, ਇਹ )॥ ਪੈਸੇ ਜਿੰਨਾ ਹੈ।

੧) ਰੁਪਏ ਤੋਂ ਲੈ ਕੇ ੩੨ ਹਿੱਸੇ ੩੨ ਵੰਡ ਕੀਤੀ ਗਈ ਹੈ, ਅੱਗੇ ਆਪ ਇਸ ਨਕਸ਼ੇ ਨੂੰ ਵੇਖੋ ਅਰ ਤਾਲ ਦਾ ਹਿਸਾਬ ਆਨਾ ੨ ਪਾਈ ੨ ਮਲੂਮ ਹੋ ਜਾਵੇਗਾ। ਚਾਰ ਤਾਲ, ਦਾਦਰਾ ਅਰ ਤਿੰਨ ਤਾਲ ਸਭ ਦਾ ਖੁਲਾਸਾ ਕੀਤਾ ਗਿਆ ਹੈ, ਚੰਗੀ ਤਰ੍ਹਾਂ ਯਾਦ ਕਰੋ।

**ਨਕਸ਼ਾ ਛੇ ਅੱਖਰ ੬ ਸੰਪਟ ਗੁਰ ਲਘੂ ਆਦਿ ਦਾ**

| ਖਾਸ ੬ ਅੱਖਰ | ਸੰਪਟ | ਗੁਰ | ਲਘੂ | ਦਰੁਤ | ਅੰਨਦਰੁਤ | ਦੁਤ ਅੰਨਦਰੁਤ |
|---|---|---|---|---|---|---|
| ਤੋਲ ਠੋਕਰਾਂ ਦਾ | ੧) | ॥) | ।) | =) | –) | )॥ |
| ੧) ਤੋਂ ਲੈ ਕੇ ੩੨ ਹਿੱਸੇ ਤਕ | ੧੬ | ੮ | ੪ | ੨ | ੧ | ੧/੨ |
| ਆਨੇ ਪੈਸੇ | ੧ | ॥) | ।) | =) | –) | )॥ |

ਇਸ ਨਕਸ਼ੇ ਤੋਂ ਯਾਦ ਰਖੋ ਕਿ ਪੁਸਤਕ ਵਿਚ ਹਿਸਾਬ ਆਨਿਆਂ ਦੀ ਜਗ੍ਹਾ ਹਿੰਦਸੇ ਅਰਥਾਤ ਅੰਗ ਲਿਖਿਆ ਕਰਾਂਗੇ, ਜਿਥੇ ੧) ਰੁਪਏ ਦਾ ਅੰਗ ਹੋਵੇਗਾ, ਉਥੇ ੧੬ ਹਿੰਦਸੇ, ॥) ਅੱਠ ਆਨੇ ਦੀ ਜਗ੍ਹਾ ੮ ਦਾ ਅੰਗ ਲਿਖਾਂਗੇ, ।) ਦੀ ਜਗ੍ਹਾ ੪ ਦਾ ਅੰਗ ਲਿਖਾਂਗੇ, =) ਆਨੇ ਦੀ ਜਗ੍ਹਾ ੨ ਦਾ ਅੰਗ, –) ਦੀ ਜਗ੍ਹਾ ੧ ਅੰਗ, )॥ ਦੀ ਜਗ੍ਹਾ ਅੱਧੀ ਮਾਤ੍ਰ ਲਿਖਾਂਗੇ। ਉਪਰ ਪੈਸੇ ਆਨਿਆਂ ਦਾ ਹਿਸਾਬ ਇਸ ਵਾਸਤੇ ਜ਼ਾਹਿਰ ਕੀਤਾ ਹੈ ਜੋ ਆਪ ਨੂੰ ਤਾਲ ਵਿਚ ਖੁਲਾਸਾ ਤੌਰ 'ਤੇ ਮਦਦ ਦੇਵੇਗਾ।

## ਅੱਗੇ ਤੀਨ ਤੇ ਚਾਰ ਤਾਲ ਦਾ ਹਿਸਾਬ

੩ ਤਾਲ ੧੬ ਮਾਤ੍ਰ ਦਾ ਹੈ।
੪ ਤਾਲ ੧੨ ਮਾਤ੍ਰ ਦਾ ਹੈ।
ਝਪਿ ਤਾਲ ੧੦ ਮਾਤ੍ਰ।
ਦਾਦਰਾ ੬ ਮਾਤ੍ਰ।

ਯਾਦ ਰਹੇ ਕਿ ਤਾਲ ਜਿੰਨੀ ਮਾਤ੍ਰ ਦਾ ਹੋਵੇ, ਉਤਨੇ ਆਨਿਆਂ ਦਾ ਸਮਝੋ, ਕੁਲ ਤਾਲਾਂ ਦਾ ਹਿਸਾਬ ੧) ਰੁਪਏ ਵਿਚੋਂ ਨਿਕਲਿਆ ਹੈ, ਅਤੇ ਤਾਲ ਦੇ ਨਾਲ ਰਾਗ ਤੇ ਰਾਗ ਦੇ ਨਾਲ ਤਾਲ ਅੱਗੇ ਲਿਖਿਆ ਜਾਵੇਗਾ। ਪਹਿਲੇ ਆਪ ਨੂੰ ਅਗਲੇ ਨਕਸ਼ੇ ਵਿਚ ਦੱਸਿਆ ਜਾਂਦਾ ਹੈ ਕਿ ਇਕ ਰੁਪਏ ਦਾ ਪਰਿਵਾਰ ੩੨ ਹਿੱਸਿਆਂ ਵਿਚ ਦਰੁਤ ਅੰਨਦਰੁਤ ਮਿਲਾ ਕੇ ਕਿਸ ਤਰ੍ਹਾਂ ਕੱਢਿਆ ਜਾਵੇ। ਸਾਡੇ ਰਾਗ ਦੇ ਨਾਲ ਤਾਲ ਦਾ ਹਿਸਾਬ ੬੪ ਜ਼ਰਬ ਤਕ ਜਾ ਸਕਦਾ ਹੈ, ਪਰ ਉਸਦਾ ਵਰਤਣਾ ਬਹੁਤ ਮੁਸ਼ਕਲ ਹੈ, ਦੂਸਰੇ ਪੁਸਤਕ ਵਿਚ ਦਿਖਾਵਾਂਗੇ। ਹੁਣ ੩੨ ਹਿੱਸਿਆਂ ਦਾ ਹਿਸਾਬ ਅਗਲੇ ਨਕਸ਼ੇ ਤੋਂ ਵੇਖੋ।

## ਨਕਸ਼ਾ ਸੰਪਟ ਗੁਰ ਲਘੂ ਆਦਿ ਦਾ

ਤੀਨ ਤਾਲ ੧) ਰੁਪਏ ਜਿਤਨਾ ਹੈ। ਇਨ੍ਹਾਂ ੬ ਅੱਖਰਾਂ ਦੇ ਨਾਮ ਤੇ ਵਜ਼ਨ ਯਾਦ ਰੱਖੋ। ਜਿਸ ਤਰ੍ਹਾਂ ਰਾਗ ਦੇ ਵਾਸਤੇ ੭ ਸੁਰਾਂ ਹਨ, ਉਸੇ ਤਰ੍ਹਾਂ ੬ ਅੱਖਰਾਂ ਵਿਚ ਤਾਲ ਆ ਜਾਂਦਾ ਹੈ। ਇਸ ਨਕਸ਼ੇ ਵਿਚ ਆਨਿਆਂ ਦੀ ਜਗ੍ਹਾ ਅੰਗ ਲਿਖਾਂਗੇ। ਬਹੁਤ ਬਰੀਕੀ ਨਾਲ ਦੇਖੋ ਅਰ ਚੰਗੀ ਤਰ੍ਹਾਂ ਯਾਦ ਕਰੋ:

# ਅੱਗੇ ਤਿੰਨ ਤਾਲ ਲਿਖਣ ਵਾਸਤੇ ਵਖਿਆਨ ਅਤੇ ਕਾਇਦਾ

**ਪ੍ਰਸ਼ਨ**—ਸੁਘੜ ਸੁਜਾਨ ਜੀ! ਇਹ ਤਾਂ ਆਪ ਨੇ ਲਿਖਿਆ ਹੈ ਕਿ ੧) ਰੁਪਏ ਵਿਚੋਂ ਕੁਲ ਤਾਲ ਨਿਕਲੇ ਹਨ, ਅਤੇ ਤਿੰਨ ਤਾਲ ੧੬ ਮਾਤ੍ਰਾਂ ਦਾ ਹੈ, ਪਰ ਖੁਲਾਸਾ ਕਰਕੇ ਦੱਸੋ ਜਿਸ ਤਰ੍ਹਾਂ ਕਿ ਤਾਲ ਤੇ ਮਾਤ੍ਰਾਂ ਸਮਝ ਵਿਚ ਆ ਜਾਣ।

**ਉੱਤਰ**—ਪਿਆਰੇ ਸੱਜਨ ਜੀ! ਪੱਕੀਆਂ ਉਹ ਹਨ ਜੋ ੧ ਖ਼ਾਲੀ ੩ ਭਰੇ ਕੁਲ ੪ ਤਾਲੀਆਂ ਗਿਣਨੇ ਵਿਚ ਆਉਂਦੀਆਂ ਹਨ। ਇਕ ਇਕ ਖ਼ਾਨੇ ਵਿਚ ਚਾਰ ਚਾਰ ਮਾਤ੍ਰਾਂ ਕੱਚੀਆਂ ਆਉਣਗੀਆ ਅਰ ਪਹਿਲੀਆਂ ੪ ਜੋ ਹਨ ਉਨ੍ਹਾਂ ਨੂੰ ਪੱਕੀਆਂ ਮਾਤ੍ਰਾਂ ਜਾਣੋਂ।

## ਮਾਤ੍ਰਾਂ ਗਿਣਨ ਵਾਸਤੇ ਕਾਇਦਾ

੧੬ ਮਾਤ੍ਰਾ ਇਸ ਤਰ੍ਹਾਂ ਗਿਣੋ ਜਿਸ ਤਰ੍ਹਾਂ ਟਾਇਮ-ਪੀਸ ਦੀ ਆਵਾਜ਼ ਆਉਂਦੀ ਹੈ ਜਾਂ ਪਾਣੀ ਦੀ ਧਾਰ ਇਕ ਰਸ ਚਲਦੀ ਹੈ। ਐਸਾ ਨਾ ਹੋਵੇ ਕਿ ੧, ੨, ੩, ੪, ੫ ਤਾਂ ਜਲਦੀ ਨਾਲ ਗਿਣ ਜਾਓ ਅਰ ੬, ੭, ੮, ੯ ਦੇਰ ਲਾ ਕੇ, ਅਰ ੧੦, ੧੧, ੧੨, ੧੩, ੧੪, ੧੫, ੧੬ ਫੇਰ ਜਲਦੀ ਗਿਣ ਜਾਓ। ਇਸ ਤਰ੍ਹਾਂ ਚਲੋ ਜਿਸ ਤਰ੍ਹਾਂ ਮਾਰਚ ਦੇ ਵੇਲੇ ਪਲਟਣ ਵਿਚ ਕੂਚ ਦਾ ਕਦਮ ਚਲਦਾ ਹੈ, ਇਸੀ ਤਰ੍ਹਾਂ ਹਥ ਨਾਲ ਸੋਲਾਂ ਠੋਕਰਾਂ ਤਾਲੀ ਮਾਰ ਕੇ ਗਿਣੋ, ਫਿਰ ਠੋਕਰਾਂ ਪੱਕੀਆਂ ਕਰਕੇ ਮੂੰਹ ਨਾਲ ਸੋਲਾਂ ਗਿਣਦੇ ਆਓ ਅਤੇ ਹੱਥ ਨਾਲ ਅੰਗ ੧, ੫, ੯, ੧੩ ਉੱਤੇ ਤਾਲੀ ਮਾਰੀ ਜਾਓ। ਇਕ ਅਰਸੇ ਵਿਚ ੯ ਅੰਗ ਖ਼ਾਲੀ ਦਾ ਦੱਸੋ, ਆਪਣੇ ਆਪ ਤਿੰਨ ਤਾਲ ਬਣ ਜਾਏਗਾ। ਹੇਠਲੇ ਨਕਸ਼ੇ ਨੂੰ ਦੇਖ ਕੇ ਯਾਦ ਕਰੋ :

| ਤਾਲੀ ਦੇਣੇ ਦੀ ਸਤਰ | ੨ | | | | ੩ | | | | ਖਾ: | | | | ੧ | | | |
|---|---|---|---|---|---|---|---|---|---|---|---|---|---|---|---|---|
| ਜੋੜੀ ਦੀ ਗਤ | ਨਾ | ਧੀ | ਧਿ | ਨਾ | ਨਾ | ਧੀ | ਧਿ | ਨਾ | ਤਾ | ਤੀ | ਤਿ | ਨਾ | ਨਾ | ਧੀ | ਧਿ | ਨਾ |
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |

ਤਿੰਨ ਤਾਲ ਦਾ ਗੁਰ ਦੂਸਰੇ ਉਪਰ ਹੁੰਦਾ ਹੈ। ਤਾਲੀ ਦੇ ਹਿਸਾਬ ਨਾਲ ਕੱਚੀਆਂ ਮਾਤ੍ਰਾਂ ਦੇ ਹਿਸਾਬ ਨਾਲ ਇਕ ਦਾ ਅੰਗ ਹੇਠਲੀ ਸਤਰ ਵਿਚ ਹੈ। ਇਸ ਕਾਇਦੇ ਨਾਲ ਤਿੰਨ ਤਾਲ ਨਾਲ ਗਤਿ ਅੱਠ ਮਾਤ੍ਰਾਂ ਚੰਗੀ ਤਰ੍ਹਾਂ ਯਾਦ ਕਰਨ ਨਾਲ ਕੁਲ ਤਾਲਾਂ ਦਾ ਦੇਖਣਾ ਆ ਜਾਵੇਗਾ। ਪਹਿਲੇ ੧੬ ਮਾਤ੍ਰਾਂ ਗਿਣਨੀਆਂ ਫੇਰ ਨੰਬਰ ੨ ਵਾਲੇ ਖ਼ਾਨੇ ਨੂੰ ਦੇਖ ਕੇ ਤਾਲ ਦੇਣਾ ਅਤੇ ਜ਼ਬਾਨ ਨਾਲ ੧੬ ਗਿਣਦੇ ਜਾਓ।

**ਅਰਸਾ**—ਅਰਸਾ ਉਸਨੂੰ ਕਹਿੰਦੇ ਹਨ ਜੋ ੧੬ ਮਾਤ੍ਰਾਂ ਗਿਣਕੇ ਮੁੱਕੇ, ਅਤੇ ਖ਼ਾਲੀ ਤੋਂ ਇਹ ਮਤਲਬ ਹੈ ਕਿ ਜਿਸ ਤਰ੍ਹਾਂ ਧੜਵਾਈ ਧਾਰਨਾਂ ਤੋਲ ਕੇ ਸੁੱਟਣ ਲਗਿਆਂ ੧, ੨, ੩ ਆਦਿ ਗਿਣਦਾ ਜਾਵੇ, ਇਸੇ ਤਰ੍ਹਾਂ ਖ਼ਾਲੀ ਨਾਲ ਪਤਾ ਲੱਗੇਗਾ ਕਿ ਇਹ ਸ਼ਬਦ ਤਿੰਨ ਤਾਰ ਕਿਤਨੇ ਅਰਸੇ ਵਿਚ ਆਇਆ। ਅੱਗੇ ਜੋ ਜੋ ਤਾਲ ਵਰਤੇ ਜਾਂਦੇ ਹਨ, ਨਕਸ਼ਾ ਦੇਖ ਕੇ ਯਾਦ ਕਰੋ। ਤਾਲ ਅਰ ਮਾਤ੍ਰਾਂ ਕੱਚੀਆਂ ਅਤੇ ਜੋੜੀ ਦੀ ਗਤ ਸਭ ਕੁਝ ਖੁਲਾਸਾ ਕਰਕੇ ਦਰਜ ਕਰ ਦਿੱਤਾ ਹੈ।

ਇਸ ਨਕਸ਼ੇ ਨਾਲ ਤਾਲ ਮਾਤ੍ਰਾਂ ਕੱਚੀਆਂ ਪੱਕੀਆਂ ਦੇਖੋ ਅਤੇ ਹਰ ਇਕ ਤਾਲ ਦਾ ਹਿਸਾਬ ਯਾਦ ਕਰੋ। ਹੱਥ ਨਾਲ ਤਾਲ ਜ਼ਬਾਨੀ ਮਾਤ੍ਰਾਂ ਤੇ ਗਤ ਜੋੜੀ ਦੀ ਯਾਦ ਕਰੋ।

## ਤਾਲ ਤਿੰਨ ਮਾਤ੍ਰਾਂ—ਸੋਲਾਂ ਆਨੇ ੧)

| | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|
| ਤਾਲੀ ਦੀ ਸਤਰ | ੨ | | | | ੩ | | | | ਖਾ: | | | | ੧ | | | | |
| ਜੋੜੀ ਦੀ ਗਤ | ਨਾ | ਧੀ | ਧਿ | ਨਾ | ਨਾ | ਧੀ | ਧਿ | ਨਾ | ਤਾ | ਤੀ | ਤਿ | ਨਾ | ਨਾ | ਧੀ | ਧਿ | ਨਾ | |
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ | |

## ਤਾਲ ਚਾਰ ਮਾਤ੍ਰਾਂ—੧੨ ਆਨੇ ।।।)

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਤਾਲੀ ਦੀ ਸਤਰ | | | ੪ | | | | ੧ | | | | ੨ | | ੩ | | |
| ਜੋੜੀ ਦੀ ਗਤ | | | ਧਾ | (ਤ੍ਰਿਕੜ) | ਧੀ | ਤਾ | ਧੀ | ਧੀ | ਤਾ | (ਤ੍ਰਿਕੜ) | ਤੀ | ਤਾ | ਤੀ | ਤੀ | |
| ਮਾਤ੍ਰਾਂ ਕੱਚੀਆਂ | | | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | |

## ਤਾਲ ਆਡਾ ਚੌਤਾਲਾ ਮਾਤ੍ਰਾ ੧੪ ਆਨੇ ।।।=)

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਤਾਲੀ ਦੀ ਸਤਰ | | ੪ | | ੧ | | | | ੨ | | | | ੩ | | | |
| ਜੋੜੀ ਦੀ ਗਤ | | ਧਾ | (ਤ੍ਰਿਕੜ) | ਧੀ | ਧੀ | ਧਾ | ਧਾ | ਤਿ | ਤਾ | ਧੀ | ਧੀ | ਧਾ | ਧਗ | ਧੱਤਾ | (ਤ੍ਰਿਕੜ) |
| ਮਾਤ੍ਰਾਂ ਕੱਚੀਆਂ | | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |

### ਤਾਲ ਧਮਾਰ ਜਾਂ ਚੰਚਲ ਵੀ ਕਹਿੰਦੇ ਹਨ, ੭ ਵਿਚ ਨਹੀਂ ੧੪ ਵਿਚ ਆਵੇਗਾ।

| ਤਾਲੀ ਦੇਣੇ ਦੀ ਸਤਰ | | ੧ | | | ੨ | | | | ਖਾ: | | | | ੩ | | | |
|---|---|---|---|---|---|---|---|---|---|---|---|---|---|---|---|---|
| ਗਤ ਜੋੜੀ ਦੀ | | ਧਾ | ਧੀ | | ਧਾ | ਕ | ਧੀ | | ਤਾ | ਤੀ | | ਤ | ਕ | ਤੀ | | |
| ਮਾਤ੍ਰਾਂ ਕੱਚੀਆਂ | | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | |

### ਤਾਲ ਅਸਵਾਰੀ ਮਾਤ੍ਰਾ ੧੫ ਆਨੇ ।||≡)

| ਤਾਲੀ ਦੇਣੇ ਦੀ ਸਤਰ | ੫ | | | ੧ | | | | ੨ | | | | ੩ | | ੪ | |
|---|---|---|---|---|---|---|---|---|---|---|---|---|---|---|---|
| ਗਤ ਜੋੜੀ ਦੀ | ਧੀ ਤਾਂ | ਧੀ | ਤਾਕ | ਤਿੱਟਾ | ਧੀ ਧੀ | ਧਾ ਧਗ | ਨਤਾ ਤ੍ਰਿਕੜ | ਤੀ | ਕਿੜ ਤੀ ਤੀ | ਤਾ (ਤ੍ਰਿਕੜ) | ਤੀਨਾ | ਤਿਟਾ | ਧੀ ਧੀ | ਧਾ ਧਗ | ਨਤਾ (ਤ੍ਰਿਕੜ) |
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ |

### ਤਾਲ ਝਪ ਜਿਸ ਨੂੰ ਥੱਬਾ ਵੀ ਕਹਿੰਦੇ ਹਨ ਮਾਤ੍ਰਾ ਦਸ ਆਨੇ ||=)

| ਤਾਲੀ ਦੇਣੇ ਦੀ ਸਤਰ | ੧ | | ੨ | | | | | ੩ | | | |
|---|---|---|---|---|---|---|---|---|---|---|---|
| ਗਤ ਜੋੜੀ ਦੀ | ਧਾ | ਤ੍ਰਿਕੜ | ਤਾ | ਧੀ | ਧੀ | ਤਾ | ਤ੍ਰਿਕੜ | ਤਾ | ਤੀ | ਤੀ | |
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ | ੯ | ੧੦ | |

### ਤਾਲ ਦਾਦਰਾ ਮਾਤ੍ਰਾ ੬ ਆਨੇ ।=) ਤਾਲ ਪਸਤੋ ਮਾਤ੍ਰਾ ੭ ਆਨੇ ।≡)

| ਤਾਲੀ ਦੀ ਸਤਰ | ੧ | | | ੨ | | | ਖਾ: | | | ੧ | | ੨ | |
|---|---|---|---|---|---|---|---|---|---|---|---|---|---|
| ਗਤਿ ਜੋੜੀ ਦੀ ਸਤਰ | ਧਾ | (ਤ੍ਰਿਕੜ) | ਤਾ | ਧਾ | ਦੀ | ਤਾ | ਤੀ | ਤਾ | ਕਾ | ਧੀ | ਧੀ | ਧਗ | (ਤ੍ਰਿਕੁੜ) |
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੧ | ੨ | ੩ | ੪ | ੫ | ੬ | ੭ |

### ਤਾਲ ਸੂਲ ਫ਼ਾਖ਼ਤਾ ਮਾਤ੍ਰਾ ੧੦ ਆਨੇ ॥=)

| ਤਾਲੀ ਦੀ ਸਤਰ | ੧ | | | | ੨ | | ੩ | | | | |
|---|---|---|---|---|---|---|---|---|---|---|---|
| ਗਤਿ ਜੋੜੀ ਦੀ ਸਤਰ | ਧਾ | ਤ੍ਰਿਕੜ | ਤਾ | ਧੀ | ਧੀ | ਤਾ | (ਤ੍ਰਿਕੜ) | ਤਾ | ਤੀ | ਤੀ | |
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ | ੯ | ੧੦ | |

### ਪਟ ਤਾਲ ਮਾਤ੍ਰਾ ੧੬ ਤਾਲ ਯਕਾ ਦੀ ਤਰ੍ਹਾਂ ਆਨੇ ਸੋਲਾਂ

| ਤਾਲੀ ਦੀ ਸਤਰ | ੧ | | | | ੨ | | | | ੩ | | | | ੪ | | | |
|---|---|---|---|---|---|---|---|---|---|---|---|---|---|---|---|---|
| ਗਤ ਜੋੜੀ ਦੀ ਸਤਰ | ਧਾ | ਤ੍ਰਿਕੜ | ਧੀ | ਧੀ | ਧਾ | ਧਾ | ਤਿ | ਟਾ | ਤਿ | ਨਾ | ਧੀ | ਧੀ | ਧਾ | ਧਗ | ਨਤਾ | ਤ੍ਰਿਕੜ |
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |

**ਨੋਟ ਜ਼ਰੂਰੀ**—ਤਿੰਨ ਤਾਲ ਦੇ ਅਰਸੇ ਵਿਚੋਂ ਜਦ ਲੈਅ ਚਲੰਤ ਹੋ ਜਾਵੇ ਤਾਂ ਸਿਵਾਏ ੧੬ ਮਾਤ੍ਰਾ ੮ ਦਾ ਅਰਸਾ ਗਿਣ ਲਿਆ ਜਾਵੇਗਾ, ਜਿਸਨੂੰ ਕਵਾਲੀ ਦੀ ਗਤਿ ਆਖਾਂਗੇ, ਹੇਠ ਖੁਲਾਸਾ ਲਿਖ ਦਿੱਤਾ ਹੈ।

**ਤਾਲ ਤਿੰਨ ਗਤਿ ਕਵਾਲੀ ਮਾਤ੍ਰਾ ੮ ਧਾਕ ਧਾਕ ਦੀ ਤਾਕ ਤਾਕ ਤੀ**

| ਤਾਲੀ ਦੀ ਸਤਰ | ੨ | | ੩ | | ਖਾ: | | ੧ | |
|---|---|---|---|---|---|---|---|---|
| ਗਤਿ ਜੋੜੀ ਦੀ ਕਵਾਲੀ | ਧਾ | ਦੀ | ਧਕ | ਦੀ | ਤਾ | ਤੀ | ਤਕ | ਤੀ |
| ਮਾਤ੍ਰਾਂ ੮ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ |

**ਨੋਟ**—ਇਸ ਤਿੰਨ ਤਾਲ ਵਿਚੋਂ ਇਕ ਹੋਰ ਹਿੱਸਾ ਵੀ ਨਿਕਲਿਆ ਹੈ ਜੋ ਬਹੁਤ ਚਲੰਤ ਲੈ ਵਿਚ ਤੁਰਤ ਆ ਜਾਂਦਾ ਹੈ, ਜਿਸਨੂੰ ਕਹਾਰਵਾ ਵੀ ਕਹਿੰਦੇ ਹਨ ਅਰ ਗਿੱਦਾ ਵੀ ਮਾਤ੍ਰਾਂ ੪ ਵਿਚ ਚਲਦਾ ਹੈ।

**ਤਾਲ ਗਿੱਦਾ ਹਿੱਸਾ ਤਿੰਨ ਤਾਲ ਮਾਤ੍ਰਾਂ ੪ ਆਨੇ।)**

| ਤਾਲ ਤਿੰਨ | ੨ | ੩ | ਖਾਲੀ | ੧ | |
|---|---|---|---|---|---|
| ਗਤਿ ਜੋੜੀ | ਨਸ | ਦਬ | ਨਸ | ਦੀ | |
| ਮਾਤ੍ਰਾਂ ਚਾਰ | ੧ | ੨ | ੩ | ੪ | |

ਨੋਟ—ਹਰ ਇਕ ਤਾਲ ਦੀਆਂ ਮਾਤ੍ਰਾਂ ਦੇਖ ਕੇ ਯਾਦ ਕਰੋ। ਸਾਰੇ ਪੁਸਤਕਾਂ ਵਿਚ ਇਹੋ ਹੀ ਹਿਸਾਬ ਜਾਵੇਗਾ। ਬਰਸਾਂ ਦੀ ਮਿਹਨਤ ਦਾ ਫਲ ਇਕ ਮਹੀਨੇ ਵਿਚ ਮਿਲ ਜਾਵੇਗਾ।

**ਪ੍ਰਸ਼ਨ**—੧. ਤਾਲ ਕਿਹੜਾ ਹੈ ? ੨. ਮੁਕਦਾ ਕਿਥੇ ਹੈ ? ੩. ਅਗਸੇ ਦਾ ਪਤਾ ਕਿਸ ਤਰ੍ਹਾਂ ਲੱਗੇ ? ੪. ਗੁਰ ਕਿਥੇ ਹੈ ਅਰ ਕੀ ਚੀਜ਼ ਹੁੰਦਾ ਹੈ ? ੫. ਜਿਹੜੀ ਤੁਕ ਦੋ ਵਾਰ ਵਜਾਉਣੀ ਹੋਵੇ ਉਸਦਾ ਕੀ ਨਿਸ਼ਾਨ ਹੈ ? ੬. ਮਾਤ੍ਰ ਅਰ ਸਰਗਮ ਦੇ ਨਾਲ ਕਿਸ ਤਰ੍ਹਾਂ ਵਜਾਉਣਾ ਹੈ, ਖੁਲਾਸਾ ਕਰਕੇ ਦੱਸੋ ?

**ਉੱਤਰ**—ਤਿੰਨ ਤਾਲ ੧੬ ਮਾਤ੍ਰ ਦਾ ਹੈ, ਚਾਰ ਤਾਲ ੧੨ ਮਾਤ੍ਰ ਦਾ ਹੈ ਅਰ ਦਾਦਰਾ ੬ ਮਾਤ੍ਰ ਦਾ ਹੈ, ਸੂਲ ਫ਼ਾਖ਼ਤਾ ੧੦ ਮਾਤ੍ਰ ਦਾ ਹੈ। ਜੋ ਤਾਲ ਜਿਤਨੀਆਂ ਮਾਤ੍ਰਾਂ ਦਾ ਹੋਵੇਗਾ ਉਸਦੇ ਉਤਨੇ ਹੀ ਖ਼ਾਨੇ ਹੋਣਗੇ। ਨਕਸ਼ਾ ਹੇਠਾਂ ਦੇਖੋ, ਖ਼ਾਨੇ ਗਿਣਨ ਨਾਲ ਤਾਲ ਮਲੂਮ ਹੋ ਜਾਵੇਗਾ:

## ਤਾਲ ਤਿੰਨ ਮਾਤ੍ਰਾ ੧੬ ਖ਼ਾਨੇ ੬

| ਖ਼ਾਨੇ ੧੬ ਮਾਤ੍ਰਾ | ੨ | | | | ੩ | | | | ਖਾ: | | | | ੧ | | | | |
|---|---|---|---|---|---|---|---|---|---|---|---|---|---|---|---|---|---|
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ | |

## ਚਾਰ ਤਾਲ ੧੨ ਮਾਤ੍ਰਾਂ ੧੨ ਖ਼ਾਨੇ ਹਨ

| ੧੨ ਖ਼ਾਨੇ, ਤਾਲ ੪ | ੪ | | | | ੧ | | | | ੨ | | ੩ | | |
|---|---|---|---|---|---|---|---|---|---|---|---|---|---|
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | |

## ਤਾਲ ਦਾਦਰਾ ਮਾਤ੍ਰਾਂ ੬ ਖ਼ਾਨੇ ੬

| ਖਾਨੇ ੬ ਦਾਦਰਾ | ੧ | | | ੨ | | |
|---|---|---|---|---|---|---|
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ |

## ਤਾਲ ਪਸ਼ਤੋ ਮਾਤ੍ਰਾਂ ੭ ਖ਼ਾਨੇ ੬

| ਖਾਨੇ ੭ ਪਸ਼ਤੋ | ਖਾ: | | | ੧ | | ੨ | |
|---|---|---|---|---|---|---|---|
| ਮਾਤ੍ਰਾਂ ਕੱਚੀਆਂ | ੧ | ੨ | ੩ | ੪ | ੫ | ੬ | ੭ |

ਜਿੰਨੇ ਖ਼ਾਨੇ ਗਿਣੋਂ ਮਾਤ੍ਰਾਂ ਦੇ ਹਿਸਾਬ ਨਾਲ ਉਹ ਤਾਲ ਖ਼ੁਦ ਸਮਝ ਲਵੋ। ਜਿਸ ਤਰ੍ਹਾਂ ਦਾਦਰੇ ਵਾਸਤੇ ੬ ਖ਼ਾਨੇ ਹਨ। ੧੨ ਖ਼ਾਨੇ ਹੋਣ ਤਾਂ ਚਾਰ ਤਾਲ, ੧੬ ਖ਼ਾਨੇ ਹੋਣ ਤਾਂ ਤਿੰਨ ਤਾਲ ਜਾਣੋ।

**ਜ਼ਰੂਰੀ ਨੋਟ**—ਰਾਗ ਤਾਲ ਸ਼ਬਦ ਵਾਸਤੇ ਚਾਰ ਸਤਰਾਂ ਹੋਣਗੀਆਂ, ਸ਼ਾਨ ਵਾਸਤੇ ਵੀ ਚਾਰ ਹੀ ਸਤਰਾਂ, ਅਰ ਅਲਾਪ ਵਾਸਤੇ ਦੋ ਸਤਰਾਂ।

# ਰਾਗ ਦਾ ਸੰਪੂਰਨ ਟਿੱਪਣ

ਪਿੱਛੇ ਅਸੀਂ ਸੁਰਾਂ ਦੇ ਹਿਸਾਬ 'ਤੇ ਨਿਸ਼ਾਨ ਦੱਸ ਆਏ ਹਾਂ। ਉਪਰ ਅਸਾਂ ਤਾਲ ਦੇ ਹਿਸਾਬ ਦੇ ਕਾਇਦੇ ਦੱਸੇ ਹਨ। ਹੁਣ ਅਸੀਂ ਦੋਹਾਂ ਨੂੰ ਇਕੱਠਿਆਂ ਵਰਤ ਕੇ ਸੰਪੂਰਨ ਟਿੱਪਣ ਦੱਸਦੇ ਹਾਂ ਜੋ ਅਸਾਂ ਨੇ ਰਾਗਾਂ ਦੀਆਂ ਗੀਤਾਂ ਨੂੰ ਲਿਖ ਕੇ ਪ੍ਰਗਟ ਕਰਨ ਲਈ ਨਵਾਂ ਢੰਗ ਕੱਢਿਆ ਹੈ।

ਇਸ ਕੰਮ ਵਾਸਤੇ ਅਸੀਂ ਇਕ ਐਸਾ ਨਕਸ਼ਾ ਤਜਵੀਜ਼ ਕੀਤਾ ਹੈ ਕਿ ਜਿਸ ਵਿਚ ਸੁਰ, ਤਾਰ, ਮਾਤਰਾਂ ਤੇ ਬੋਲ ਦੇ ਅੱਖਰ ਚਾਰੇ ਚੀਜ਼ਾਂ ਆ ਜਾਣ। ਬੋਲ ਦਾ ਨਕਸ਼ਾ ਦੇਣ ਤੋਂ ਪਹਿਲੇ ਅਸੀਂ ਹਰ ਰਾਗ ਦਾ ਅਲਾਪ ਦਿਆਂਗੇ। ਅਲਾਪ ਵਾਸਤੇ ੨ ਸਤਰਾਂ ਵਰਤਾਂਗੇ, ਫਿਰ ਅਫਸਰ ਰਾਗਾਂ ਦੇ ਨਿਸ਼ਾਨ ਦੱਸਾਂਗੇ, ਇਸ ਲਈ ਚਾਰ ਸਤਰਾਂ ਲਿਖਾਂਗੇ।

### ਸਾਰੇ ਨਿਸ਼ਾਨਾਂ ਦਾ—ਜੋ ਵਰਤਣੇ ਹਨ—ਵੇਰਵਾ

***ਉੱਤਰੀ ਸੁਰ ਦਾ ਨਿਸ਼ਾਨ**—ਇਹ ਸੁਰ ਦੇ ਅੱਖਰ ਦੇ ਉਪਰ ਹੋਵੇਗਾ ਜਿਹਾ (ਗ*)

**ਸੁਰ ਨਾਲ ਅੰਗ—ਜੀਕੂੰ (ਸ੧.)**। ਇਹ ਅੰਗ ਦੀ ਨਿਸ਼ਾਨੀ ਸਪਤਕਾਂ ਦਾ ਵੇਰਵਾ ਦੱਸੇਗੀ। ਜਿਸ ਸੁਰ ਦੇ ਸੱਜੇ ਪਾਸੇ ੧ ਅੰਗ ਹੋਵੇਗਾ, ਉਹ ਪਹਿਲੀ ਸਪਤਕ, ਜਿਸ ਪਰ ਕੋਈ ਨਾਂ ਹੋਊ ਉਹ ਵਿਚਲੀ ਤੇ ਜਿਸ ਦੇ ਨਾਲ ੩ ਹੋਊ ਉਹ ਤੀਸਰੀ ਸਪਤਕ।

**—:—ਲੰਬਾਣ ਦਾ ਨਿਸ਼ਾਨ**—ਜਿਸ ਖ਼ਾਨੇ ਵਿਚ ਇਹ ਹੋਵੇ, ਉਸ ਤੋਂ ਖੱਬੇ ਪਾਸੇ ਦੇ ਅੱਖਰ ਨੂੰ ਉਪਰਲੀਆਂ ਸੁਰਾਂ ਮੂਜਬ ਲੰਮਾ ਕਰੀ ਜਾਓ, ਹੇਠਲੀਆਂ ਮਾਤ੍ਰਾਂ ਮੂਜਬ ਸੁਰ ਜਾਰੀ ਰਹੇ, ਬੰਦ ਨਾ ਹੋਵੇ।

੦ਜਿੰਨਿਆਂ ਖ਼ਾਨਿਆਂ ਵਿਚ ਇਹ ਹੋਵੇ, ਉਨੇ ਖ਼ਾਨੇ ਤੇ ਉਨੀਆਂ ਮਾਤ੍ਰਾਂ ਚੁਪ ਰਹਿਣਾ।

॥ ਅਰਸੇ ਦਾ ਨਿਸ਼ਾਨ ਹੈ। ਇਹ ਗੇੜ ਤਾਰ ਦਾ ਪੂਰਾ ਆ ਗਿਆ, ਇਥੇ ਖਲੋ ਨਹੀਂ ਜਾਣਾ, ਅਗਲੇ ਅਰਸੇ ਨੂੰ ਨਾਲ ਹੀ ਫੜ ਲੈਣਾ।

‖ **ਦੁਬਾਰਾ ਵਜਾਣ ਦਾ ਨਿਸ਼ਾਨ**— ਜਿਸ ਟੁਕੜੇ ਦੇ ਪਹਿਲੇ ਤੇ ਪਿੱਛੇ ਇਹ ਨਿਸ਼ਾਨ ਹੋਵੇ, ਉਹ ਦੁਬਾਰਾ ਵਜਾਣਾ।

‖ ਮੁੱਕਣ ਦਾ ਨਿਸ਼ਾਨ ਹੈ। ਗੁਰ ਦੀ ਜਗ੍ਹਾ।

## (੧) ਰਾਗ ਆਸਾ

ਅਲਾਪ ਵਾਸਤੇ ਇਸ ਤਰ੍ਹਾਂ ਦੇਖੋ, ਦੋ ਸਤਰਾਂ ਲਿਖਿਆ ਕਰਾਂਗੇ।

| ਸਰਗਮ | ਸ | ਰ | ×<br>ਮਾ | ਪਾ | ਪਾ | ਪਾ | ×<br>ਮਾ | ਗ | ਰੇ | ਗ | ਰੇ | ਸ | ਸ | ਸਾ | ਰੇ | ਸਾ |
|---|---|---|---|---|---|---|---|---|---|---|---|---|---|---|---|---|
| ਅੰਗ | ੧ | ੧ | ੧ | ੪ | ੧ | ੧ | ੪ | ੧ | ੧ | ੧ | ੧ | ੧ | ੧ | ੧ | ੧ | ੧ |

**ਦੇਖੋ**—ਪਹਿਲੇ ਖ਼ਾਨੇ ਵਿਚ ਸਰਗਮ ਦਿੱਤੀ ਹੈ। ਦੂਜੇ ਖ਼ਾਨੇ ਵਿਚ ਸੁਰਾਂ ਦੇ ਲੰਮਾ ਕਰਨ ਵਾਸਤੇ ਅੰਗ ਦਿੱਤੇ ਹਨ, ਇਨ੍ਹਾਂ ਅੰਗਾਂ ਦੀ ਗਿਣਤੀ ਜਿੰਨਾ ਚਿਰ ਹਰੇਕ ਸੁਰ ਉੱਤੇ ਅਟਕ ਜਾਓ ਤੇ ਫੇਰ ਅੱਗੇ ਟੁਰੋ।

**੩ ਬੋਲ ਅਰਥਾਤ ਸ਼ਬਦ**—ਪਹਿਲੀ ਸਤਰ ਵਿਚ ਤਾਰ ਹੈ, ਦੂਸਰੀ ਵਿਚ ਸੁਰਾਂ ਹਨ, ਤੀਸਰੀ ਵਿਚ ਸ਼ਬਦ

ਦੇ ਅੱਖਰ ਹਨ, ਚੌਥੀ ਵਿਚ ਤਾਰ ਦੀਆਂ ਮਾਤਰਾਂ ਹਨ।

| ਤਾਲ ਦੀ ਸਤਰ | ੨ | | | | ੩ | | | | ਖਾ: | | | | ੧ | | | |
|---|---|---|---|---|---|---|---|---|---|---|---|---|---|---|---|---|
| ਸਰਗਮ ਦੀ ਸਤਰ | ਧਾ | -:- | ਪਾ | -:- | ਗਾ | ਰੇ | ਗ | ਪਾ | ਗਾ | -:- | ਰੇ | ਸਾ | ਰੇ | -:- | ਗਾ | -:- |
| ਸ਼ਬਦ ਵਾਲੀ ਸਤਰ | ਜਾ | -:- | ਨ | -:- | ਪ੍ਰ | ਭ | ਮੇ | ਰਾ | ਅੰ | -:- | ਤ | ਰ | ਜਾ | -:- | ਮੀ | -:- |
| ਮਾਤ੍ਰਾਂ ਕੱਚੀਆਂ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ |

## (੨) ਰਾਗ ਕਲਿਆਨ

ਸ਼ਾਨ ਜਾਂ ਲਹਰਾ—ਗੁਰ ਤੋਂ ਸ਼ੁਰੂ ਕਰਕੇ ਗੁਰ ਪਰ ਮੁਕਾਓ।

| ਤਾਲ ਦੀ ਸਤਰ | ੨ | | | ੩ | | | | | ਖਾ: | | | | ੧ | | | |
|---|---|---|---|---|---|---|---|---|---|---|---|---|---|---|---|---|
| ਸਰਗਮ | ਨੀ | -:- | -:- | *ਧ | ੩ ਸਾ | -:- | -:- | -:- | ਨੀ | -:- | -:- | *ਧ | ਧ | -:- | -:- | *ਮ |
| ਲਹਿਰਾਂ ਦੇ ਬੋਲ | ਏ | -:- | -:- | ਕ | ਦੋ | -:- | -:- | ਓ | ਤੀ | -:- | -:- | ਨ | ਚਾ | -:- | -:- | ਰ |
| ਮਾਤ੍ਰਾਂ ਕੱਚੀਆਂ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ |

ੴ ਸਤਿਗੁਰ ਪ੍ਰਸਾਦਿ॥

ਅੱਗੇ ਹੁਣ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਪਿੱਛੇ ਕਹੇ ਟਿੱਪਣ ਅਨੁਸਾਰ ਲਿਖਾਂਗੇ, ਜਿਸ ਦੁਆਰਾ ਹਰ ਸੱਜਣ ਆਪ ਹੀ ਉਹਨਾਂ ਨੂੰ ਗਾ ਵਜਾ ਸਕੇ। ਇਹ ਸ਼ਬਦ ਚੋਣਵੇਂ ਹਨ, ਰਾਗ ਵੀ ਚੋਣਵੇਂ ਹਨ, ਗੀਤਾਂ ਸਭ ਪੁਰਾਤਨ ਹਨ, ਕ੍ਰਮ ਉਪਰ ਕਿਹਾ ਹੀ ਹੈ। ਪਹਿਲੇ ਅਲਾਪ, ਫੇਰ ਅਕਸਰ ਸ਼ਾਨ, ਫੇਰ ਸ਼ਬਦ।

# ਰਾਗ ਆਸਾ

×

**ਅਲਾਪ ਸਰਗਮ—**ਇਸ ਸਰਗਮ ਵਿਚ ਰਾਜਾ ਉੱਤ੍ਰੀ (ਮ) ਅਤੇ ਵਜ਼ੀਰ ਸੁਰ ਚੜ੍ਹੀ (ਧ), ਦੀਵਾਨ ਸੁਰ ਖਾਸ (ਸ), ਰਾਗ ਸੰਪੂਰਨ ਹੈ।

×

ਖਾਸ ਸੁਰ:—ਸ ਰੇ ਗ ਮ ਪ ਧਾ ਨੀ

ਵਕਤ ਚਾਰ ਘੜੀ ਦੇ ਤੜਕੇ ਸੂਰਜ ਚੜ੍ਹਣ ਤਕ।

## ਅਲਾਪ

| ਜੋੜ (੧) | | ਸਾ | ਰੇ | ×<br>ਮ | ਪ | ਧਾ | ਪ | ×<br>ਮ | ਪਾ | ×<br>ਮ | ਗਾ | ਰੇ | ਗਾ | ਰੇ |
|---|---|---|---|---|---|---|---|---|---|---|---|---|---|---|
| | | ੧ | ੧ | ੪ | ੪ | ੧ | ੧ | ੧ | ੧ | ੩ | ੧ | ੧ | ੧ | ੧ |
| ਸਾ | ਸ | ਸ | ਗਾ | ਰੇ | ਸ | ਜੋੜ ੨ | | | | ਸ | ਰੇ | ×<br>ਮ | ਪ | ਧ |
| ੨ | ੧ | ੧ | ੧ | ੧ | ੨ | | | | | ੧ | ੧ | ੧ | ੧ | ੪ |

| ੩<br>ਸ | ਨੀ | ਧ | ਨੀ | ਧਾ | ਪ | ×<br>ਮ | ਪ | ਧ | ਪਾ | ਧਾ | ਪ | ×<br>ਮ |
|---|---|---|---|---|---|---|---|---|---|---|---|---|
| ੬ | ੧ | ੧ | ੧ | ੧ | ੩ | ੧ | ੪ | ੧ | ੧ | ੧ | ੧ | ੪ |

| ਗ | ਰੇ | ਗ | ਰੇ | ਸਾ | ਸ | ਸ | ਗ | ਰੇ | ਸਾ | ਜੋੜ ਤੀਜਾ |
|---|---|---|---|---|---|---|---|---|---|---|
| ੧ | ੧ | ੧ | ੧ | ੨ | ੧ | ੧ | ੧ | ੧ | ੨ | |

| ਸ | ਰੇ | *<br>ਗਾ | ×<br>ਮ | ਪ | ਧ | ੩<br>ਸ | ੩<br>ਰੇ | ੩<br>ਸ | ੩<br>ਗ | ੩<br>ਰੇ | ੩<br>ਸ | ਨੀ |
|---|---|---|---|---|---|---|---|---|---|---|---|---|
| ੧ | ੧ | ੧ | ੧ | ੧ | ੧ | ੬ | ੧ | ੧ | ੧ | ੧ | ੬ | ੧ |

| | ਧਾ | ੩<br>ਸ | ਨੀ | ਧਾ | ਪ | ×<br>ਮ | ਪ | ਧ | ਪ | ×<br>ਮ | ਗ | ਰੇ | ਗ | |
|---|---|---|---|---|---|---|---|---|---|---|---|---|---|---|
| | ੧ | ੪ | ੧ | ੧ | ੨ | ੧ | ੪ | ੧ | ੧ | ੨ | ੨ | ੨ | ੧ | |

| | ਰੇ | ਸ | ਸ | ਰੇ | ×<br>ਮ | ਪ | ਧਾ | ਪਾ | ×<br>ਮ | ਗ | ਰੇ | ਗ | ਰੇ | |
|---|---|---|---|---|---|---|---|---|---|---|---|---|---|---|
| | ੧ | ੨ | ੧ | ੧ | ੧ | ੧ | ੪ | ੨ | ੨ | ੧ | ੧ | ੧ | ੧ | |

| | ਸ | ਸ | ਸ | ਗ | ਰੇ | ਸਾ | ਅਲਾਪ ਤਿੰਨ ਜੋੜ ਵਿਚ |
|---|---|---|---|---|---|---|---|
| | ੨ | ੧ | ੧ | ੧ | ੧ | ੨ | ਸਮਾਪਤ ਹੋਇਆ |

ਅੱਗੇ ਆਸਾ ਰਾਗ ਦਾ ਸ਼ਾਨ ਜਿਸ ਨੂੰ ਲਹਿਰਾ ਵੀ ਕਹਿੰਦੇ ਹਨ। ਤਾਲ ੩ ਮਾਤ੍ਰਾਂ ੧੬, ਲੈ ਧੀਮੀਂ, ਗੁਰ ਤੋਂ ਸ਼ੁਰੂ ਕਰਕੇ ਗੁਰ 'ਤੇ ਹੀ ਮੁੱਕੇ, ਵਕਤ ਅਰ ਸੁਰ ਅਲਾਪ ਵਿਚ ਦੇਖੋ।

| ਤਾਲ ਦੇਣ ਦੀ ਸਤਰ | ੨ | | | | ੩ | | | | ਖਾ: | | | | ੧ | | | |
|---|---|---|---|---|---|---|---|---|---|---|---|---|---|---|---|---|
| ਸਰਗਮ | ਸਾ ਰੇ | ×<br>ਮ | –:– | ਪ | ਪ ਧ | ੩<br>ਸ | –:– | ਨੀ | ਧ | ਪਾ | ਧਾ | ਪਾ | ×<br>ਮ | ਗ | ਰੇ | ਸ |
| ਲਹਿਰਾਂ ਦੇ ਬੋਲ | ਏ | –:– | –:– | ਕ | ਦੋ | –:– | –:– | ਓ | ਤੀ | –:– | –:– | ਨ | ਚਾ | –:– | –:– | ਰ |
| ਮਾਤ੍ਰਾਂ ਕੱਚੀਆਂ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ |

| | ੨ | | | | ੩ | | | | ਖਾ: | | | | ੧ | | | |
|---|---|---|---|---|---|---|---|---|---|---|---|---|---|---|---|---|
| | ੩<br>ਰੇ | ੩<br>ਸ | ੩<br>ਗ | ੩<br>ਰੇ | ੩<br>ਸ | ਨੀ | ਧਾ | ਪਾ | ਧਾ | ਪਾ | ਧਾ | ਪਾ | ×<br>ਮਾ | ਗਾ | ਰੇ | ਸਾ |
| | ਏ | –:– | –:– | ਕ | ਦੋ | –:– | –:– | ਓ | ੧ | ੧ | ੧ | ੧ | ੧ | ੧ | ੧ | ੧ |
| | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ |

ਅੱਗੇ ਗੁਰ ਤੋਂ ਉਠ ਕੇ ਤਾਨ ਇਕ ਅਰਸਾ ਦੀ :—

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ੨ | | | | ੩ | | | | ਖਾ: | | | | ੧ | | | |
| | ਸ | ਰੇ | ×<br>ਮਾ | ਪਾ | ਧ | ੩<br>ਸ | -:- | ਨੀ | ਧਾ | ਪਾ | ×<br>ਮ | ਗ | ਰੇ | ਗ | ਰੇ | ਸਾ |
| | ਏ | -:- | -:- | ਕ | ਦੋ | -:- | -:- | ਓ | ਤੀ | -:- | -:- | ਨ | ਚਾ | -:- | -:- | ਰ |
| | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ | ੧ |

ਅੱਗੇ ਨਗਮਾ ਵਜਾ ਕੇ ਫਿਰ ਸ਼ਬਦ ਪੜ੍ਹਨਾ ਸ਼ੁਰੂ ਕਰੋ।

ਰਾਗ ਆਸਾ ਤਾਲ ੩ ਮਾਤ੍ਰਾਂ ੮ ਗਤ ਕਵਾਲੀ ਵਿਚ ਗਿਣਿਆ ਗਿਆ ਹੈ। ਸੁਰ ਅਰ ਵਕਤ ਅਲਾਪ ਵਿਚ ਦੇਖੋ। ਅੱਗੇ ਲੈ ਧੀਮੀਂ, ਆ ਕਾ ਮੁਕਾਮ 'ਜਿਉਂ ਜਾਨੋ ਤਾਰ' ਹੈ। ਸੁਰ ਖਾਸ :—

ਸਾ ਰੇ ਗ ਮ ਪ ਧ ਨੀ

ਸ਼ਬਦ :—

**ਕੁਚਿਲ ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥੧॥ ਰਹਾਉ ॥**
**ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲਿ ਧਾਰ ॥੧॥**
**ਜਾਪ ਤਾਪ ਨੇਮ ਸੁਚਿ ਸੰਜਮਿ ਨਾਹੀ ਇਨ ਬਿਧੇ ਛੁਟਕਾਰ ॥**
**ਗਰਤ ਘੋਰ ਅੰਧ ਤੇ ਕਾਢਹੁ ਪ੍ਰਭੁ ਨਾਨਕ ਨਦਰਿ ਨਿਹਾਰਿ ॥੨॥੮॥੧੯॥**

| ਤਾਲੀ ਦੀ ਸਤਰ | ੨ | | ੩ | | ਖਾ: | | ੧ | | | ੨ | | ੩ | | ਖਾ: | | ੧ | |
|---|---|---|---|---|---|---|---|---|---|---|---|---|---|---|---|---|---|
| ਸਰਗਮ | ੩<br>ਸ | ਨੀ | ਧਾ | ਰੇ | ×<br>ਮ— | ਪ | ਧਾ ਪ | ਧ | | ੩<br>ਸ | ਨੀ | ਧ | ਧ ਪ | ×<br>ਮ | ਪ | ਧ ਪ | ਧਾ |
| ਸ਼ਬਦ ਦੀ ਸਤਰ | ਤਾ | -:- | ਰ | ਜਿਉ | ਜਾ— | ਨੇ | ਹਿ ਤਿ | ਓ | | ਤਾ | -:- | ਰ | ਜਿਉ | ਜਾ | ਨੇ | ਹਿਤਿ | ਓ |
| ਮਾਤ੍ਰਾਂ ਕੱਚੀਆਂ | ੧ | ੧ | ੧ | ੧ | ੧ | ੧ | ੧ | ੧ | | ੧ | ੧ | ੧ | ੧ | ੧ | ੧ | ੧ | ੧ |

| | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|
| | ੨ | | ੩ | | ਖਾ: | | ੧ | | | ੨ | | ੩ | | ਖਾ: | | | |
| | ੩<br>ਧ | -:- | -:- | ਨੀ | ਧਾ | ਪ ਧ | ਪ | ਧ | | ×<br>ਮ | ×<br>ਗਰੇ | ਸ | ਰੇ | ×<br>ਮਾ | ਪ | ਧ ਪ | ਧਾ |
| | ਤਾ | -:- | -:- | ਰ | ਸੁ | ਆ | ਮੀ | | | ਜੀ | -:- | -:- | ਜਿਓ | ਜਾ | ਨ | ਹਿ ਤਿ | ਓ |
| | ੧ | ੧ | ੧ | ੧ | ੧ | ੧ | ੧ | ੧ | | ੧ | ੧ | ੧ | ੧ | ੧ | ੧ | ੧ | ੧ |

|  | ੨ |  | ੩ |  | ਖਾ: |  | ੧ |  |  | ੨ |  | ੩ |  | ਖਾ: |  | ੧ |  |
|---|---|---|---|---|---|---|---|---|---|---|---|---|---|---|---|---|---|
|  | ੩<br>ਸ | -:- | -:- | ਪ<br>੨ | ਧ | ੩<br>ਸ | ੩<br>ਸ | -:- |  | ੩<br>ਸ | -:- | -:- | ਧ | ੩<br>ਸ<br>੨ | ੩ ੩<br>ਰੇ ਸ | ੩<br>ਗ | ਰੇ |
|  | ਤਾ | -:- | -:- | ਕੁਚ | ਲ | ਕ | ਠੋ | -:- |  | ਰ | -:- | -:- | ਕ | ਪਟ | ਕਾ— | ਮੀ | — |
|  | ੧ | ੧ | ੧ | ੧ | ੧ | ੧ | ੧ | ੧ |  | ੧ | ੧ | ੧ | ੧ | ੧ | ੧ | ੧ | ੧ |

|  | ੨ |  | ੩ |  | ਖਾ: |  | ੧ |  |  | ੨ |  |
|---|---|---|---|---|---|---|---|---|---|---|---|
|  | ੩<br>ਸ | ਨੀ | ਧਾ | ਧ ਪ | ×<br>ਮ | ਪਾ | ਧ ਪ | ਧਾ |  | ੩<br>ਸ |  |
|  | ਜੀ | -:- | -:- | ਜਿਓ | ਜਾ | ਨ | ਹਿ ਤਿ | ਓ |  | ਤ | ਗੁਰ ਪਰ ਮੁਕਾਓ। |
|  | ੧ | ੧ | ੧ | ੧ | ੧ | ੧ | ੧ | ੧ |  | ੧ |  |

ਅੰਤਰਾ—

'ਕੁਚਿਲ ਕਠੋਰ ਕਪਟ ਕਾਮੀ॥' ਪਰ ਤੋਂ ਉਠੋ। ਜਿਸ ਤਰ੍ਹਾਂ ਇਹ ਸਾਰੀ ਤੁਕ ਵਾਜੇ ਵਿਚ ਵਜਾਉਣੀ ਲਿਖੀ ਹੈ ਉਸੀ ਤਰ੍ਹਾਂ ਬਾਕੀ ਸਾਰੀਆਂ ਤੁਕਾਂ ਵਜਾਓ।

**ਤੂ ਸਮਰਥ ਸਰਨਿ ਜੋਗੁ ਤੂ ਰਾਖਹਿ ਅਪਨੀ ਕਲਿ ਧਾਰ॥**

'ਕੁਚਲ ਕਠੋਰ.....' ਪਰ ਵਜਾਓ :—'ਜਿਉ ਜਾਨਹਿ ਤਿਉ ਤਾਰਿ॥'

ਫਿਰ ਦੋਬਾਰਾ "ਜਿਉ ਜਾਨਹਿ ਤਿਉ ਤਾਰ" ਪਰ ਅਸਥਾਈ ਵਾਲਾ ਵਜਾਓ। ਬਾਕੀ ਚਾਰ ਤੁਕਾਂ ਇਸੇ ਤਰ੍ਹਾਂ ਵਜਾਓ।

ਅੱਗੇ ਆਸਾ ਦੀ ਵਾਰ ਲਗਾਉਣ ਦਾ ਕਾਇਦਾ ਲਿਖਿਆ ਜਾਂਦਾ ਹੈ :—

ਪਹਿਲੇ ਛੱਕੇ ਦੀ ਪਉੜੀ ਪਰ ੨੪ ਪਉੜੀ ਪਰ ੨੪ ਪਉੜੀਆਂ ਛੱਕੇ ਦੀਆਂ ਵਜਾਓ।

ਪਹਿਲੇ ਸਲੋਕ ਦੀ ਪਉੜੀ ਪਰ ੨੪ ਸਲੋਕ ਪੜ੍ਹੋ ਤੇ ਵਜਾਓ।

ਪਹਿਲੀ ਪਉੜੀ ਆਸਾ ਦੀ ਵਾਰ ਪਰ ੨੪ ਪਉੜੀਆਂ ਵਜਾਓ ਗਾਓ।

ਆਸਾ ਦੀ ਵਾਰ ਪਿਛਲੀ ਰਾਤ ਚੌਥੇ ਪਹਿਰ ਰਾਤ ਦੇ ੩ ਵਜੇ ਸ਼ੁਰੂ ਕਰੋ। ਪਹਿਲਾਂ ਪਹਿਲਾ ਛੱਕਾ, ਪਹਿਲਾ ਸਲੋਕ ਤੇ ਪਹਿਲੀ ਪਉੜੀ ਵਾਜੇ ਵਿਚ ਵਜਾ ਕੇ ਗਾਇਨ ਕਰੋ। ਫਿਰ ਅਖ਼ੀਰ ਵਿਚ ਪਉੜੀ ਜ਼ਬਾਨੀ ਪੜ੍ਹੋ। "ਆਪੀਨੈ ਆਪ ਸਾਜਿਓ" ਇਹ ਸਾਰੀ ਪਉੜੀ ਜ਼ਬਾਨੀ ਪੜ੍ਹੋ।

੧—ਪਹਿਲਾਂ ਛੱਕਾ ਲਗਾਓ :—

ਰਾਗ ਰਾਮਕਲੀ, ਤਾਲ ਦਾਦਰਾ, ਮਾਤ੍ਰਾ ੬, ਲੈ ਧੀਮੀਂ, ਆ ਦਾ ਮੁਕਾਮ "ਮੈਂ ਵਾਰੀ ਰਾਮ (ਰਾਜਾ)" ਦੇ ਪਿਛੋਂ ਹੈ।

× × ×

ਵਕਤ ਪਿਛਲੀ ਰਾਤ। ਸੁਰ ਖਾਸ—ਸ ਰੇ ਗ ਮਾ ਪਾ ਧਾ ਨੀ

**ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥**
**ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥**
**ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥**
**ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥੨॥**

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ॥

ਗੁਰਮਤਿ ਸੰਗੀਤ ਪਰ ਹੁਣ ਤੀਕ ਮਿਲੀ ਖੋਜ ਦਾ

## ਭਾਗ ਚੌਥਾ

# ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਦੀ ਖੋਜ

ਇਸ ਵਿਚ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਰਾਗਾਂ ਪਰ ਡਾਕਟਰ ਸਾਹਿਬ ਜੀ ਦੀ ਵਿਦਵਤਾ-ਭਰੀ ਖੋਜ ਹੈ ਤੇ ਨੌਂ ਧੁਨਾਂ ਦੀਆਂ ਵਾਰਾਂ ਦਾ ਸਵਿਸਥਾਰ ਵਰਣਨ ਹੈ। ਇਹਦੇ ਨਾਲ ਹਰੇਕ ਵਾਰ ਦੇ ਫੁੱਟਨੋਟ ਵਿਚ ਵਜਾਉਣ ਦਾ ਢੰਗ ਮਾਸਟਰ ਪ੍ਰੇਮ ਸਿੰਘ ਵਾਲਾ ਦਿੱਤਾ ਹੈ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥

# ਬਾਣੀ ਬਿਉਰੇ ਦੀ ਉਥਾਨਕਾ*

ਪਹਿਲੇ ਪਹਿਲ ਸ੍ਰੀ ਗੁਰੂ ਅਰਜਨ ਦੇਵ ਸ੍ਵਾਮੀ ਪੰਚਮ ਪਾਤਸ਼ਾਹ ਜੀ ਨੇ ਸਿੱਖ ਸੰਗਤ ਦੇ ਉੱਧਾਰ ਲਈ ਨਾਮ ਦੇ ਜਹਾਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੰਮਤ ੧੬੬੦ ਬਿਕ੍ਰਮੀ ਵਿਚ ਆਰੰਭੀ। ਇਸ ਵਿਚ ਸ੍ਰੀ ਮੁਖਵਾਕ ਬਾਣੀ ਪਹਿਲੇ ਪਾਤਸ਼ਾਹ, ਦੂਜੇ ਪਾਤਸ਼ਾਹ, ਤੀਜੇ ਅਤੇ ਚੌਥੇ ਪਾਤਸ਼ਾਹ ਜੀ ਦੀ (ਜੋ ਬਾਵਾ ਸਹੰਸਰ ਰਾਮ ਜੀ ਦੇ ਹੱਥਾਂ ਦੀ ਲਿਖੀ ਹੋਈ ਸੀ ਅਤੇ ਸ੍ਰੀ ਗੁਰੂ ਅਮਰ ਦੇਵ ਜੀ ਦੇ ਸਪੁਤ੍ਰ ਬਾਬਾ ਮੋਹਨ ਜੀ ਦੀ ਇਕੱਤਰ ਕੀਤੀ ਹੋਈ ਸੀ) ਗੋਵਿੰਦਵਾਲੋਂ ਲਿਆ ਕੇ ਤੇ ਗੁਰੂ ਸਾਹਿਬਾਂ ਦੀ ਹੋਰ ਬਾਣੀ ਅਤੇ ਆਪਣੀ ਸ੍ਰੀ ਮੁਖਵਾਕ ਉਚਰੀ ਹੋਈ ਅਤੇ ਕਈ ਇਕ ਭਗਤਾਂ ਦੀ ਬਾਣੀ ਜੋ ਆਪਣੀ ਬਾਣੀ ਦੇ ਅਨੁਕੂਲ ਸੀ, ਸਾਰੀ ਬੀੜ ਵਿਚ ਰੱਖੀ। ਇਸ ਆਦਿ ਬੀੜ ਦੇ ਲਿਖਾਰੀ ਭਾਈ ਗੁਰਦਾਸ ਜੀ ਭੱਲੇ ਸਨ। ਰਾਮ ਦਾਸ ਪੁਰੇ ਦੇ ਦੱਖਣ ਦਿਸ਼ਾ ਵੱਲ ਰਾਮਸਰ ਨਾਮੀ ਅਸਥਾਨ ਪੁਰ ਬੈਠ ਕੇ ਇਸੇ ਕਾਰਜ ਨੂੰ ਨਿਭਾਇਆ। ਫਿਰ ਭਾਈ ਬੰਨੋ ਜੀ ਮਾਂਗਟਾ ਵਾਲੇ ਨੂੰ ਆਗਿਆ ਹੋਈ ਕਿ ਲਾਹੌਰੋਂ ਜਾ ਕੇ ਜਿਲਦ ਬੰਨ੍ਹਵਾਇ ਲਿਆਓ। ਇਸ ਪਰ ਭਾਈ ਬੰਨੋ ਨੇ ਹੱਥ ਜੋੜ ਕੇ ਅਦਬ ਨਾਲ ਬੇਨਤੀ ਕੀਤੀ ਸੱਚੇ ਪਾਤਸ਼ਾਹ! ਤੇਰੀਆਂ ਸਿੱਖ ਸੰਗਤਾਂ ਇਸ ਪਵਿੱਤਰ ਬੀੜ ਦੇ ਦਰਸ਼ਨ ਦੀਆਂ ਪਿਆਸੀਆਂ ਹਨ ਤੇ ਅਧੀਨਗੀ ਨਾਲ ਬੇਨਤੀ ਕਰਦੀਆਂ ਹਨ ਕਿ ਇਕ ਵਾਰ ਮਾਂਗਟਾਂ ਵਿਚ ਦਰਸ਼ਨ ਦੀ ਆਗਿਆ ਬਖ਼ਸ਼ੋ। ਇਸ ਵੇਲੇ ਲਾਹੌਰ ਤਕ ਜਾਣ ਦਾ ਤਾਂ ਆਵੱਸ਼ਕ ਕਾਰਜ ਹੈ ਹੀ ਅਤੇ ਮਾਂਗਟ ਅੱਗੋਂ ਬਹੁਤ ਨੇੜੇ ਹੈ। ਇਸ ਪਰ ਬਚਨ ਹੋਇਆ ਕਿ ਅਜੇ ਤਕ ਦੂਜਾ ਉਤਾਰਾ ਨਹੀਂ ਹੋਇਆ ਅਤੇ ਸੰਗਤਾਂ ਦੂਰੋਂ ਦੂਰੋਂ ਦਰਸ਼ਨ ਲਈ ਆ ਰਹੀਆਂ ਹਨ ਤੇ ਤੁਹਾਡੇ ਜਿਹੇ ਪ੍ਰੇਮੀਆਂ ਦਾ ਬਚਨ ਵੀ ਨਹੀਂ ਮੋੜਿਆ ਜਾਂਦਾ, ਤੁਸੀਂ ਕੇਵਲ ਇਕੋ ਰਾਤ ਮਾਂਗਟਾਂ ਵਿਚ ਰਹਿਕੇ, ਸੰਗਤਾਂ ਨੂੰ ਦਰਸ਼ਨ ਕਰਾ ਕੇ, ਪ੍ਰਸੰਨ ਕਰਕੇ, ਜਿਲਦ ਬੰਨ੍ਹਵਾ ਕੇ ਪਰਤ ਆਵਣਾ।

ਮਹਾਰਾਜ ਦੇ ਇਸ ਹੁਕਮ ਅਨੁਸਾਰ ਭਾਈ ਬੰਨੋ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਾਲਕੀ ਵਿਚ ਪਧਰਾਇਕੇ ਪੱਛੋਂ ਰੁੱਖ ਟੁਰ ਪਏ। ਕੋਹ ਦੋ ਕੋਹਾਂ ਤੇ ਜਾ ਕੇ ਡੇਰਾ ਕਰ ਦਿੱਤਾ ਅਤੇ ਜਿੰਨੇ ਕੁ ਸੰਗੀ ਲਿਖਾਰੀ ਸਨ ਸਭਨਾਂ ਅੱਗੇ ਕਾਗਤ ਕਲਮ ਦਵਾਤ ਸੈਂਚੀਆਂ ਰੱਖ ਦਿੱਤੀਆਂ; ਓਹਨਾਂ ਪਾਸੋਂ ਵੀ ਜਿੰਨੀ ਕੁ ਹਿੰਮਤ ਹੋ ਸਕੀ, ਸੰਧਿਆ ਤਾਈਂ ਲਿਖਦੇ ਰਹੇ। ਰਾਤ ਨੂੰ ਪ੍ਰਸ਼ਾਦ ਪਾਣੀ ਛੱਕ ਕੇ ਬਿਸ੍ਰਾਮ ਕੀਤਾ, ਅੰਮ੍ਰਿਤ ਵੇਲੇ ਉਠ ਕੇ ਕੂਚ ਕਰ ਦਿੱਤਾ, ਕੋਹ ਦੋ ਕੋਹਾਂ 'ਤੇ ਜਾ ਕੇ ਡੇਰੇ ਲਾ ਦਿੱਤੇ ਅਤੇ ਲਿਖਾਰੀਆਂ ਨੇ ਆਪਣੀ ਨੇਮ ਦੀ ਕਿਰਤ ਸੰਭਾਲੀ। ਇਕੁਰ ਹੀ ਕੋਹ ਦੋ ਕੋਹੀਂ ਰੋਜ਼ ਤੰਬੂ ਗਡਦੇ ਸਵੇਰ ਤੋਂ ਸੰਧਿਆ ਤਕ ਉਤਾਰਾ ਕਰਦੇ ਹੋਏ ਤੁਰੇ ਗਏ। ਬਹੁਤੇ ਲਿਖਣ ਵਾਲਿਆਂ ਦੇ ਹੋਣੇ ਕਰਕੇ ਮਾਂਗਟਾਂ ਤਾਈਂ ਦੂਜਾ ਉਤਾਰਾ ਹੋ ਗਿਆ। ਭਾਈ ਜੀ ਨੇ ਮਾਂਗਟਾਂ ਵਿਚ ਹੁਕਮ ਅਨੁਸਾਰ ਇਕੋ ਰਾਤ ਨਿਵਾਸ ਕੀਤਾ। ਸਿੱਖ ਸੰਗਤਾ ਨੂੰ ਦਰਸ਼ਨ ਕਰਾ ਕੇ ਫਿਰ ਲਾਹੌਰ ਪੁੱਜੇ। ਇਥੇ ਜਿਲਦ ਕਰਾਉਣੀ ਦਿੱਤੀ ਤਾਂ ਕਹਿੰਦੇ ਹਨ ਕਿ ਲਾਹੌਰ ਦੀ ਸੰਗਤ ਨੇ ਹਿੰਮਤ ਕਰਕੇ ਥੋੜ੍ਹੇ ਹੀ ਦਿਨਾਂ ਵਿਚ ਉਤਾਰਾ ਕਰ ਲਿਆ ਅਤੇ ਇਹ ਵੀ ਕਹਿੰਦੇ ਹਨ ਕਿ ਇਕ ਸਲੋਕ ਹੋਰ ਵਿਚ ਲਿਖ ਲਿਆ†।

* *ਇਹ ਰਚਨਾ ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਦੀ ਹੈ ਜੋ ਡਾਕਟਰ ਬਲਬੀਰ ਸਿੰਘ ਜੀ ਦੀ ਆਗਿਆ ਲੈ ਕੇ ਛਾਪੀ ਗਈ ਹੈ।*

† *ਇਹ ਉਤਾਰਾ ਭਾਈ ਬੰਨੋ ਦੀ ਬੀੜ ਤੋਂ ਹੋਇਆ ਸਹੀ ਹੁੰਦਾ ਹੈ।*

ਸਲੋਕ :—

**ਧਰ ਅੰਬਰ ਵਿਚ ਵੇਲੜੀ ਤਹ ਲਾਲ ਸੁਗੰਧਾ ਬੂਲ।**
**ਆਖਰ ਇਕ ਨ ਆਇਓ ਨਾਨਕ ਨਹੀਂ ਕਬੂਲ॥**

ਜਦ ਭਾਈ ਬੰਨੋ ਸ੍ਰੀ ਅੰਮ੍ਰਿਤਸਰ ਜੀ ਪੁੱਜੇ ਤਾਂ ਗੁਰੂ ਜੀ ਨੇ ਦੋ ਜਿਲਦਾਂ ਦੇਖ ਕੇ ਅਤੇ ਦੇਰੀ ਲੱਗਣੇ ਦੇ ਕਾਰਨ ਪੁੱਛੇ, ਤਿਸ ਪਰ ਭਾਈ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ:

ਸੱਚੇ ਪਾਤਸ਼ਾਹ! ਇਹ ਸੇਵਾ ਰਾਹ ਵਿਚ ਤੇਰੀਆਂ ਸੰਗਤਾਂ ਨੇ ਕੀਤੀ ਹੈ ਜੋ ਦੂਜਾ ਉਤਾਰਾ ਹੋ ਗਿਆ ਹੈ।

ਜਦ ਗੁਰੂ ਜੀ ਨੇ ਪ੍ਰਕਾਸ਼ ਕਰਕੇ ਦੇਖਿਆ ਤਾਂ ਦੂਜੀ ਬੀੜ ਵਿਚ ਮੁਦਾਵਣੀ ਤੋਂ ਅੱਗੇ ਤੇ ਰਾਗ ਮਾਲਾ ਤੋਂ ਪਹਿਲੇ ਬਾਇ ਆਤਸ, ਰਤਨ ਮਾਲਾ, ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ, ਜਿਤ ਦਰ ਲੱਖ ਮੁਹੰਮਦਾ ਆਦਿਕ ਬਾਣੀ ਵਾਧੂ ਲਿਖੀ ਹੈ ਅਤੇ ਵਿਚ ਵੀ 'ਰੁਣ ਝੁਜਨੜਾ' 'ਰੇ ਮਨ ਤਜ ਬੇਮੁਖਨ ਕੋ ਸੰਗ', ਆਦਿਕ ਸਾਰੇ ਸ਼ਬਦ ਲਿਖੇ ਹਨ। ਇਹ ਵਿਸ਼ੇਸ਼ ਬਾਣੀਆਂ ਲਿਖੀਆਂ ਦੇਖ ਕੇ ਬਚਨ ਹੋਇਆ, ਜਿਸਨੂੰ ਸੰਪ੍ਰਦਾਵੀ ਇਸ ਭਾਵ ਵਿਚ ਪ੍ਰਗਟ ਕਰਦੇ ਹਨ :—ਇਹ ਮੁੰਦਾਵਣੀ ਤੋਂ ਅੱਗੇ ਤੇ ਰਾਗ ਮਾਲਾ ਤੋਂ ਪਹਿਲੇ ਤੁਸਾਂ ਵਾਧੂ ਬਾਣੀ ਆਪਣੀ ਮਰਜ਼ੀ ਨਾਲ ਲਿਖੀ ਹੈ, ਇਸ ਲਈ ਇਹ ਖਾਰੀ ਬੀੜ ਹੋਵੇਗੀ ਅਤੇ ਤੇਰੀ ਸੰਤਾਨ ਪਾਸ ਰਹੇ*, ਪਰੰਤੂ ਪਹਿਲੀ ਬੀੜ ਵਿਚ ਇਹ ਵਾਧੂ ਬਾਣੀ ਹੁਣ ਨਹੀਂ ਚੜ੍ਹੇਗੀ, ਹੋਰ ਬਾਣੀ ਸਿਰਫ ਇਕ ਮਰਦ ਦੀ ਚੜ੍ਹੇਗੀ ਜੋ ਧਰਮ ਵਾਸਤੇ ਆਪਣੇ ਸਿਰ ਦੀ ਪਰਵਾਹ ਨਹੀਂ ਕਰੇਗਾ, ਅਸਾਂ ਓਸੇ ਲਈ ਪੱਤਰੇ ਕੋਰੇ ਛੱਡੇ ਹਨ। ਭਾਈ ਜੀ! ਤੁਹਾਡੇ ਇਸ ਉਤਾਰੇ ਕਰਨ ਤੋਂ ਕਰਤਾਰ ਦੀ ਇਹ ਮਰਜ਼ੀ ਪ੍ਰਤੀਤ ਹੁੰਦੀ ਹੈ ਕਿ ਗੁਰਸਿੱਖਾਂ ਦੇ ਘਰ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਰਾਜਣਗੇ।

ਸੋ ਇਸ ਵਾਧੂ ਬਾਣੀ ਦੇ ਕੋਈ ੬੩ ਤ੍ਰੇਹਠ ਕੁ ਸ਼ਬਦ ਹੋਣਗੇ ਜੋ ਉਸੇ ਬੀੜ ਵਿਚ ਦਰਜ ਰਹੇ, ਪਹਿਲੀ ਬੀੜ ਵਿਚ ਦਰਜ ਨਹੀਂ ਹੋਏ। ਭਾਵੇਂ ਇਸ ਤੋਂ ਉਤਾਰੇ ਅਨੇਕ ਹੋਏ, ਪਰ ਪਹਿਲੀ ਜਿਲਦ ਮਾਂਗਟਾਂ ਵਿਚ ਵਿਦਮਾਨ ਹੈ†।

ਆਦਿ ਬੀੜ ਵਿਚ (ਜੋ ਇਸ ਵੇਲੇ ਕਰਤਾਰਪੁਰ ਵਿਚ ਬਿਰਾਜ ਰਹੀ ਹੈ) 'ਸੋ ਪੁਰਖੁ' ਦੀ ਬਾਣੀ ਸੋਦਰ ਦੇ ਨਾਲ ਨਹੀਂ ਲਿਖੀ ਹੈ, ਅੱਜ ਕੱਲ੍ਹ ਸਰਬੱਤ ਵਿਚ ਲਿਖੀ ਹੋਈ ਹੈ, ਪਰ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਹੋਇਆ ਜਿਸ ਵਿਚ ਸੋ ਪੁਰਖ ਸੋਦਰ ਦੇ ਨਾਲ ਨਹੀਂ ਲਿਖਿਆ ਹੈ, ਜੋ ਬਹੁਤ ਪ੍ਰਾਚੀਨ ਸੀ, ਨਹੀਂ ਤਾਂ ਹੋਰ ਸਭ ਜਗ੍ਹਾ ਸੋਦਰ ਲਿਖਿਆ ਹੈ। ਜਾਪਦਾ ਹੈ ਕਿ ਕਿਸੇ ਸਮੇਂ ਇਹ ਕਰਤਾਰਪੁਰ ਵਾਲੀ ਬੀੜ ਦਾ ਉਤਾਰਾ ਹੋਇਆ ਹੈ। ਉਪਰੰਤ ਗੁਰੂ ਸਾਹਿਬ ਜੀ ਨੇ ਉਸ ਆਦਿ ਬੀੜ ਦਾ, ਜੋ ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ, ਬੜੇ ਭਾਰੇ ਉਤਸ਼ਾਹ ਨਾਲ ਸੰਮਤ ੧੬੬੧ ਭਾਦਰੋਂ ਸੁਦੀ ਏਕਮ ਵਾਲੇ ਦਿਨ ਅੰਦਰ ਸ੍ਰੀ ਹਰਿਮੰਦਰ ਜੀ ਦੇ ਪ੍ਰਕਾਸ਼ ਕੀਤਾ। ਭਾਈ ਬੁੱਢਾ ਜੀ ਨੂੰ ਗ੍ਰੰਥੀ ਦੀ ਜਗ੍ਹਾ ਤਾਬਿਆ ਬਿਠਾਇਆ। ਉਸੇ ਦਿਨ ਤੋਂ ਅੰਦਰ ਹਰਿਮੰਦਰ ਜੀ ਦੀ ਮਰਿਆਦਾ ਉਸੇ ਤਰ੍ਹਾਂ ਚਲੀ ਆਉਂਦੀ ਹੈ। ਆਮ ਪ੍ਰਸਿੱਧ ਇਹ ਵੀ ਹੈ ਕਿ ਛੇਵੇਂ ਸਾਹਿਬਾਂ ਦੇ ਵੇਲੇ ਨਵਾਂ ਵਾਰਾਂ ਉੱਤੇ ਧੁਨਾਂ ਦੀ ਸੂਚਨਾ ਲਿਖੀ ਗਈ।

ਇਕੁਰ ਹੀ ਕੋਈ ਕਾਲ ਬੀਤਿਆ, ਤੁਰਕਾਂ ਨਾਲ ਜੁੱਧ ਜੰਗ ਦੇ ਅਖਾੜੇ ਪੁਆੜੇ ਪੈਂਦੇ ਰਹੇ, ਤੇ ਜਿਥੇ ਜਿਥੇ ਗੁਰੂ ਸਾਹਿਬ ਆਪ ਨਿਵਾਸ ਕਰਦੇ ਰਹੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਅਦਬ ਅਦਾਬ ਨਾਲ ਹੀ ਰੱਖਦੇ ਰਹੇ ਪਰ ਜਦ ਕੋਈ ਪੰਝੀ ਤੀਹ ਵਰ੍ਹੇ ਬਤੀਤ ਹੋ ਗਏ ਤਾਂ ਧੀਰ ਮੱਲ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤ੍ਰੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੇਤ ਕਰਤਾਰਪੁਰ ਜਾ ਰਹੇ ਅਤੇ ਫੇਰ ਲੱਗਦੇ ਵਾਹ ਉਹਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ

---

* *ਭਾਵ ਤੇਰੀ ਜ਼ਾਤੀ ਬੀੜ ਰਹੇਗੀ।* *[ਸੰਪਾਦਕ*

† *ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਦੋ ਜਗ੍ਹਾ ਦਸਤਖ਼ਤ ਹਨ। ਇਕ ਜਗ੍ਹਾ ਪੰਜਵੇਂ ਸਾਹਿਬਾਂ ਦੇ, ਦੂਜੀ ਜਗ੍ਹਾ ਛੇਵੇਂ ਸਾਹਿਬਾਂ ਦੇ। ਪਾਕਿਸਤਾਨ ਬਣਨ ਮਗਰੋਂ ਭਾਈ ਬੰਨੋ ਦੇ ਵੰਸ਼ਜ ਦਿੱਲੀ ਦੇ ਲਾਗੇ ਕਿਤੇ ਆ ਵਸੇ ਹਨ।*

ਜੀ ਨਾ ਦਿੱਤੇ, ਇਥੋਂ ਤਾਈਂ ਕਿ ਛੇਵੇਂ ਸਾਹਿਬਾਂ ਦੇ ਸੱਚਖੰਡ ਜਾਣ ਦੇ ਮਗਰੋਂ ਵੀ ਪਾਠ ਕਰਨ ਲਈ ਕੀਰਤਪੁਰ ਨਾ ਭੇਜੇ, ਇਸ ਲਈ ਜਿਹੜਾ ਉਤਾਰਾ ਭਾਈ ਬਿਧੀ ਚੰਦ ਜੀ ਨੇ ਬਿਲਾਵਲ ਭਗਤ ਬਾਣੀ ਤਕ ਕੀਤਾ ਹੋਇਆ ਸੀ, ਉਸੇ ਪਰ ਪਾਠ ਹੋ ਕੇ ਭੋਗ ਪਾਇਆ ਗਿਆ।

ਫੇਰ ਸੰਮਤ ੧੭੨੧ ਵਿਚ ਮੱਖਣ ਸ਼ਾਹ ਲੁਬਾਣੇ ਨੇ ਧੀਰ ਮੱਲ ਦੀ ਵਧੀਕੀ ਕਰਨੇ ਪਰ ਉਸਦੇ ਡੇਰੇ ਦੀ ਲੁੱਟ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਆਂਦਾ, ਪਰ ਲੁੱਟ ਦਾ ਅਸਬਾਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਭ ਮੁੜਵਾ ਦਿੱਤਾ। ਪਰੰਤੂ ਮੱਖਣ ਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾ ਮੋੜਿਆ। ਜਦ ਬਿਆਸ ਨਦੀ ਲੰਘਣ ਵੇਲੇ ਦੇਖ ਕੇ ਗੁਰੂ ਜੀ ਨੇ ਸਾਰਾ ਹਾਲ ਮਲੂਮ ਕੀਤਾ ਤਾਂ ਬਿਆਸ ਨਦੀ ਦੇ ਕਿਸੇ ਟਿਕਾਣੇ ਅਮਾਨਤ ਰੱਖ ਕੇ* ਆਪ ਅੱਗੇ ਚਲੇ ਗਏ। ਧੀਰ ਮਲ ਇਹ ਖ਼ਬਰ ਸੁਣ ਕੇ ਜਾਲ ਟੋਬੇ ਆਦਿਕ ਵਸਤਾਂ ਲਿਆ ਕੇ ਠੀਕ ਚੌਧਵੇਂ ਦਿਨ ਬਿਆਸ ਨਦੀ ਵਿਚੋਂ ਸਾਬਤ ਅਮਾਨਤ ਕਢਾ ਕੇ ਲੈ ਗਿਆ। ਭਾਵੇਂ ਸਾਰੇ ਰੁਮਾਲ ਅਤੇ ਪੱਤ੍ਰਿਆਂ ਦਾ ਹਾਸ਼ੀਆ ਭਿੱਜ ਗਿਆ ਸੀ, ਪਰ ਅੱਖਰਾਂ ਤਕ ਜਲ ਨਹੀਂ ਪਹੁੰਚ ਸਕਿਆ। ਸੋ ਅੱਜ ਤਕ ਪ੍ਰਤੱਖ ਦੇਖੀਦਾ ਹੈ ਕਿ ਕਰਤਾਰਪੁਰ ਵਾਲੇ ਬਾਬੇ ਦਾ ਹਾਸ਼ੀਆ ਨਵਾਂ ਲੱਗਾ ਹੋਇਆ ਹੈ।

ਇਹ ਪਵਿੱਤਰ ਬੀੜ ਇਕੇਰਾਂ ਗੁਰੂ ਕਲਗੀਧਰ ਜੀ ਨੇ ਮੰਗ ਭੇਜੀ ਸੀ, ਤਾਂ ਧੀਰ ਮੱਲ ਨੇ ਮੰਗਣ ਆਏ ਆਦਮੀ ਨੂੰ ਇਹ ਕਹਿਕੇ ਖ਼ਾਲੀ ਮੋੜ ਭੇਜਿਆ ਕਿ ਜੇ ਗੁਰੂ ਸ਼ਕਤੀ ਵਾਲਾ ਹੈ ਤਾਂ ਆਪੇ ਉਚਾਰ ਲਵੇ। ਤਿਸ ਪਰ ਗੁਰੂ ਦਸਵੇਂ ਪਾਤਸ਼ਾਹ ਜੀ ਨੇ ਅਜਿਹਾ ਹੀ ਕੀਤਾ ਜੋ ਆਪਣੇ ਸ੍ਰੀ ਮੁਖਵਾਕ ਤੋਂ ਉਚਰੀ ਗਏ ਅਤੇ ਲਿਖਾਰੀ ਲਿਖੀ ਗਿਆ। ਨੌਵੇਂ ਸਾਹਿਬਾਂ ਦੀ ਬਾਣੀ ਵੀ ਇਸੇ ਬੀੜ ਪਰ ਚੜ੍ਹਾਈ ਗਈ, ਜੋ ਦਮਦਮੇ ਦੀ ਬੀੜ ਕਰਕੇ ਪ੍ਰਸਿੱਧ ਹੈ।

ਪਹਿਲੀ ਬੀੜ ਭਾਈ ਗੁਰਦਾਸ ਜੀ ਵਾਲੀ ਹੈ, ਜੋ ਕਰਤਾਰਪੁਰ ਜੀ ਹੈ। ਦੂਜੀ ਭਾਈ ਬੰਨੋ ਜੀ ਵਾਲੀ ਜੋ ਮਾਂਗਟਾਂ ਵਿਚ ਬੰਨੋਆਣੀਆਂ ਪਾਸ ਹੈ†। ਤੇ ਲਹੌਰੀਆਂ ਵਾਲੀ ਜੋ ਕਿਤੇ ਕੋਈ ਉਤਾਰਾ ਦਿੱਸਦਾ ਹੈ। ਤੀਜੀ ਦਮਦਮੇ ਵਾਲੀ ਜਿਸ ਬੀੜ ਤੋਂ ਅਨੇਕਾਂ ਉਤਾਰੇ ਹੋਏ। ਕਿਤਨਿਆਂ ਪਰ ਗੁਰੂ ਸਾਹਿਬਾਂ ਦੇ ਦਸਤਖਤ ਵੀ ਵਿਦਮਾਨ ਹਨ। ਹੁਣ ਤਾਂ ਛਾਪੇ ਨੇ ਲਹਿਰ ਬਹਿਰ ਲਾ ਦਿੱਤੀ ਹੋਈ ਹੈ। ਪੰਜਵੇਂ ਸਾਹਿਬਾਂ ਦੇ ਬਚਨ ਦੀ ਸਫਲਤਾ ਪੂਰਨ ਹੋ ਰਹੀ ਹੈ। ਭਾਈ ਗੁਰਦਾਸ ਜੀ ਦਾ ਬਚਨ ਹੈ 'ਘਰ ਘਰ ਬਾਬਾ ਗਾਵੀਐ' ਏਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਜੋ ਸਿੱਖ ਮਤ ਦਾ ਇਕ ਧਾਰਮਿਕ ਪ੍ਰਮਾਣੀਕ ਧਰਮ ਗ੍ਰੰਥ ਗੁਰੂ ਰੂਪ ਵਿਚ ਪੂਜਯ ਹੈ।

ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਤਿਗੁਰਾਂ ਦੇ ਸ੍ਰੀ ਗੁਰੂ ਮੁਖਵਾਕ ਹੋਣੇ ਕਰਕੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਦਬ ਅਦਾਬ ਕੀਤੇ ਜਾਣੇ ਕਰਕੇ ਕੇਵਲ ਈਸ਼ਵਰ ਉਪਾਸ਼ਨਾ ਲਈ ਈਸ਼ਵਰੀ ਬਾਣੀ ਹੋਣੇ ਕਰਕੇ ਕਲਗੀਧਰ ਦਸਮ ਪਾਤਸ਼ਾਹ ਦੇ ਪੰਜ ਪੈਸੇ ਤੇ ਨਾਰੀਅਲ ਹੱਥ ਵਿਚ ਲੈ ਪ੍ਰਕਰਮਾ ਕਰ ਅੱਗੇ ਰੱਖ ਕੇ ਮੱਥਾ ਟੇਕਣੇ ਕਰਕੇ ਗੁਰਿਆਈ ਦੇ ਸਿੰਘਾਸਨ ਪਰ ਬਿਰਾਜਮਾਨ ਹਨ ਅਤੇ ਜੁਗੋ ਜੁਗ ਅਟੱਲ ਪਦਵੀ ਮਿਲਣ ਕਰਕੇ—

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥** *[ਨਟ ਮਹਲਾ ੪*

ਹੋਰ ਵੀ ਅਨੇਕਾਂ ਕਾਰਨਾਂ ਕਰਕੇ ਸਿੱਖ ਮਤ ਵਿਚ ਅਤੀ ਸਨਮਾਨਨੀਯ ਅਤੇ ਪ੍ਰਤੱਖ ਸਤਿਗੁਰੂ ਮੰਨੇ ਜਾਂਦੇ ਹਨ।

ਪਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਲਗੀਧਰ ਜੀ ਨੇ ਭਾਈ ਮਨੀ ਸਿੰਘ ਜੀ ਪ੍ਰਤੀ ਸੁਣਾਏ ਸਨ, ਤਿਸਤੇ ਉਪਰੰਤ ਅਰਥਾਂ ਦੀ ਸੰਪ੍ਰਦਾ ਚੱਲ ਪਈ। ਪਰੰਤੂ

---

* *ਸੁ: ਪ੍ਰਕਾਸ਼ ਵਿਚ ਲਿਖਿਆ ਹੈ ਕਿ ਕਰਤਾਰਪੁਰ ਜਾਂਦੇ ਇਕ ਰਾਹੀ ਦੇ ਹੱਥੀਂ ਧੀਰ ਮਲ ਨੂੰ ਸ੍ਰੀ ਗੁਰੂ ਜੀ ਨੇ ਸੁਨੇਹਾ ਘੱਲ ਦਿੱਤਾ ਸੀ ਕਿ ਬੀੜ ਅਸੀਂ ਇਸ ਟਿਕਾਣੇ ਰੱਖ ਚਲੇ ਹਾਂ ਆ ਕੇ ਲੈ ਜਾਓ। [ਸੰਪਾਦਕ*

† *ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਦੋ ਜਗ੍ਹਾ ਦਸਤਖਤ ਹਨ। ਇਕ ਜਗ੍ਹਾ ਪੰਜਵੇਂ ਸਾਹਿਬਾਂ ਦੇ, ਦੂਜੀ ਜਗ੍ਹਾ ਛੇਵੇਂ ਸਾਹਿਬਾਂ ਦੇ। ਪਾਕਿਸਤਾਨ ਬਣਨ ਮਗਰੋਂ ਭਾਈ ਬੰਨੋ ਦੇ ਵੰਸ਼ਜ ਦਿੱਲੀ ਦੇ ਲਾਗੇ ਕਿਤੇ ਆ ਵਸੇ ਹਨ।*

ਸਮੇਂ ਦੇ ਫੇਰ, ਬੁੱਧੀ ਚਪਲਤਾ ਤੇ ਵੇਦਾਂਤ ਸ਼ਾਸਤਰ ਦੀ ਖਿੱਚ ਨੇ ਅਰਥਾਂ ਦੀ ਪ੍ਰੀਕ੍ਰਿਆ ਵਿਚ ਆਪੋ ਆਪਣੇ ਭਾਵਾਂ ਤੇ ਅਰਥਾਂ ਵਿਚ ਖਿੱਚਾ ਖਿੱਚੀ ਨੇ ਅਨੋਖੇ ਰੰਗ ਦਿਖਾਏ। ਇਸ ਅਰਥਾਂ ਦੀ ਖਿੱਚਾਤਾਨੀ ਤੇ ਟੀਕਾ ਵੀ ਹੋਈਆਂ, ਪਰ ਉਨ੍ਹਾਂ ਵਿਚ ਵੀ ਵੇਦਾਂਤ ਮਤ ਦੀ ਖਿੱਚ ਨੇ ਗੁਰੂ ਜੀ ਦੇ ਆਸ਼ੇ ਨੂੰ ਨਾ ਪ੍ਰਗਟ ਹੋਣ ਦਿੱਤਾ ਅਤੇ ਗਿਆਨੀ ਲੋਕ ਹੋਰਨਾਂ ਸ਼ਾਸਤਰਾਂ ਦੇ ਬਲ ਤੋਂ ਰਹਿਤ ਹੋਣ ਦੇ ਕਾਰਨ ਅਰਥਾਂ ਨੂੰ ਕੰਠ ਕਰਕੇ ਰੱਖਦੇ ਹਨ ਪਰੰਤੂ ਕਈ ਗਿਆਨੀ ਗਹਿਰੇ ਭਾਵ ਵੱਲ ਦ੍ਰਿਸ਼ਟੀ ਨਹੀਂ ਦਿੰਦੇ। ਕਈ ਗਿਆਨੀ ਲੋਕ ਸੰਗੀਤਕ ਸ਼ਾਸਤਰ ਦੇ ਵੇਤਾ ਨਾ ਹੋਣ ਕਰਕੇ ਸੰਗੀਤਕ ਪਦਾਂ ਦੇ ਅਰਥ ਵੀ ਅੱਖਰਾਂ ਦੇ ਅਰਥ ਮਨੋਕਤ ਢੌਂਚੇ ਲਾ ਕੇ ਝੱਟ ਲੰਘਾ ਲੈਂਦੇ ਹਨ। ਕਈ ਮੁਹਾਵਰੇ ਨੂੰ ਪੁਨਰੁਕਤੀ ਦੂਖਨ ਮੰਨ ਕੇ ਅਰਥ ਵਿਗਾੜ ਦਿੰਦੇ ਹਨ, ਪਰ ਅਰਥ ਤੇ ਬਾਣੀ ਦੇ ਭਾਵ ਆਸ਼ਯ ਵੱਲ ਦ੍ਰਿਸ਼ਟੀ ਨਹੀਂ ਦਿੰਦੇ। ਇਕੁਰ ਹੀ ਰਾਗੀ ਲੋਕ ਰਾਗ ਵਿਦਿਆ, ਜੋ ਪੁਰਾਣੀ ਚਲੀ ਆਉਂਦੀ ਸੀ, ਛੱਡੀ ਜਾਂਦੇ ਹਨ, ਕਿਉਂਕਿ ਤਮਾਸ਼ੇ ਵਾਲਿਆਂ ਨੇ ਦੇਸੀ ਰਾਗਾਂ* ਦੀ ਬਹਾਰ ਨਾਲ ਲੋਕਾਂ ਦੇ ਕੰਨ ਵਿਗਾੜ ਦਿੱਤੇ ਹਨ, ਜਿਸਦਾ ਫਲ ਪ੍ਰਤੱਖ ਇਹ ਹੋਇਆ ਕਿ ਲੋਕਾਂ ਦੇ ਕੰਨ ਪੁਰਾਣੇ ਰਾਗਾਂ ਅਤੇ ਸਾਜ਼ਾਂ ਦੀਆਂ ਧਾਰਨਾਂ ਕਬੂਲਣੋਂ ਰਹਿ ਗਏ, ਇਸ ਲਈ ਲਾਚਾਰ ਰਾਗੀਆਂ ਨੂੰ ਸਾਜ਼ ਬਦਲ ਬਦਲ ਕੇ ਥੀਏਟਰਾਂ ਦੀ ਧਾਰਨਾਂ ਪਰ ਸ਼ਬਦ ਗਾਉਣੇ ਪਏ, ਜਿਸਦਾ ਅਸਰ ਇਹ ਪਿਆ ਕਿ ਪਿਛਲੇ ਅਸਲੀ ਰਾਗ ਦੀ ਗਵਾਹੀ ਲੁਕਣ ਲੱਗ ਗਈ। ਜਿਹੜੀਆਂ ਗੱਲਾਂ ਰਾਗੀਆਂ ਨੇ ਦਿਨੋਂ ਦਿਨ ਖੋਜ ਕੇ ਕੱਢਣੀਆਂ ਸਨ ਓਹ ਭੁਲਾਣੀਆਂ ਆਰੰਭੀਆਂ। ਇਥੇ ਸੰਗੀਤ ਵਿਦਿਆ ਦੇ ਸਿਖਾਉਣ ਜਾਂ ਪ੍ਰਗਟ ਗੁੰਮ ਕਰਾਉਣ ਦਾ ਕੋਈ ਮਤਲਬ ਨਹੀਂ, ਪਰੰਤੂ ਇੰਨਾ ਜ਼ਰੂਰ ਪ੍ਰਗਟ ਕਰਨ ਦੀ ਜ਼ਰੂਰਤ ਹੈ ਕਿ ਇਕ ਬਾਣੀਆਂ ਦੇ ਸਿਰਲੇਖ ਜੋ ਸੰਗੀਤ ਵਿਦਿਆ ਨਾਲ ਸੰਬੰਧ ਰੱਖਦੇ ਹਨ, ਉਨ੍ਹਾਂ ਦੇ ਗਿਆਨੀ ਕੁਝ ਹੋਰ ਹੀ ਅਰਥ ਕਰਕੇ ਝੱਟ ਲੰਘਾ ਜਾਂਦੇ ਹਨ ਅਤੇ ਰਾਗੀਆਂ ਨੂੰ ਖ਼ਬਰ ਨਹੀਂ ਅਤੇ ਨਾ ਹੀ ਕੋਸ਼ਿਸ਼ ਕਰਦੇ ਹਨ। ਜੇ ਪੁੱਛੀਏ ਤਾਂ ਉੱਤਰ ਦਿੰਦੇ ਹਨ ਕਿ ਹੁਣ ਸਾਡੇ ਅੰਦਰ ਪਏ ਪਿਛਲੇ ਰਾਗਾਂ ਨੂੰ ਉੱਲੀ ਜਾਂ ਘੁਣ ਲੱਗ ਰਿਹਾ ਹੈ, ਕੋਈ ਨਹੀਂ ਸੁਣਦਾ ਅਤੇ ਨਾ ਕੋਈ ਸੁਣਕੇ ਖ਼ੁਸ਼ ਹੁੰਦਾ ਹੈ, ਅਸੀਂ ਕੀ ਕਰੀਏ ? ਪਰ ਖੋਜੀ ਸਿੱਖ ਨਹੀਂ ਟਲਦੇ, ਜੋ ਪੁਛਣੋਂ ਤੇ ਖੋਜ ਕੱਢਣੋਂ ਮੁੜ ਜਾਣ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਵੇਰਵਾ ਕੁੱਜੀ ਵਿਚ ਸਮੁੰਦਰ ਪਾਉਣ ਵਾਕਰ ਦਿਖਾਇਆ ਜਾਂਦਾ ਹੈ ਤਾਂ ਜੋ ਅਰਥਾਂ ਦੇ ਭਾਵ ਦੇ ਖੋਜੀਆਂ ਨੂੰ ਕੁਝ ਲਾਭ ਪਹੁੰਚੇ। ਦੂਜੇ ਵਿਦਿਆ ਦੀ ਖੀਣਤਾ ਹੁੰਦੀ ਵੇਖ ਕੇ ਵੀ ਨਹੀਂ ਰਿਹਾ ਗਿਆ ਕਿ ਪ੍ਰੇਮੀ ਸਿੱਖ ਬਾਣੀ ਦੀ ਡੂੰਘੀ ਖੋਜ ਕਰਨ ਵਾਲੇ ਬਾਣੀ ਦੇ ਬਿਉਰੇ ਤੋਂ ਖਾਲੀ ਰਹਿਣ।

ਇਸ ਲਈ ਪਹਿਲੇ ਬਾਣੀਆਂ ਦੇ ਸਿਰਲੇਖਾਂ ਦਾ ਵਰਣਨ ਜਿਹਾ ਕੁ 'ਸੋਦਰ' 'ਆਰਤੀ' ਆਦਿਕ ਅਤੇ ਫਿਰ ਰਾਗਾਂ ਦੇ ਰੂਪ ਸੰਗੀਤ ਵਿਦਿਆ ਅਨੁਸਾਰ, ਇਸ ਤੋਂ ਉਪਰੰਤ ਬਾਣੀ ਦੇ ਸ਼ਬਦ, ਦੁਪਦੇ, ਅਸਟਪਦੀਆਂ ਆਦਿਕਾਂ ਦੀ ਗਿਣਤੀ ਦਾ ਵੇਰਵਾ ਕਰਕੇ ਲਿਖਿਆ ਜਾਂਦਾ ਹੈ†, ਜਿਸਨੂੰ ਪੜ੍ਹ ਸੁਣ ਕੇ ਪ੍ਰੇਮੀ ਖੋਜੀ ਸਿੱਖ ਲਾਭ ਲੈਣ।

---

* *ਰਾਗ ਦੋ ਪ੍ਰਕਾਰ ਦੇ ਹਨ, ਮਾਰਗੀ ਤੇ ਦੇਸੀ। ਇਥੇ ਦੇਸੀ ਤੋਂ ਮੁਰਾਦ Local tunes (ਸਥਾਨਕ ਸੁਰਾਂ) ਹੈ।*

† *ਇਸ ਪੁਸਤਕ ਵਿਚ ਵਿਸ਼ੇਸ਼ ਕਰਕੇ ਸੰਗੀਤ ਗ੍ਰੰਥਾਂ ਦੇ ਉਦਾਹਰਣ ਹਨ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਗੀਤ ਵਿਦਿਆ ਦਾ ਇਕ ਭਾਰੀ ਖ਼ਜ਼ਾਨਾ ਹੈ ਅਤੇ ਸ੍ਰੇਸ਼ਟ ਅਥਵਾ ਮਹਾਂਪੁਰਖਾਂ ਨੇ ਦੋ ਹੀ ਵਿਦਿਆ ਪਰ ਬਹੁਤ ਕੁਝ ਉਸਤਤੀ ਦੇ ਬਚਨ ਕਹੇ ਹਨ ਜਿਹਾ ਕਿ 'ਸਾਹਿਤਯ ਸੰਗੀਤ ਕਲਾ ਬਹੀਨ...'। ਆਪ ਸ੍ਰੀ ਮੁਖ ਤੋਂ ਉਚਾਰਣ ਕਰਦੇ ਹਨ—*

*ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ॥*
*ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥*
*ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥੨॥* [ਵਾਰਾਂ ਤੇ ਵਧੀਕ ਮ: ੧
*ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥* [ਸਲੋਕ ਮ: ੪

*ਤਿਸ ਪਰ ਸੋਨਾ ਅਤੇ ਸੁਗੰਧ ਵਾਲੀ ਭਾਰੀ ਅਚਰਜ ਗੱਲ ਇਹ ਹੈ ਕਿ ਸੰਗੀਤ ਸਾਹਿਤਯ ਬਾਣੀ ਵਿਚ ਬ੍ਰਹਮ ਵਿਦਿਆ ਦਾ ਵਰਣਨ ਕਿਸ ਅਛੋਤੇ ਢੰਗ ਨਾਲ ਨਿਭਿਆ ਹੈ ਕਿ ਜ਼ਬਾਨ ਗੁੰਗੀ ਹੁੰਦੀ ਜਾਂਦੀ ਹੈ, ਕੋਈ ਉਪਮਾ ਨਹੀਂ ਲੱਭਦੀ। ਹੈਰਾਨੀ ਹੈ, ਹੈਰਾਨੀ ! ਅਚਰਜ ਹੈ, ਅਚਰਜ ਹੈ!*

## ਧੁਨਾਂ

ਇਹ ੯ ਵਾਰਾਂ ਦੇ ਸਿਰਲੇਖ ਲਿਖੇ ਹਨ

ਧੁਨਿ ਅਤੇ ਗਮਕ, ਇਹ ਰਾਗ ਦੀ ਜਾਨ ਹੁੰਦੀਆਂ ਹਨ, ਪਰੰਤੂ ਇਥੇ ਉਨ੍ਹਾਂ ਧੁਨਾਂ ਨਾਲ ਸੂਰਬੀਰ ਪੁਰਖਾਂ ਦੇ ਨਾਉਂ ਵੀ ਲਿਖੇ ਹਨ, ਜਿਨ੍ਹਾਂ ਨੇ ਭਾਰੀ ਅਤੇ ਵੱਡੀ ਸੂਰਬੀਰਤਾ ਕਰਕੇ ਲੋਕ ਪ੍ਰਲੋਕ ਵਿਚ ਜਸ ਖੱਟਿਆ ਅਤੇ ਉਨ੍ਹਾਂ ਦੇ ਜਸ ਢਾਡੀਆਂ ਨੇ ਗਾਵੇਂ, ਹੋਰਨਾਂ ਸੂਰਬੀਰਾਂ ਨੂੰ ਗਾ ਕੇ ਸੁਣਾਏ ਅਤੇ ਉਨ੍ਹਾਂ ਨੇ ਸੁਣ ਕੇ ਹੌਂਸਲੇ ਵਧਾਏ, ਜਿਸ ਤੋਂ ਉਨ੍ਹਾਂ ਵੀ ਜੁੱਧ ਵਿਚ ਬੜੇ ਬੜੇ ਕਾਰਨਾਮੇ ਕਰਕੇ ਦਿਖਾਏ। ਉਹੋ ਵਾਰਾਂ (ਜਸ) ਦਾ ਜੋ ਕੁਝ ਪ੍ਰਬੰਧ ਬਣਿਆ ਹੋਇਆ ਸੀ, ਢਾਡੀਆਂ ਨੇ ਛੇਵੇਂ ਸਾਹਿਬਾਂ ਨੂੰ ਸੁਣਾਇਆ, ਕਿਉਂਕਿ ਜੁੱਧ ਜੰਗ ਵੇਲੇ ਅਵਸੋਂ ਢਾਡੀ ਗਾਉਂਦੇ ਰਹੇ, ਪਰੰਤੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਸੇ ਤਰਜ਼ ਜਾਂ ਤਰੀਕੇ ਪਰ ਢਾਡੀਆਂ ਨੂੰ ਵਾਰਾਂ ਦੇ ਗਾਉਣ ਦੀ ਆਗਿਆ ਕੀਤੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਜਗ੍ਹਾ ਜਗ੍ਹਾ 'ਤੇ ਸੂਚਨਾ ਲਿਖੀ। ਉਨ੍ਹਾਂ ਨਵਾਂ ਦੇ ਨਾਉਂ ਅਤੇ ਪ੍ਰਸੰਗ ਭਾਵੇਂ ਇਥੇ ਲਿਖਣ ਦੀ ਕੋਈ ਲੋੜ ਨਹੀਂ, ਪਰੰਤੂ ਸੂਚਨਾ ਮਾਤਰ ਪ੍ਰਗਟ ਕਰਨੇ ਵੀ ਸੰਸਾ ਦੂਰ ਕਰਨ ਲਈ ਚੰਗੇ ਹੋਣਗੇ ਅਤੇ ਇਹ ਗੱਲ ਪ੍ਰਸਿੱਧ ਹੈ ਕਿ ਕਈ ਕੁ ਵਾਰਾਂ ਹੁਣ ਤਕ ਢਾਡੀ ਰਬਾਬੀ ਲੋਕ ਉਨ੍ਹਾਂ ਹੀ ਗੀਤਾਂ ਪਰ ਗਾਉਂਦੇ ਹਨ। ਇਕ ਅੱਧੀ ਪਉੜੀ ਤਾਂ ਉਨ੍ਹਾਂ ਵਾਰਾ ਦੀ ਅਵੱਸੋਂ ਰਬਾਬੀਆਂ ਦੇ ਯਾਦ ਹੁੰਦੀ ਹੈ, ਸਾਰੀਆਂ ਵਾਰਾਂ ਨਾ ਲਿਖੀਆਂ ਹੋਣ ਦੇ ਕਾਰਨ ਹੁਣ ਦੁਰਲਭ ਹੋ ਗਈਆਂ ਹਨ। ਇਥੇ ਵੀ ਇਕ ਇਕ ਪਉੜੀ ਨਮੂਨੇ ਮਾਤਰ ਲਿਖੀ ਗਈ ਹੈ। ਨੌ ਸਿਰਲੇਖ ਇਹ ਹਨ:

੧. ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥
੨. ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲ ਦੀ ਮੋਜਦੀ ਕੀ ਵਾਰ ਕੀ ਧੁਨਿ ਉਪਰ ਗਾਵਣੀ॥
੩. ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ॥
੪. ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ।
੫. ਵਡਹੰਸ ਕੀ ਵਾਰ ਮਹਲਾ ੪ ਲਲਾ ਬਹਲੀਮਾ ਕੀ ਧੁਨਿ ਗਾਵਣੀ।
੬. ਰਾਮਕਲੀ ਕੀ ਵਾਰ ਮਹਲਾ ੩ ਜੋਧੇ ਵੀਰੈ ਪੂਰਬਾਣੀ ਦੀ ਧੁਨਿ।
੭. ਸਾਰੰਗ ਕੀ ਵਾਰ ਮਹਲਾ ੪, ਰਾਇ ਮਹਮੇ ਹਸਨੇ ਕੀ ਧੁਨਿ।
੮. ਵਾਰ ਮਲਾਰ ਕੀ ਮਹਲਾ ੧ ਰਾਣੈ ਕੈਲਾਸ ਤਥਾ ਮਾਲਦੇ ਕੀ ਧੁਨਿ।
੯. ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ।

## ਵਾਰ ਮਾਝ ਕੀ ਤਥਾ ਸਲੋਕ ਮਹਲਾ ੧

## ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ।

ਤਥਾ ਦਾ ਭਾਵ ਤੈਸੇ ਹੀ। ਸਲੋਕ ਵੀ ਮਹਲੇ ਦੀ ਸੂਚਨਾ ਹੈ।

ਬਾਦਸ਼ਾਹ ਅਕਬਰ ਦੇ ਵੇਲੇ 'ਮਲਕ ਮੁਰੀਦ' ਅਤੇ 'ਚੰਦ੍ਰਹੜਾ ਸੋਹੀਆ' ਦੋਵੇਂ ਮਨਸਬਦਾਰ ਜ਼ਾਤ ਦੇ ਰਾਜਪੂਤ ਸਨ। ਇਕ ਦਾ ਨਾਉਂ 'ਮੁਰੀਦ' ਸੀ ਅਤੇ 'ਮਲਕ' ਸ਼ਾਹੀ ਖ਼ਿਤਾਬ ਸੀ। ਦੂਜੇ ਦਾ ਨਾਉਂ 'ਚੰਦ੍ਰਹੜਾ' ਸੀ ਅਤੇ 'ਸੋਹੀਆ' ਉਸਦੀ ਜੱਦੀ ਅਲ (ਉਪਨਾਉਂ) ਸੀ। ਇਹ ਆਪਸ ਵਿਚ ਕੋਈ ਲੁਕਵੀਂ ਵੈਰ ਦੀ ਅੰਸ਼ ਤਾਂ ਰੱਖਦੇ ਸਨ, ਪਰ ਪ੍ਰਤੱਖ ਵਿਚ ਇਕ ਦੂਜੇ ਦੇ ਹਿਤੂ ਬਣੇ ਰਹਿੰਦੇ ਸਨ। ਇਕ ਦਿਨ ਪਾਤਸ਼ਾਹ ਨੇ ਮਲਕ ਮੁਰੀਦ ਨੂੰ ਸਿਰੋਪਾਉ ਅਤੇ ਫੌਜ ਦੇ ਕੇ ਸਰਹੱਦੀ ਮੁਲਕ ਦੇ ਬਾਗ਼ੀਆਂ ਨੂੰ ਠੀਕ ਕਰਨ ਲਈ ਤੋਰ ਦਿੱਤਾ। ਇਸ ਬਹਾਦਰ ਰਾਜਪੂਤ ਨੇ ਵੀ ਆਪਣੀ ਕੁਲ ਦੀ ਲਾਜ ਪਾਲੀ, ਜੋ ਬਗ਼ਾਵਤ ਦੀ ਜਗ੍ਹਾ ਤੇ ਪਹੁੰਚ ਕੇ ਸਾਮ, ਦਾਮ, ਭੇਦ, ਰਾਜਨੀਤੀ ਅਨੁਸਾਰ ਬਗ਼ਾਵਤ ਦੀ ਅੱਗ ਨੂੰ ਬੁਝਾਇਆ, ਪਿਛਲੇ ਅਟਕੇ ਹੋਏ ਟਕੇ ਅਤੇ ਕੁਝ ਜੁਰਮਾਨਾ ਵੀ ਵਸੂਲ ਕਰਕੇ ਦਿੱਲੀ

ਭੇਜਿਆ ਅਤੇ ਆਪ ਬੰਦੋਬਸਤ ਅਤੇ ਦਬਦਬੇ ਲਈ ਉਥੇ ਰਹਿਣਾ ਮੁਨਾਸਬ ਸਮਝਿਆ। ਕੁਝ ਕੁ ਚਿਰ ਪਿਛੋਂ ਕਿਸੇ ਕਾਰਨ ਤੇ ਮਾਮਲਾ ਉਘਰਨ ਵਿਚ ਦੇਰੀ ਅਤੇ ਕਮੀ ਹੋ ਗਈ। ਇਹ ਖ਼ਬਰ ਪਹੁੰਚੀ ਤੇ ਚੰਦ੍ਰਹੜੇ ਅਤੇ ਉਸਦੇ ਮੇਲੀਆਂ ਉਮਰਾਵਾਂ ਨੇ ਬਾਦਸ਼ਾਹ ਨੂੰ ਇਹ ਸਿੱਧ ਕਰ ਦਿੱਤਾ ਕਿ ਮਲਕ ਬਾਗ਼ੀ ਹੋ ਗਿਆ ਹੈ, ਬਿਹਤਰ ਹੋਵੇ ਕਿ ਉਸਦੇ ਸਿਰ ਕੱਟਣੇ ਲਈ ਚੰਦ੍ਰਹੜੇ ਨੂੰ ਭੇਜ ਦਿੱਤਾ ਜਾਵੇ। ਮੁੱਕਦੀ ਗੱਲ ਇੱਕੁਰ ਹੀ ਹੋਈ। ਜਦ ਹੁਕਮ ਅਤੇ ਫ਼ੌਜ ਬਾਦਸ਼ਾਹੀ ਲੈ ਕੇ ਚੰਦ੍ਰਹੜਾ ਮਲਕ ਪਾਸ ਪੁੱਜਾ ਤਾਂ ਆਪਣੀ ਮਿੱਤਰਤਾ ਪ੍ਰਗਟ ਕੀਤੀ ਪਰੰਤੂ ਮਲਕ ਨੂੰ ਪਹਿਲੇ ਹੀ ਸਾਰੀ ਖ਼ਬਰ ਪਹੁੰਚ ਚੁੱਕੀ ਸੀ, ਉਸਨੇ ਆਪਣਾ ਬੰਦੋਬਸਤ ਪੂਰਾ ਪੂਰਾ ਕੀਤਾ ਹੋਇਆ ਸੀ, ਚੰਦ੍ਰਹੜੇ ਦਾ ਛਲ ਕੰਮ ਨਾ ਆਇਆ। ਓੜਕ ਜਿਹੜੀ ਈਰਖਾ ਦੀ ਅੱਗ ਚੰਦ੍ਰਹੜੇ ਦੇ ਜੀ ਵਿਚ ਧੁਖ ਰਹੀ ਸੀ, ਸਮੇਂ ਦੀ ਹਵਾ ਨੇ ਭੜਕਾ ਦਿੱਤੀ। ਇਕ ਭਾਰੀ ਲੜਾਈ ਹੋਈ, ਦੋਹਾਂ ਧਿਰਾਂ ਦੇ ਸਿਪਾਹੀ ਕੰਮ ਆਏ। ਇਹ ਲੜਾਈ ਬਹੁਤ ਮੁੱਦਤ ਤਕ ਲੱਗੀ ਰਹੀ, ਦੋਵੇਂ ਹੀ ਸ਼ਸਤ੍ਰ ਵਿਦਿਆ ਦੇ ਸਿਆਣੇ ਲੜਾਈਆਂ ਦੇ ਦਾਉ ਘਾਉ ਜਾਣਨ ਵਾਲੇ ਸਨ। ਅੜੇ ਰਹੇ, ਕੋਈ ਪਾਸਾ ਹਾਰ ਨਾ ਮੰਨੇ, ਪਰੰਤੂ ਬਹੁਤ ਚਿਰ ਤਕ ਲੜਾਈ ਰਹਿਣ ਦੇ ਕਾਰਨ ਸਿਪਾਹੀ ਬਹੁਤ ਮਾਰੇ ਗਏ, ਖ਼ਜ਼ਾਨੇ ਦਾ ਬਹੁਤ ਖ਼ਰਚ ਉਠਿਆ, ਦੁਹੀਂ ਪਾਸੀਂ ਪਾਤਸ਼ਾਹੀ ਨੁਕਸਾਨ ਨੇ ਮਲਕ ਦੇ ਜੀ ਵਿਚ ਚੋਭ (ਰੰਜ) ਪ੍ਰਗਟ ਕਰ ਦਿੱਤਾ। ਉਸਨੇ ਇਕ ਚਿੱਠੀ ਚੰਦ੍ਰਹੜੇ ਵਲ ਲਿਖੀ। ਓਇ ਗੀਦੀ ਸੋਹੀਏ! ਜਦ ਤੂੰ ਮੇਰੇ ਨਾਲ ਲੜਨ ਲਈ ਚੜ੍ਹ ਕੇ ਆਇਆ ਹੈਂ, ਤਾਂ ਹੁਣ ਤੀਵੀਆਂ ਵਾਕਰ ਕਿਉਂ ਲੁਕਾਂ ਲੈਂਦਾ ਫਿਰਦਾ ਹੈ? ਸਿਪਾਹੀ ਬੇਗੁਨਾਹ ਮਰ ਗਏ ਹਨ, ਨੁਕਸਾਨ ਪਾਤਸ਼ਾਹ ਦਾ ਵਿਅਰਥ ਹੋ ਰਿਹਾ ਹੈ, ਜੇ ਤੇਰੇ ਵਿਚ ਕੋਈ ਰਾਜਪੂਤੀ ਦੀ ਆਨ ਹੈ ਅਤੇ ਤੂੰ ਆਪਣੇ ਆਪ ਨੂੰ ਸਿਪਾਹੀ ਸਮਝਦਾ ਹੈਂ ਤਾਂ ਆਪ ਮੈਦਾਨ ਵਿਚ ਨਿੱਤਰ, ਕਿਉਂ ਬੇਗੁਨਾਹ ਫੌਜ ਦੇ ਲਹੂ ਨ੍ਹਾਉਣਾ ਹੈ? ਰੰਜ, ਗੁੱਸਾ, ਸ਼ਰੀਕੀ, ਬਖੀਲੀ, ਲੜਾਈ ਮੇਰੇ ਨਾਲ ਹੈ, ਸੋ ਤੂੰ ਮੇਰੇ ਸਾਹਮਣੇ ਆ। ਫਤਹਿ ਕਿਸਮਤ ਦੀ ਚੀਜ਼ ਹੈ, ਜਿਸਨੂੰ ਪਰਮੇਸ਼ਰ ਬਖਸ਼ੇ ਲੈ ਲਵੇ, ਤਲਵਾਰਾਂ ਆਪੇ ਵੰਡੀਆਂ ਪਾ ਲੈਣਗੀਆਂ।

ਇਹ ਚਿੱਠੀ ਚੰਦ੍ਰਹੜਾ ਪੜ੍ਹ ਕੇ ਬਿਨਾਂ ਅੱਗ ਤੋਂ ਸੜ ਗਿਆ, ਬਹਾਦਰੀ ਦਾ ਲਹੂ ਇਸ ਜੋਸ਼ ਵਿਚ ਆਇਆ ਕਿ ਜਿਹਾ ਰਾਜਪੂਤਾਂ ਦਾ ਆਉਣਾ ਚਾਹੀਏ।

ਦੂਜੇ ਦਿਨ ਫੌਜ ਨੂੰ ਹਟਕ ਕੇ ਦੋਵੇਂ ਸਰਦਾਰ ਮੈਦਾਨ ਵਿਚ ਨਿੱਤਰੇ ਅਤੇ ਉਹ ਪੱਟੇਬਾਜ਼ੀ ਦੇ ਕਰਤਬ ਕੀਤੇ ਜੋ ਦੇਖ ਦੇਖ ਕੇ ਫੌਜਾਂ ਹੈਰਾਨ ਪਰੇਸ਼ਾਨ ਰਹਿ ਗਈਆਂ, ਪਰ ਦੋਵੇਂ ਬਹਾਦਰ ਤੁਲਵੇਂ ਇਕੋ ਜਿਹੇ ਲੜਾਈ ਦੇ ਕਰਤਬਾਂ ਦੇ ਅਭਿਆਸੀ ਆਪੋ ਆਪਣੀ ਜਿੱਤ ਕਰਨ ਵਾਲੇ ਹੋਣ ਕਾਰਨ ਹਾਰ ਕਿਸੇ ਦੇ ਹਿੱਸੇ ਨਾ ਆਈ। ਓੜਕ ਮੈਦਾਨ ਖ਼ਾਲੀ ਹੋ ਗਿਆ, ਦੋਹਾਂ ਦੀਆਂ ਲੋਥਾਂ ਦੰਦ ਪੀਂਹਦੀਆਂ, ਭੌਹਾਂ ਤਾਣਦੀਆਂ ਅਤੇ ਤਲਵਾਰਾਂ ਦੇ ਕਬਜ਼ੇ ਘੁਟਦੀਆਂ ਠੰਢੀਆਂ ਹੋ ਗਈਆਂ।

ਇਨ੍ਹਾਂ ਸੂਰਮਿਆਂ ਦੀ ਇਸ ਜਾਨ ਤੋੜਵੀਂ ਬਹਾਦਰੀ 'ਤੇ ਢਾਡੀਆਂ ਨੇ ਵਾਰ ਬਣਾਈ ਅਤੇ ਉਸ ਜੰਗ ਦਾ ਹਾਲ ਸਾਰਾ ਬੜੀ ਖ਼ੂਬੀ ਅਤੇ ਅਸਲੂਬੀ ਨਾਲ ਗਾਂਵਿਆ, ਉਸਦਾ ਨਾਉਂ ਵਾਰ ਹੈ ਜਿਸ ਰਾਗ ਧੁਨਿ ਲੈ ਵਿਚ ਵਾਰ ਗਾਵੀਂ ਸੀ, ਉਸ ਰਾਗ ਧੁਨਿ ਵਿਚ ਮਾਝ ਦੀ ਵਾਰ ਗਾਉਣ ਲਈ ਗੁਰੂ ਜੀ ਨੇ ਉਪਰ ਧੁਨਿ ਦਾ ਪਤਾ ਲਿਖ ਕੇ ਸੂਚਨਾ ਕਰਾਈ ਹੈ। ਨਮੂਨੇ ਮਾਤਰ ਇਹ ਪਉੜੀ ਵਾਰ ਦੀ ਹੈ:—

**ਕਾਬਲ ਵਿਚ ਮੁਰੀਦ ਸਾ ਫੜਿ ਆ ਬਡ ਜ਼ੋਰ। ਚੰਦ੍ਰਹੜਾ ਲੈ ਫੌਜ ਕੋ ਚੜ੍ਹਿਆ ਬਡ ਤੋਰ।**
**ਦੁਹਾਂ ਕੰਧਾਰਾਂ ਮੂੰਹ ਜੁੜੇ ਦੰਮਾਮੇ ਦੌਰ। ਸ਼ਸਤਰ ਪੂਜਤੇ ਸੂਰਿਆਂ ਸਿਰ ਬਧੇ ਟੌਰ।**
**ਹੋਲੀ ਖੇਲੇ ਚੰਦ੍ਰਹੜਾ ਰੰਗ ਲਗੇ ਸੌਰ। ਦੋਵੇਂ ਤਰਫਾਂ ਜੁਟੀਆਂ ਸਰ ਵਗਨ ਕੌਰ।**
**ਮੈਂ ਭੀ ਰਾਇ ਸਦਾਇਸਾਂ ਫੜਿਆ ਲਾਹੌਰ। ਦੋਨੋਂ ਸੂਰੇ ਸਾਹਮਣੇ ਜੂਝੇ ਉਸ ਠੌਰ।**

*ਮਾਝ ਵਾਰ ਦੀ ਤੁਕ—ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟ ਉਪਾਤੀ।

---

* *'ਵਾਰ ਮਾਝ ਕੀ' ਵਜਾਉਣ ਦਾ ਢੰਗ:*

*੪ ੧ ੨ ੩ ੧ ੨*
*ਤੇ ਰਾ ਨਾ ਅਮ ਸ ਚ ਹੈ ਅ ਪੇ ਈ ਈ ਆ ਆ ਆ*
*ਧ ਮ ਗਾ ਰ ਸ ਸ ਨ ਨ. ਰ. ਸਾ ਸਾ ਸ ਸਾ ਸਾ*

*[ਮਾਸਟਰ ਪ੍ਰੇਮ ਸਿੰਘ*

# ਗਉੜੀ ਕੀ ਵਾਰ ਮਹਲਾ ੫

## ਰਾਇ ਕਮਾਲ ਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ

ਇਕ ਰਾਇ ਕਮਾਲ ਦੀ ਮੋਜਦੀ ਅਤੇ ਦੂਜੇ ਭਿਰਾਉ ਦਾ ਨਾਉਂ ਰਾਇ ਸਾਰੰਗ ਸੀ, ਇਹ ਦੋਵੇਂ ਸਕੇ ਭਾਈ ਸਨ। ਪਿਉ ਦੇ ਵਿਰਸੇ ਵੰਡਣ ਤੋਂ ਕੁਝ ਖਟਪਟ ਹੋ ਗਈ। ਜਿੰਨਾ ਕੁ ਬਾਰ ਦੇਸ ਦਾ ਇਲਾਕਾ ਹਿੰਮਤ ਨਾਲ ਮਲ ਸਕੇ ਮਲ ਲਿਆ ਪਰ ਕਮਾਲ ਵੱਡਾ ਟਿਕਾ ਹੋਣ ਕਾਰਨ ਚਾਹੁੰਦਾ ਸੀ ਕਿ ਭਿਰਾਉ ਨੂੰ ਕੁਝ ਨਾ ਦਿਆਂ ਪਰ ਭਿਰਾਉ ਦੇ ਬਹਾਦਰ ਹੋਣੇ ਕਾਰਨ ਕੁਝ ਨਾ ਕਰ ਸਕਿਆ। ਜਦ ਪਾਤਸ਼ਾਹੀ ਟਕੇ ਦੇਣ ਦਾ ਵੇਲਾ ਪੁੱਜਾ ਤਾਂ ਪਾਤਸ਼ਾਹ ਪਾਸ ਚੁਗਲੀ ਕਰਕੇ ਭਿਰਾਉ ਸਾਰੰਗ ਨੂੰ ਬਗ਼ਾਵਤ ਦੀ ਤੁਹਮਤ ਲਾ ਕੇ ਕੈਦ ਕਰਾ ਦਿੱਤਾ। ਕੁਝ ਚਿਰ ਮਗਰੋਂ ਪਾਤਸ਼ਾਹ ਨੂੰ ਮਲੂਮ ਹੋ ਗਿਆ ਕਿ ਰਾਇ ਸਾਰੰਗ ਬੇਕਸੂਰ ਨਿਰੇ ਅਦਾਵਤ ਦੇ ਜੁਰਮ ਵਿਚ ਕੈਦ ਹੈ, ਤਾਂ ਉਸਨੂੰ ਸਿਰਪਾਉ ਸ਼ਾਹੀ ਦੇ ਕੇ ਇੱਜ਼ਤ ਆਦਰ ਨਾਲ ਆਪਣੇ ਇਲਾਕੇ ਨੂੰ ਭੇਜ ਦਿੱਤਾ।

ਇਹ ਕਮਾਲ ਦੀ ਨੂੰ ਬਹੁਤ ਔਖੀ ਬਣੀ, ਜੋ ਭਿਰਾਉ ਦਾ ਦਬਾਇਆ ਹੋਇਆ ਰਾਜ ਕੀਕਰ ਮੋੜ ਕੇ ਦੇਵੇ। ਜੇ ਨਾ ਦੇਵੇ ਤਾਂ ਪਾਤਸ਼ਾਹੀ ਮੁਜਰਮ ਬਣੇ। ਇਸ ਔਕੜ ਵਿਚ ਫਾਥੇ ਨੇ ਆਉਂਦੇ ਭਿਰਾਉ ਦੀ ਵੱਡੀ ਆਗਤ ਭਾਗਤ ਕੀਤੀ ਅਤੇ ਆਪਣੀ ਵਧੀਕੀ ਦੀ ਮੁਆਫ਼ੀ ਮੰਗੀ। ਗ਼ਲਤੀ ਹੋਣਹਾਰ ਦੇ ਮੱਥੇ ਮੜ੍ਹੀ। ਫਿਰ ਭਰਾ ਭਰਾਵਾਂ ਦੇ ਤੇ ਕਾਂ ਕਾਵਾਂ ਦੇ ਵਾਲੀ ਗੱਲ ਬਣ ਗਈ। ਰਲ ਬੈਠੇ, ਪਰ ਕਮਾਲ ਦੀ ਨੀਯਤ ਵਿਚ ਜਿਹੜੀ ਖੁਟਿਆਈ ਸੀ, ਉਹ ਸ਼ਰਾਬ ਦੀ ਸ਼ਕਲ ਬਣ ਕੇ ਸਾਰੰਗ ਦੇ ਪੇਸ਼ ਆਈ। ਵੱਡੇ ਪਿਆਰ ਅਤੇ ਚਾਉ ਨਾਲ ਦੁਹਾਂ ਨੇ ਰਲ ਕੇ ਪੀਤੀ, ਇਹ ਸ਼ਰਾਬ ਨਹੀਂ ਸੀ ਇਹ ਤਾਂ ਮੌਤ ਦਾ ਪਿਆਲਾ ਸੀ, ਪੀਤਾ ਤਾਂ ਸਹੀ ਪਰ ਫੇਰ ਹੋਰ ਕਦੀ ਨਾ ਲਿਆ। ਕਮਾਲਦੀ ਨੇ ਦਿਲ ਵਿਚੋਂ ਸਾਰਾ ਫ਼ਿਕਰ ਦੂਰ ਕਰ ਦਿੱਤਾ। ਲੋਕਾਚਾਰੀ ਰੋਂਦੇ ਪਿਟਦੇ ਨੇ ਮ੍ਰਿਤਕ ਸੰਸਕਾਰ ਕਰਾ ਦਿੱਤੇ। ਇਸ ਕੌਤਕ ਨੂੰ ਵੇਖ ਕੇ ਰਾਇ ਸਾਰੰਗ ਦੀ ਇਸਤ੍ਰੀ ਜਿਸਦੇ ਕੁੱਛੜ ਮੌਜਦੀ ਨਾਮੀ ਇਕ ਬਾਲਕ ਸੀ, ਰਾਤੋ ਰਾਤ ਨੱਸ ਕੇ ਆਪਣੇ ਪੇਕੇ ਜਾ ਠਹਿਰੀ। ਕੋਈ ਕਾਲ ਉਸ ਰਣਧੀਰ* ਦੇ ਪਾਲਣ ਪੋਖਣ ਅਤੇ ਸ਼ਸਤਰ (ਧਨੁੱਖ) ਵਿਦਿਆ ਸਿਖਾਉਣ ਵਿਚ ਕੱਟਿਆ, ਪਰੰਤੂ ਜਦ ਉਹ ਬਾਲਕ ਜਵਾਨ ਹੋ ਗਿਆ ਤਾਂ ਪਿਉ ਦਾ ਵੈਰ ਸੰਭਾਲਿਆ, ਮਾਮਿਆਂ ਦੀ ਫੌਜ ਲੈ ਕੇ ਕਮਾਲਦੀ 'ਤੇ ਚੜ੍ਹਾਈ ਕਰਕੇ ਆਨ ਢੁੱਕਾ ਅਤੇ ਮੈਦਾਨ ਜੰਗ ਵਿਚ ਤਾਏ ਨੂੰ ਚੰਗੀ ਤਰ੍ਹਾਂ ਤਾਇਆ ਅਤੇ ਇਸ ਖ਼ੂਬੀ ਨਾਲ ਲੜਿਆ ਕਿ ਕਮਾਲਦੀ ਆਪਣਾ ਆਪ ਕਿਸੇ ਪਹਿਲੂ ਤੋਂ ਨਾ ਸੰਭਾਲ ਸਕਿਆ। ਜਦ ਆਹਮੋ ਸਾਹਮਣੇ ਜੰਗ ਵਿਚ ਜੁਟੇ ਤਾਂ ਕਮਾਲਦੀ ਹੁਰੀ ਮਾਰੇ ਗਏ ਅਰ ਰਣਧੀਰੇ ਨੇ ਆਪਣੇ ਦਾਦੇ ਦਾ ਮੁਲਕ ਅਤੇ ਮਾਲ ਸਾਰਾ ਸਾਂਭਿਆ ਅਤੇ ਆਪ ਰਾਜਾ ਹੋ ਗਿਆ। ਇਨ੍ਹਾਂ ਦੋਹਾਂ ਬਹਾਦਰਾਂ ਦੀ ਵਾਰ ਢਾਡੀਆਂ ਨੇ ਬਣਾ ਕੇ ਗਾਵੀਂ ਅਤੇ ਮੌਜਦੀ ਨੂੰ ਸੁਣਾਈ। ਬਹੁਤ ਇਨਾਮ ਅਤੇ ਮਨਸਬ ਪਾਏ। ਜਿਸ ਧੁਨਿ ਰਾਗ ਵਿਚ ਇਹ ਵਾਰ ਢਾਡੀਆਂ ਨੇ ਗਾਵੀਂ ਉਸੇ ਧੁਨਿ ਵਿਚ ਇਹ ਗਉੜੀ ਦੀ ਵਾਰ ਵੀ ਗਾਉਣੀ ਚਾਹੀਏ। ਇਹ ਸੂਚਨਾ ਹੈ।

ਉਸ ਵਾਰ ਦੀ ਪਉੜੀ ਨਮੂਨੇ ਮਾਤਰ ਇਹ ਹੈ:

**ਰਾਣਾ ਰਾਇ ਕਮਾਲਦੀ ਰਣ ਭਾਰਾ ਬਾਹੀ।**
**ਮੌਜਦੀ ਤਲਵੰਡੀਓਂ ਚੜ੍ਹਿਆ ਸਾਬਾਹੀ।**
**ਢਾਲੀ ਅੰਬਰ ਛਾਇਆ ਫੁਲੈ ਅੱਕ ਕਾਹੀ।**
**ਜੁਟੇ ਆਹਮੋ ਸਾਹਮਣੇ ਨੇਜੇ ਝਲਕਾਹੀ।**
**ਮੌਜੇ ਘਰ ਵਧਾਈਆਂ ਘਰ ਚਾਚੇ† ਧਾਂਹੀ।**

---

* *ਇਹ ਮੌਜਦੀ ਦਾ ਦੂਜਾ ਨਾਮ ਹੈ ਜੋ ਨਾਨਕਿਆਂ ਰੱਖਿਆ ਸੀ।*

† *ਚਾਚੇ ਤਾਏ ਦਾ ਕੋਈ ਭੇਦ ਨਹੀਂ ਹੁੰਦਾ, ਭਟੱਈ ਭਾਖਾ ਵਿਚ ਇਹ ਗੱਲਾਂ ਖੁੱਲ੍ਹੀਆਂ ਹਨ।*

*ਗਉੜੀ ਦੀ ਵਾਰ ਦੀ ਤੁਕ—
**ਜੋ ਤੁਧ ਭਾਵੈ ਸੋ ਭਲਾ ਸਚੁ ਤੇਰਾ ਭਾਣਾ॥**

## ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ

## ਟੁੰਡੇ ਅਸਰਾਜੇ ਕੀ ਧੁਨੀ॥

ਇਹ ਅਸਰਾਜ ਨਾਮੀ ਇਕ ਰਾਜਾ ਸਾਰੰਗ† ਦਾ ਪੁਤ੍ਰ ਸੀ। ਇਸਦੀ ਉਮਰ ਅਜੇ ਜਵਾਨੀ ਦੇ ਜਹਾਜ਼ ਪਰ ਸਵਾਰ ਹੋਣ ਲਈ ਤਿਆਰ ਹੀ ਸੀ ਕਿ ਇਸਦੇ ਪਿਤਾ ਨੇ ਚੜ੍ਹਦੇ ਬੁਢਾਪੇ ਵਿਚ ਇਕ ਹੋਰ ਵਿਆਹ ਕਰ ਲਿਆ। ਉਹ ਨਵੀਂ ਵਿਆਹੀ ਚੜ੍ਹਦੀ ਜਵਾਨੀ ਦੀ ਹਨੇਰੀ ਦੇ ਹਨੇਰ ਵਿਚ ਅੰਨ੍ਹੀ ਹੋਈ ਆਪਦੇ ਸਪੁੱਤਰ ਅਸਰਾਜ ਨੂੰ ਧਰਮੋਂ ਡੇਗਣ ਲਈ ਤਿਆਰ ਹੋਈ, ਪਰ ਕਰਤਾਰ ਦੀ ਕ੍ਰਿਪਾ ਨਾਲ ਅਸਰਾਜ ਦੇ ਧਰਮ ਨੇ ਉਸ ਨੂੰ ਡਿੱਗਣ ਨਾ ਦਿੱਤਾ। ਇਹ ਸਤ ਧਰਮ ਵੇਖ ਕੇ ਉਸ ਰਾਣੀ ਨੀਯਤ ਦੀ ਕਾਣੀ ਨੇ ਰਾਜੇ ਪਾਸ ਝੂਠ ਸੱਚ ਬਕ ਕੇ ਅਸਰਾਜ ਲਈ ਫਾਂਸੀ ਦਾ ਹੁਕਮ ਜਾਰੀ ਕਰਾ ਦਿੱਤਾ। ਪਰ ਮੰਤ੍ਰੀ (ਵਜ਼ੀਰ) ਨੇ ਬਹੁਤ ਡੂੰਘੀ ਨਜ਼ਰ ਨਾਲ ਸੋਚ ਕੇ ਇਕ ਹੱਥ ਕਟਵਾ ਕੇ ਸ਼ਹਿਰੋਂ ਬਾਹਰ ਦੁਰਾਡੇ ਜਿਹੇ ਖੂਹ 'ਤੇ ਇਕੱਲਾ ਛੱਡ ਦਿੱਤਾ। ਅਸਰਾਜ ਵੀ ਆਪਣੇ ਸਤ ਧਰਮ ਨੂੰ ਨਾਲ ਸਾਥੀ ਲੈ ਕੇ ਜ਼ਖ਼ਮੀ ਹੱਥ ਦੇ ਕਾਰਨ ਉਸ ਖੂਹ 'ਤੇ ਛਾਇਆ ਦੇਖ ਕੇ ਲੇਟ ਰਿਹਾ। ਦੂਜੇ ਕੁ ਦਿਨ ਉਥੇ ਬਨਜਾਰੇ ਲੋਕ ਆ ਉਤਰੇ। ਉਨ੍ਹਾਂ ਇਕ ਸੁਰੂਪ ਵਾਲਾ ਗਭਰੂ ਜਿਹਾ ਲੜਕਾ ਹਥੋਂ ਹੀਣਾ ਤੇ ਜ਼ਖ਼ਮ ਦੀ ਪੀੜਾ ਵਿਚ ਦੁਖੀ ਦੇਖ ਕੇ ਤਰਸ ਖਾਧਾ, ਮਲ੍ਹਮ ਪੱਟੀ ਕੀਤੀ, ਅੰਨ ਪਾਣੀ ਦੀ ਸੇਵਾ ਵੀ ਕੀਤੀ ਅਤੇ ਉਸਨੂੰ ਆਪਣੇ ਨਾਲ ਲੈ ਕੇ ਅੱਗੇ ਮੁਲਕ ਨੂੰ ਸੌਦਾ ਖਰੀਦਣ ਵੇਚਣ ਲਈ ਟੁਰ ਗਏ। ਉਥੇ ਹੋਰਸ ਰਾਜ ਵਿਚ ਏਵੇਂ ਥੋੜ੍ਹੇ ਹੀ ਮੁੱਲ ਤੋਂ ਅਸਰਾਜ ਨੂੰ ਇਕ ਧੋਬੀ ਦੇ ਹੱਥੀਂ ਵੇਚ ਦਿੱਤਾ। ਉਹ ਧੋਬੀ ਰੋਜ਼ ਸਵੇਰੇ ਆਪਣੇ ਧੋਣ ਵਾਲੇ ਕੱਪੜੇ ਬੰਨ੍ਹ ਕੇ ਬਲਦ ਉੱਤੇ ਲੱਦ ਕੇ ਉਪਰ ਉਸ ਟੁੰਡੇ ਬਾਲਕ ਨੂੰ ਬਿਠਾ ਦਿੰਦੇ ਸਨ ਅਤੇ ਬਲਦ ਦੀ ਨੱਥ ਦਾ ਰੱਸਾ ਉਸਦੇ ਟੁੰਡ ਨਾਲ ਬੰਨ੍ਹ ਕੇ ਧੋਬੀ ਘਾਟ ਨੂੰ ਨਾਲ ਬੁਚਕੇ ਚੁੱਕ ਕੇ ਲੈ ਜਾਂਦੇ ਅਤੇ ਰਾਤ ਨੂੰ ਨਾਲ ਲੈ ਆਉਂਦੇ। ਇਕੁਰ ਹੀ ਕੁਝ ਹਿੱਸਾ ਉਮਰ ਦਾ ਧੋਬੀਆਂ ਦੇ ਘਰ ਬਤੀਤ ਹੋ ਗਿਆ। ਦੇਵਨੇਤ ਨਾਲ ਇਕ ਦਿਨ ਉਸ ਨਗਰ ਦਾ ਰਾਜਾ ਜੋ ਬੇਵਾਰਸ ਸੀ, ਮਰ ਗਿਆ। ਮੰਤਰੀਆਂ ਇਹ ਸਲਾਹ ਗਿਣ ਕੇ ਕਿ ਜੋ ਪੁਰਖ ਸਵੇਰੇ ਇਸ ਕਿਲ੍ਹੇ ਦੇ ਦਰਵਾਜ਼ੇ ਨੂੰ ਹੱਥ ਲਾ ਕੇ ਖੋਹਲੇ ਉਸਨੂੰ ਰਾਜਾ ਮੰਨ ਲਿਆ ਜਾਵੇ। 'ਕਰਤਾ ਕਾਰਜ ਕੀਤਾ ਲੋੜੇ, ਸੈਆਂ ਸਬੱਬਾਂ ਦੇ ਪਲ ਵਿਚ ਜੋੜੇ' ਵਾਲੀ ਗੱਲ ਹੋਈ, ਉਹੋ ਟੁੰਡਾ ਮੁੰਡਾ ਪ੍ਰਾਤੇਕਾਲ ਬਲਦ ਖੁੱਲ੍ਹ ਜਾਣ ਦੇ ਕਾਰਨ ਉਸ ਦਰਵਾਜ਼ੇ 'ਤੇ ਆਣ ਪੁੱਜਾ ਜਿਸਦੇ ਛੂੰਹਦਿਆਂ ਹੀ ਕਹਿੰਦੇ ਹਨ ਕਿ ਦਰਵਾਜ਼ਾ ਖੁੱਲ੍ਹ ਗਿਆ। ਇਹ ਦਰਵਾਜ਼ਾ ਕੀ ਖੁੱਲ੍ਹਿਆ, ਮਾਨੋ ਕਿਸਮਤ ਦਾ ਦਰਵਾਜ਼ਾ ਖੁੱਲ੍ਹ ਗਿਆ। ਰਾਜਾ ਦਾ ਪੁੱਤ੍ਰ ਰਾਜਾ ਹੋ ਗਿਆ। ਇਸਨੇ ਵੀ ਰਾਜ ਸਾਜ ਦੇ ਕੰਮਾਂ ਨੂੰ ਰਾਜਨੀਤੀ ਅਨੁਸਾਰ ਚੰਗਾ ਨਿਭਾਇਆ, ਪਰੰਤੂ ਅਜੇ ਥੋੜ੍ਹੇ ਕੁ ਵਰ੍ਹੇ ਹੀ ਬੀਤੇ ਸਨ ਕਿ ਹੋਰਨਾਂ ਮੁਲਕਾਂ ਵਿਚ ਅੰਨ ਕਾਲ ਨੇ ਆਪਣੀ ਭੁੱਖੀ ਤਿਹਾਈ ਡਰਾਉਣੀ ਡਾਢੀ ਦੁਖਦਾਇਕ ਸ਼ਕਲ ਆਣ ਦਿਖਾਈ। ਇਸ ਵਰ੍ਹੇ ਅਸਰਾਜ ਨੇ ਫ਼ਸਲ ਦੇ ਦਿਨਾਂ ਵਿਚ ਮਾਮਲੇ ਦਾ ਕਣ ਅਤੇ ਪਿਛਲੇ ਵਰ੍ਹਿਆਂ ਦੇ ਕਣ ਜੋ ਇਕੱਠੇ ਹੋਏ ਸਨ, ਵੇਚਣੇ ਆਰੰਭ ਕਰ

---

* *ਗਉੜੀ ਕੀ ਵਾਰ ਵਜਾਉਣ ਦਾ ਢੰਗ:*

*੪ ੨ ੨ ੩ ੧ ੨*
*ਤੇ ਰਾ ਨਾ ਮ ਸ ਚ ਹੈ ਅ ਪੇ ਈ ਈ ਆ ਆ ਅ*
*ਸਾ ਨੀ ਧ ਪ ਮ ਮ ਧ ਮ ਰੇ ਸਾ ਸ ਸ ਸਾ ਸਾ* *[ਮਾਸਟਰ ਪ੍ਰੇਮ ਸਿੰਘ*

† *ਕੋਈ ਇਸ ਸਾਰੰਗ ਰਾਜਾ ਦਾ ਨਾਉਂ ਚਿੜ੍ਹ ਬੀਜ ਵੀ ਕਹਿੰਦੇ ਹਨ, ਪਰ ਪਉੜੀ ਵਿਚ ਸਾਰੰਗ ਨਾਉਂ ਸਪੱਸ਼ਟ ਹੁੰਦਾ ਹੈ।*

ਦਿੱਤੇ। ਦੂਰੋਂ ਦੂਰੋਂ ਲੋਕੀਂ ਅੰਨ ਖ਼ਰੀਦਣ ਲਈ ਆਏ। ਇਸ ਖ਼ਰੀਦ ਵਿਚ ਇਸ ਦੇ ਬਾਪ ਦਾ ਮੰਤਰੀ—ਜਿਸਨੇ ਇਸ 'ਤੇ ਦਇਆ ਕਰਕੇ ਜਾਨੋਂ ਬਚਾਇਆ ਸੀ ਅਤੇ ਇਕੋ ਹੱਥ ਵੱਢ ਕੇ ਉਜਾੜ ਦੇ ਖੂਹ 'ਤੇ ਛੱਡ ਦਿੱਤਾ ਸੀ—ਆਇਆ। ਜਦ ਆਪੋ ਵਿਚ ਦੀ ਮਿਲੇ ਤਾਂ ਵੱਡੀ ਪ੍ਰਸੰਨਤਾ ਹੋਈ ਅਤੇ ਦਾਣੇ ਵੀ ਅਣਮੁੱਲੇ ਬਾਹਲੇ ਉਸਨੂੰ ਦਿੱਤੇ। ਉਸ ਮੰਤਰੀ ਨੇ ਜਾ ਕੇ ਇਸਦੇ ਪਿਤਾ ਪਾਸ ਇਸਦਾ ਜਸ ਤੇ ਵਡਿਆਈ ਪ੍ਰਤਾਪ ਬਹੁਤ ਸਾਰਾ ਸੁਣਾਇਆ ਤੇ ਇਸਦੀ ਸੁਸ਼ੀਲਤਾ ਵੀ ਦੱਸੀ ਅਤੇ ਇਹ ਵੀ ਦੱਸਿਆ ਕਿ ਜੇ ਉਹ ਇਸ ਵੇਲੇ ਆਪਣਾ ਬਦਲਾ ਲੈਣਾ ਚਾਹੇ, ਤਾਂ ਪੂਰਾ ਬਲ ਰੱਖਦਾ ਹੈ। ਇਸ ਪਰ ਵੀ ਉਸਨੇ ਤੇਰਾ ਅਦਬ ਸਨਮਾਨ ਜਿਹਾ ਵੱਡਿਆਂ ਦਾ ਚਾਹੀਏ ਤਿਹਾ ਹੀ ਰੱਖਿਆ ਹੈ ਅਤੇ ਤੇਰਾ ਵੀ ਕੋਈ ਰਾਜ ਦਾ ਵਾਰਸ ਹੋਰ ਤੇਰੇ ਪਿੱਛੇ ਨਹੀਂ ਹੈ, ਕਿਹਾ ਚੰਗਾ ਹੋਵੇ ਜੋ ਤੂੰ ਉਸਨੂੰ ਸੱਦ ਕੇ ਆਪਣੇ ਰਾਜ ਦੀ ਪੰਡ ਉਸਦੇ ਸਿਰ 'ਤੇ ਰੱਖ ਕੇ ਆਪ ਸਉਤਰਾ ਹੋ ਜਾਵੇਂ। ਇਹ ਗੱਲ ਰਾਜੇ ਨੂੰ ਬੜਾ ਡੂੰਘਾ ਅਸਰ ਕਰ ਗਈ, ਕਿਉਂਕਿ ਉਸ ਚੰਦਰੀ ਰਾਣੀ ਦੇ ਕਰਤੱਬ ਉਸਨੂੰ ਪ੍ਰਗਟ ਹੋ ਚੁੱਕੇ ਸਨ ਅਤੇ ਆਪਣੀ ਭੁੱਲ ਉੱਤੇ ਬਹੁਤ ਵਾਰੀ ਪਛਤਾਵਾ ਕਰਦਾ ਹੁੰਦਾ ਸੀ, ਇਸ ਲਈ ਉਸਨੂੰ ਇਹ ਵੇਲਾ ਬਹੁਤ ਹੀ ਚੰਗਾ ਮਿਲ ਗਿਆ।

ਉਸੇ ਮੰਤਰੀ ਦੇ ਰਾਹੀਂ ਆਪਣੇ ਪੁੱਤਰ ਨੂੰ ਸਦਾਇਆ ਅਤੇ ਬੜੇ ਆਦਰ ਅਤੇ ਸਤਿਕਾਰ ਨਾਲ ਮਿਲਿਆ ਅਰ ਖ਼ੁਸ਼ੀਆਂ ਤੇ ਉਤਸ਼ਾਹ ਕੀਤੇ, ਓੜਕ ਨੂੰ ਆਪਣੇ ਮੁਲਕ ਦਾ ਉਸਨੂੰ ਮਾਲਕ ਕਰਕੇ ਆਪ ਭਜਨ ਲਈ ਬਨ ਨੂੰ ਚਲਾ ਗਿਆ। ਇਹ ਆਪਣੇ ਸਤ ਧਰਮ ਦੀ ਸਹਾਇਤਾ ਕਰਕੇ, ਦੋ ਰਜਵਾੜਿਆਂ ਦਾ ਰਾਜਾ ਹੋ ਕੇ ਆਪਣੇ ਸਤ ਧਰਮ ਅਤੇ ਪਰਜਾ ਪਾਲਣ ਵਿਚ ਸਾਰੀ ਉਮਰ ਲੱਗਾ ਰਿਹਾ ਤੇ ਜਨਮ ਜੀਵਨ ਸਫਲ ਕਰ ਗਿਆ।

ਇਸ ਟੁੰਡੇ ਅਸਰਾਜੇ ਦੇ ਜਸ ਦੀ ਵਾਰ ਢਾਡੀਆਂ ਬਣਾ ਕੇ ਗਾਵੀਂ ਅਤੇ ਰਾਜਾ ਤੋਂ ਬਹੁਤ ਕੁਝ ਪਾਇਆ। ਉਹੋ ਵਾਰ ਗੁਰੂ ਸਾਹਿਬ ਨੇ ਸੁਣ ਕੇ ਢਾਡੀਆਂ ਨੂੰ ਆਸਾ ਦੀ ਵਾਰ ਲਾਉਣ ਲਈ ਪ੍ਰੇਰਨਾ ਕੀਤੀ, ਜੋ ਅਜੇ ਤਕ ਵੀ ਉਸੇ ਧਾਰਨਾ ਵਿਚ ਢਾਡੀ ਵਾਰ ਲਾਉਂਦੇ ਹਨ।

ਨਮੂਨੇ ਦੀ ਪਉੜੀ ਇਹ ਹੈ: **ਭਬਕਿਓ ਸ਼ੇਰ ਸਰਦੂਲ ਰਾਇ ਰਣ ਮਾਰੂ ਵੱਜੇ।**
**ਖਾਨ ਸੁਲਤਾਨ ਬਡ ਸੂਰਮੇ ਵਿਚ ਰਣ ਦੇ ਗੱਜੇ।**
**ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸ਼ਾਹ ਅੱਜੇ।**
**ਟਿੱਕਾ ਸਾਰੰਗ ਬਾਪ ਨੇ ਦਿੱਤਾ ਭਰ ਲੱਜੇ।**
**ਫਤੇ ਪਾਇ ਅਸਰਾਇ ਜੀ ਸ਼ਾਹੀ ਘਰ ਸੱਜੇ।**

ਕੋਈ ਇਹ ਪਉੜੀ ਵੀ ਕਹਿੰਦੇ ਹਨ:—

**ਭਬਕਿਆ ਸ਼ੇਰ ਸਰਦੂਲ ਰਾਜਾ। ਖਾਨ ਸੁਲਤਾਨ ਤੁਮ ਬੜੇ ਕਾਜਾ।**
**ਖਤ ਲਿਖੀਂ ਟੁੰਡੇ ਅਸਰਾਜ ਨੂੰ। ਲੱਜ ਰੱਖੀਂ ਸਾਰੰਗ ਬਾਪ ਨੂੰ।**
**ਟਿਕ ਦਿਤਸ ਰਾਜੇ ਆਪ ਨੂੰ।**

*ਆਸਾ ਦੀ ਵਾਰ ਦੀ ਤੁਕ—

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥**

---

* *ਵਾਰ ਆਸਾ ਵਜਾਉਣ ਦਾ ਢੰਗ:—*
*੪ ੧*
*ਹਉ ਵਾਰੀਆ ਵਾਰ।*
*ਗਾ ਰੇ ਸ ਸਾ।*

*[ਮਾਸਟਰ ਪ੍ਰੇਮ ਸਿੰਘ*

## ਗੂਜਰੀ ਕੀ ਵਾਰ ਮਹਲਾ ੩

## ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ

ਸਿਕੰਦਰ ਅਤੇ ਬਿਰਾਹਿਮ ਇਹ ਦੋਵੇਂ ਰਾਜਪੂਤ ਸ਼ਰੀਕੇ ਵਿਚੋਂ ਭਿਰਾਉ ਭਾਈ ਲੱਗਦੇ ਸਨ, ਪਰੰਤੂ ਸਿਕੰਦਰ ਕੁਝ ਪਿੰਡਾਂ ਦਾ ਰਾਜ ਕਰਦਾ ਸੀ ਅਤੇ ਬਿਰਾਹਿਮ ਇਕ ਉਸੇ ਦਾ ਹੀ ਸਰਦਾਰ ਸੀ, ਪਰ ਸੂਰਬੀਰ ਗਿਣਤੀ ਦਾ ਚੋਣਵਾਂ ਸੀ। ਸਿਕੰਦਰ ਨੂੰ ਵੀ ਜਦ ਕਦੀ ਔਕੜ ਆ ਬਣਦੀ ਤਾਂ ਮੈਦਾਨ ਜੰਗ ਵਿਚ ਇਹ ਬਿਰਾਹਮ ਬਹਾਦਰ ਦੀ ਫਤਹਿ ਕਰਕੇ ਆਉਂਦਾ ਸੀ, ਇਸੇ ਲਈ ਸਿਕੰਦਰ ਇਸਦੀ ਮਾਨ ਵਡਿਆਈ ਬਾਹਲੀ ਰੱਖਦਾ ਹੁੰਦਾ ਸੀ। ਰਾਜਾ ਹੋਣ ਕਰਕੇ ਸਿਕੰਦਰ ਹੰਕਾਰੀ ਅਤੇ ਖੋਟੇ ਕਰਮਾਂ ਵਿਚ ਬਹੁਤਾ ਲੱਗਿਆ ਰਹਿੰਦਾ ਅਰ ਪਰਲੋਕ ਦੇ ਭਉ ਤੋਂ ਨਿਰਭਉ ਹੋਇਆ ਕਹਿੰਦਾ ਹੁੰਦਾ ਸੀ, "ਏਹੋ ਜਗ ਮਿਠਾ, ਅਗਲਾ ਕਿਨ ਡਿੱਠਾ"। ਇਕ ਦਿਨ ਦੇਵਨੇਤ ਨਾਲ ਕੋਈ ਬ੍ਰਾਹਮਣ ਮੁਕਲਾਵੇ ਆਪਣੀ ਤੀਵੀਂ ਨੂੰ ਲਈ ਆਉਂਦਾ ਸ਼ਿਕਾਰ ਜਾਂਦੇ ਨੂੰ ਰਾਹ ਵਿਚ ਟੱਕਰ ਪਿਆ। ਉਸ ਬ੍ਰਾਹਮਣੀ ਦੀ ਫੁੱਟਦੀ ਜਵਾਨੀ ਦੀ ਸੂਰਤ ਵੇਖ ਕੇ ਸਿਕੰਦਰ ਆਪਣੀ ਅਕਲ ਅਤੇ ਧਰਮ ਦੋਵੇਂ ਗੁਆ ਬੈਠਾ। ਬੇਵਸੇ ਹੋਏ ਨੇ ਬ੍ਰਾਹਮਣ ਕੋਲੋਂ ਨਾਉਂ ਥਾਉਂ ਪਤਾ ਨਿਸ਼ਾਨ ਪੁੱਛ ਗਿੱਛ ਲਿਆ। ਹੁਣ ਸ਼ਿਕਾਰ ਲਈ ਕੀਕਰ ਜਾਵੇ, ਉਹ ਤਾਂ ਪਾਪ ਦਾ ਸ਼ਿਕਾਰ ਆਪ ਬਣ ਗਿਆ, ਆਪਣੀ ਅਣਹੋਈ ਤੇ ਅਣਬੁੱਝੀ ਅੱਗ ਵਿਚ ਬਿਨਾ ਬਾਲਣੋਂ ਬਲਣ ਲੱਗਾ ਅਤੇ ਅਨੇਕਾਂ ਹੀ ਉਪਾਉ ਉਸ ਵਿਚਾਰੀ ਬ੍ਰਾਹਮਣੀ ਦੇ ਧਰਮ ਨਾਸ਼ ਕਰਨ ਲਈ ਕਰਨ ਲੱਗਾ। ਜਦ ਕੋਈ ਗੁੱਝੀ ਤਦਬੀਰ ਦੀ ਪੇਸ਼ ਨਾ ਗਈ ਤਾ ਆਪਣੀ ਹਕੂਮਤ ਦੇ ਜ਼ੋਰ ਦੀ ਜ਼ੋਰਾਵਰੀ ਦਿਖਲਾਉਣ ਲਈ ਤਿਆਰ ਹੋਇਆ। ਇਸ ਭਾਰੀ ਔਕੜ ਅਤੇ ਲਾਚਾਰੀ ਵੇਲੇ ਅਨਾਥ ਬ੍ਰਾਹਮਣ ਬਿਰਾਹਿਮ ਦੀ ਸ਼ਰਨ ਆਇਆ ਅਤੇ ਪੁਕਾਰ ਕੇ ਕਹਿਣ ਲੱਗਾ: "ਕਲਜੁਗ ਦਾ ਰਾਜ ਹੈ, ਵਾੜ ਖੇਤ ਨੂੰ ਖਾਣਾ ਚਾਹੁੰਦੀ ਹੈ, ਤੇਰੇ ਬਿਨਾਂ ਹੋਰ ਕੋਈ ਸਹਾਇਕ ਨਜ਼ਰ ਨਹੀਂ ਆਉਂਦਾ। ਧਰਮ ਦੇ ਵਾਸਤੇ ਸਾਡੇ ਧਰਮ ਦੀ ਸਹਾਇਤਾ ਕਰ। ਇਸ ਅਧਰਮੀ ਦੇ ਰਾਜ ਵਿਚ ਵੱਸਣ ਦਾ ਕੋਈ ਧਰਮ ਨਹੀਂ। ਤੈਨੂੰ ਧਰਮ ਦਾ ਥੰਮ੍ਹਾ ਜਾਣ ਕੇ ਆਸਰਾ ਲੈਂਦਾ ਹਾਂ।"

ਇਹ ਗੱਲ ਸੁਣੀ ਅਤੇ ਉਨ੍ਹਾਂ ਦੀ ਹਾਲਤ ਡਾਢੀ ਮੁਸ਼ਕਲ ਡਿੱਠੀ। ਰਾਜਾ ਦੀ ਅਜਿਹੀ ਬਦਨੀਅਤ ਉੱਤੇ ਆਪਣੇ ਅਫ਼ਸੋਸ ਦੇ ਹੱਥ ਮਲੇ ਅਤੇ ਜਾ ਕੇ ਧਰਮ ਨੀਤੀ ਦੀ ਬਹੁਤ ਸਾਰੀ ਸਿਖਿਆ ਸੁਣਾਈ, ਪਰ ਉਸ ਸੱਪ ਦੇ ਡੰਗੇ ਹੋਏ ਨੂੰ ਨਿੰਮ ਕੌੜੀ ਨਹੀਂ ਭਾਸਦੀ ਸੀ। ਆਪਣੀ ਧੁਨ ਦੇ ਪੱਕੇ ਨੇ ਕਹਿ ਦਿੱਤਾ ਕਿ ਮੈਂ ਉਸਨੂੰ ਪਤਾਲੋਂ ਵੀ ਕਢਾ ਲਵਾਂਗਾ ਅਤੇ ਅਕਾਸ਼ੋਂ ਵੀ ਤਾਰੇ ਵਾਂਗ ਲਾਹ ਲਵਾਂਗਾ ਅਤੇ ਇਸ ਗੱਲ ਨੂੰ ਅਧਰਮ ਅਥਵਾ ਅਨੀਤੀ ਵੀ ਕਦੀ ਨਹੀਂ ਸਮਝਾਂਗਾ, ਕਿਉਂਕਿ ਰਈਅਤ ਮੇਰੀ ਖੇਤੀ ਹੈ, ਮੈਂ ਜਿਸ ਤਰ੍ਹਾਂ ਚਾਹਵਾਂ ਉਸੇ ਤਰ੍ਹਾਂ ਆਪਣੀ ਖੇਤੀ ਨਾਲ ਸਲੂਕ ਕਰਾਂ। ਪਰਲੋਕ ਦੇ ਢਕੌਂਸਲੇ ਜੋ ਟੁੱਕੜ ਗਦਾਈਆਂ ਨੇ ਮਨ-ਘੜਤ ਡਰਾਵੇ ਠੱਪੇ ਹਨ, ਉਹ ਨਹੀਂ ਮੰਨਾਂਗਾ। ਇਹ ਰਾਜਾ ਦਾ ਨਿਡੱਰ ਉੱਤਰ ਅਤੇ ਅਨਜਾਇ ਦੀ ਅਨ੍ਹੇਰੀ ਵਿਚਾਰ ਕੇ ਬਿਰਾਹਿਮ ਨੇ ਕਹਿ ਦਿੱਤਾ ਕਿ ਉਹ ਇਸਤ੍ਰੀ ਪੁਰਖ ਦੋਵੇਂ ਮੇਰੀ ਸ਼ਰਣ (ਪਨਾਹ) ਵਿਚ ਹਨ, ਤੂੰ ਕਿਸੇ ਤਰ੍ਹਾਂ ਉਹਨਾਂ ਵੱਲ ਅੱਖ ਧਰ ਕੇ ਦੇਖ ਨਹੀਂ ਸਕਦਾ। ਇਹ ਕਹਿ ਕੇ ਬਿਰਾਹਿਮ ਚਲਾ ਆਇਆ, ਪਰ ਸਿਕੰਦਰ ਦੇ ਸਿਰ ਉਸ ਵੇਲੇ ਅਣਹੋਇਆ ਜਿੰਨ ਸਵਾਰ ਸੀ, ਪਿੱਛੇ ਹੀ ਉਸਨੇ ਫ਼ੌਜ ਭੇਜ ਦਿੱਤੀ ਤੇ ਇਹ ਹੁਕਮ ਦਿੱਤਾ ਕਿ ਬਿਰਾਹਿਮ ਨੂੰ ਬ੍ਰਾਹਮਣੀ ਸਮੇਤ ਪਕੜ ਲਿਆਓ। ਜਦ ਬਿਰਾਹਿਮ ਨੇ ਆਪਣੇ ਅਧਰਮੀ ਰਾਜਾ ਦੀ ਇਹ ਕਰਤੂਤ ਵੇਖੀ ਤਾਂ ਰਾਜਪੂਤੀ ਤੇ ਮਰਦਾਨਗੀ ਨੂੰ ਮੈਦਾਨ ਵਿਚ ਮੁਹਰੇ ਕਰਕੇ ਦਿਖਾਇਆ। ਜਿੰਨੇ ਕੁ ਜੰਗੀ ਆਦਮੀ ਆਏ ਸਨ ਸਭਨਾਂ ਤੋਂ ਹਥਿਆਰ ਖੋਹ ਲਏ ਅਤੇ ਕੈਦ ਕਰਕੇ ਸਿਕੰਦਰ ਪਰ ਇਕੋ ਹੱਲੇ ਨਾਲ ਫਤਹਿ ਪਾਈ। ਰਾਜਾ ਨੂੰ ਕੈਦਖ਼ਾਨੇ ਦੀ ਠੰਡੀ ਹਵਾ ਖਾਣ ਵਾਸਤੇ ਅਤੇ ਪੈਰਾਂ ਦੀ ਸੇਵਾ ਲਈ ਸੋਨੇ ਦੀਆਂ ਜੜਾਊ ਬੇੜੀਆਂ ਪਹਿਰਾ ਦਿੱਤੀਆਂ। ਰਾਜ ਕਾਜ ਦੇ ਕੰਮਾਂ ਨੂੰ ਆਪਣੇ ਹੱਥਾਂ ਵਿਚ ਲਿਆ ਅਤੇ ਮਰਿਆਦਾ ਨਾਲ ਨਿਭਾਉਣਾ ਆਰੰਭ ਕੀਤਾ। ਪਹਿਲੇ ਕਈ ਕਾਲ ਤਕ ਰਾਜਾ ਦੀ ਕੋਈ ਖ਼ਬਰ ਨਾ ਲਈ। ਜਦ ਬਹੁਤ ਦੁੱਖੀ ਹੋ ਗਿਆ ਤਾਂ ਇਕ ਉਪਦੇਸ਼ਕ ਨੂੰ ਉਸਦੇ ਸਿਖਿਆ ਦੇਣ ਲਈ ਭੇਜਿਆ, ਜਿਸਨੇ ਉਸਦੇ ਧਰਮ ਦੀਆਂ ਮਰਿਆਦਾਵਾਂ

ਅਤੇ ਰਾਜਨੀਤੀ ਦੇ ਬਚਨ ਗਿਆਨ ਅਰ ਵਿਰਾਗ ਭਗਤੀ ਆਦਿਕਾਂ ਦੇ ਪ੍ਰਕਰਣ ਕੁਝ ਮੁੱਦਤ ਤਕ ਰਾਜਾ ਦੇ ਕੰਨਾਂ ਥਾਣੀਂ ਰਿਦੇ ਵਿਚ ਪਾਏ ਅਤੇ ਅਧਰਮ, ਖੋਟੇ ਕਰਮਾਂ ਦੇ ਫਲਾਂ ਦੇ ਨਮੂਨੇ ਪ੍ਰਤੱਖ ਕਰਕੇ ਸੂਚਤ ਕਰਾਏ। ਈਸ਼ਵਰ ਅਰਾਧਨ ਅਤੇ ਕੀਤੇ ਕਰਮਾਂ ਦੀਆਂ ਭੁੱਲਾਂ ਬਖ਼ਸ਼ਾਵਣ ਦੇ ਰਾਹ ਸਿਖਾਏ, ਤਾਂ ਰਾਜਾ ਨੂੰ ਕੁਝ ਸੂਝ ਪਈ, ਆਪਣੀ ਬੇਅੰਕਲੀ 'ਤੇ ਪਛਤਾਵਾ ਕਰਨ ਲੱਗਾ। ਉਸ ਵੇਲੇ ਕਿਸੇ ਦੇ ਰਾਹੀਂ ਬਿਰਾਹਿਮ ਪਾਸ ਖਿਮਾ ਮੰਗਣੇ ਦੀ ਪੱਤ੍ਰਕਾ ਭੇਜੀ, ਫਿਰ ਬਿਰਾਹਿਮ ਨੇ ਉਸਨੂੰ ਸਤਿਕਾਰ ਨਾਲ ਉਸਦੇ ਰਾਜ ਤਖ਼ਤ 'ਤੇ ਬਿਠਾਇਆ ਅਤੇ ਆਪ ਉਸੇ ਪਹਿਲੀ ਸਰਦਾਰੀ ਦੇ ਦਰਜੇ 'ਤੇ ਖੜੇ ਹੋ ਕੇ ਅਦਬ ਕੀਤਾ। ਇਸ ਬਿਰਾਹਿਮ ਦੀ ਬਹਾਦਰੀ ਨੇ ਇਕ ਅਧਰਮੀ ਰਾਜਾ ਤੋਂ ਸੁਧਰਮੀ ਕਰ ਦਿੱਤਾ ਅਤੇ ਆਪ ਕਿਸੇ ਰਾਜ ਵਡਿਆਈ ਦਾ ਲੋਭ ਨਾ ਕੀਤਾ। ਦੇਖ ਕੇ ਢਾਡੀਆਂ ਨੇ ਵਾਰ ਬਣਾਈ ਅਤੇ ਗਾਉਂ ਕੇ ਸੁਣਾਈ, ਬਹੁਤ ਸਾਰਾ ਪਦਾਰਥ ਪਾਇਆ। ਉਸੇ ਵਾਰ ਦੇ ਢੰਗ ਪਰ ਇਹ ਗੂਜਰੀ ਦੀ ਵਾਰ ਗਾਉਣ ਲਈ ਗੁਰੂ ਜੀ ਨੇ ਪ੍ਰੇਰਨਾ ਕੀਤੀ ਅਤੇ ਲਿਖ ਕੇ ਵੀ ਸੂਚਨਾ ਕਰਾਈ।

ਨਮੂਨੇ ਦੀ ਪਉੜੀ ਇਹ ਹੈ :—

**ਪਾਪੀ ਖਾਨ ਬਿਰਾਹਿਮ ਪਰ ਚੜ੍ਹ ਆਇ ਸਿਕੰਦਰ।**
**ਭੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ।**
**ਫੜਿਆ ਖਿਨ ਬਿਰਾਹਿਮ ਨੇ ਕਰ ਵੱਡ ਅਡੰਬਰ।**
**ਬੱਧਾ ਸੰਗਲ ਪਾਇਕੇ ਜਨੁ ਕੀਲੇ ਬੰਦਰ।**
**ਅਪਣਾ ਹੁਕਮ ਮਨਾਇਕੇ ਛਡਿਆ ਜਗ ਅੰਦਰ।੧।**

ਕੋਈ ਇਹ ਪਉੜੀ ਵੀ ਕਹਿੰਦੇ ਹਨ :—

**ਸਿਕੰਦਰ ਕਹੇ ਬਿਰਾਹਮ ਨੂੰ ਇਕ ਗੱਲ ਹੈ ਭਾਈ।**
**ਤੇਰੀ ਸਾਡੀ ਰਣ ਵਿਖੇ ਅਜ ਪਈ ਲੜਾਈ।**
**ਤੂੰ ਨਾਹੀਂ ਕਿ ਮੈਂ ਨਹੀਂ ਇਹ ਹੁੰਦੀ ਆਈ।**
**ਰਜਪੂਤੀ ਜਾਤੀ ਨੱਸਿਆਂ ਰਣ ਲਾਜ ਮਰਾਈ।**
**ਲੜੀਏ ਆਹਮੋ ਸਾਹਮਣੇ ਜੋ ਕਰੇ ਸੁ ਸਾਂਈ।**

*ਗੂਜਰੀ ਦੀ ਵਾਰ ਦੀ ਤੁਕ—

**ਅਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ।**

## ਵਡਹੰਸ ਕੀ ਵਾਰ ਮਹਲਾ ੪

## ਲਲਾ ਬਹਲੀਮਾ ਕੀ ਧੁਨਿ ਗਾਵਣੀ॥

ਇਹ ਦੋਵੇਂ ਲਲਾ ਅਤੇ ਬਹਲੀਮਾ ਕਾਂਗੜੇ ਦੇਸ਼ ਦੇ ਰਾਜਪੂਤ ਜ਼ਿਮੀਂਦਾਰ ਸਰਦਾਰ ਸਨ, ਪਰੰਤੂ ਲਲਾ ਦੀ ਜ਼ਮੀਨ ਵਿਚ ਸਦਾ ਹੀ ਪਾਣੀ ਵਲੋਂ ਸੋਕਾ ਰਹਿੰਦਾ ਸੀ। ਦੇਵਨੇਤ ਨਾਲ ਇਕ ਸਾਲ ਭਾਰੀ ਔੜ ਲੱਗ ਗਈ। ਇਸ ਔੜ ਦੀ ਔਕੜ ਵੇਲੇ ਲਲਾ ਨੇ ਬਹਲੀਮੇ ਨੂੰ ਆਖਿਆ : ਮੇਰਾ ਜ਼ਿਮੀਂਦਾਰਾ ਇਸ ਔੜ ਵਿਚ ਰੁੜ੍ਹਿਆ ਜਾਂਦਾ ਹੈ, ਜੇ ਤੂੰ ਆਪਣੀਆਂ ਕੂਲ੍ਹਾਂ ਥਾਣੀ ਮੇਰੀ ਜ਼ਮੀਨ ਨੂੰ ਵੀ ਪਾਣੀ ਦੇ ਦੇਵੇਂ ਤਾਂ ਥੋੜ੍ਹਾ ਬੰਨੇ ਲੱਗ ਜਾਵੇ।

ਬਹਲੀਮੇ ਨੇ ਆਖਿਆ ਇਸ ਪਾਣੀ ਦਾ ਮਾਮਲਾ ਪੈਦਾਵਾਰ ਦਾ ਛੇਵਾਂ ਹਿੱਸਾ ਤੈਨੂੰ ਦੇਣਾ ਪਵੇਗਾ। ਇਹ ਗੱਲ ਲਲੇ ਨੇ ਪ੍ਰਵਾਨ ਕਰਕੇ ਪਾਣੀ ਦੇ ਖਾਲ ਪੁੱਟ ਲਿਆਂਦੇ ਅਤੇ ਆਪਣੀ ਸਾਰੀ ਜ਼ਮੀਨ ਸਿੰਜ ਲਈ, ਫ਼ਸਲ

---

* *ਗੂਜਰੀ ਕੀ ਵਾਰ ਵਜਾਉਣ ਦਾ ਢੰਗ :—*

*ਧੀ ਰੇ ਸ ਚਿ ਇ ਆ।*

*ਮ ਗਾ ਰ ਸ ਸ ਸਾ।*

*[ਮਾਸਟਰ ਪ੍ਰੇਮ ਸਿੰਘ*

ਚੰਗੀ ਹੋ ਗਈ, ਵੱਢ ਗਾਹ ਕੇ ਦਾਣਾ ਫੱਕਾ ਸਾਰਾ ਹੀ ਲਲੇ ਨੇ ਸਾਂਭ ਸਿੱਕ ਲਿਆ ਤੇ ਬਹਿਲੀਮੇ ਨੂੰ ਮਾਮਲਾ ਜੋ ਛੇਵਾਂ ਹਿੱਸਾ ਦੇਣਾ ਸੀ, ਨਾ ਦਿੱਤਾ। ਇਸ ਗੱਲ ਤੋਂ ਗੱਲ ਬਾਹਲੀ ਵੱਧ ਗਈ, ਇਥੋਂ ਤਾਈਂ ਕਿ ਵੱਡੀ ਭਾਰੀ ਜਾਨ ਤੋੜਵੀਂ ਤੇ ਬਹਾਦਰਾਂ ਦਾ ਮੂੰਹ ਮੋੜਵੀਂ ਲੜਾਈ ਹੋਈ। ਭਾਵੇਂ ਲਲਾ ਬੜਾ ਬਹਾਦਰ ਰਾਜਪੂਤ ਸੀ, ਪਰ ਬਹਿਲੀਮੇ ਦੀ ਬਹਾਦਰੀ ਅੱਗੇ ਸ਼ਿਸਤ ਖਾ ਗਿਆ, ਜੀਉਂਦਾ ਹੀ ਪਕੜਿਆ ਗਿਆ। ਬਹਿਲੀਮੇ ਨੇ ਥੋੜ੍ਹੇ ਚਿਰ ਵਾਸਤੇ ਕੈਦ ਰੱਖਿਆ ਅਤੇ ਆਪਣਾ ਮਾਮਲਾ ਜੋ ਛੇਵਾਂ ਹਿੱਸਾ ਕਣ ਲੈਣਾ ਸੀ, ਲੈ ਕੇ ਲਲੇ ਨੂੰ ਛੱਡ ਦਿੱਤਾ ਅਤੇ ਉਸਦੀ ਜ਼ਮੀਨ ਉਸਨੂੰ ਮੋੜ ਦਿੱਤੀ।

ਇਨ੍ਹਾਂ ਦੀ ਇਹ ਜਾਨ ਤੋੜਵੀਂ ਬਹਾਦਰੀ ਪਰ ਢਾਡੀਆਂ ਨੇ ਵਾਰ ਬਣਾਈ ਅਤੇ ਬਹਾਦਰਾਂ ਨੂੰ ਸੁਣਾ ਸੁਣਾ ਕੇ ਇਨਾਮ ਰੋਜ਼ੀਨੇ ਪ੍ਰਾਪਤ ਕੀਤੇ।

ਇਸੇ ਵਾਰ ਦੇ ਗਾਉਣ ਦੀ ਰੀਤ ਪਰ ਵਡਹੰਸ ਦੀ ਵਾਰ ਗਾਉਣ ਲਈ ਗੁਰੂ ਜੀ ਨੇ ਆਗਿਆ ਕੀਤੀ ਅਤੇ ਲਿਖਿਆ।

ਨਮੂਨੇ ਲਈ ਉਸ ਵਾਰ ਦੀ ਪਉੜੀ :—

**ਧਾਈ ਧਾਈ ਆਖੀਐ ਗਹਿਰੀ ਸੱਟ ਪਈ ਜਿਉਂ ਵਦਾਣੋ :—**
**ਧੂਹ ਮਿਆਨੋਂ ਕੱਢੀਐ ਤ੍ਰਿਖਾ ਤੀਰ ਬਬਾ ਤੁਗਾਣੋਂ।**
**ਐਕਾਰਣ ਤੇ ਤਲਵਾਰ ਹੈ ਦੋਹੀਂ ਮਨ ਬੈਠਾ ਅਰਕਾਣੋ।**
**ਤੇਗਾ ਮਾਰਿਆ ਲਲਾ ਬਹਲੀਮ ਕੀ ਭੁੱਖਾ ਸ਼ੀਂਹ ਫਿਰੇ ਵੈਰਾਣੋ।੧।**
**ਕਾਲ ਲਲਾ ਦੇ ਦੇਸ ਦਾ ਖੋਆ ਬਹਲੀਮਾ।**
**ਹਿੱਸਾ ਛਠਾ ਮਨਾਇ ਕੇ ਜਲ ਨਹਰੋ ਦੀਮਾ।**
**ਫਿਰਾਹੂਨ ਹੁਇ ਲਲਾ ਨੇ ਰਣ ਮੰਡਿਆ ਧੀਮਾ।**
**ਭੇੜ ਦੁਹੂੰ ਦਿਸ ਮਚਿਆ ਸੱਟ ਪਈ ਅਜ਼ੀਮਾ।**
**ਸਿਰ ਧੜ ਡਿੱਗੇ ਖੇਤ ਵਿਚ ਜਿਉਂ ਵਾਹਣ ਝੀਮਾਂ।**
**ਦੇਖ ਮਾਰੇ ਲਲਾ ਬਹਲੀਮ ਨੈ ਰਣ ਮੈ ਧਰ ਸੀਮਾਂ।**

*ਵਡਹੰਸ ਕੀ ਵਾਰ ਦੀ ਤੁਕ—

**ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ॥**

## ਰਾਮਕਲੀ ਕੀ ਵਾਰ ਮਹਲਾ ੩

## ਜੋਧੈ ਵੀਰੈ ਪੂਰਬਾਣੀ ਕੀ ਧੁਨੀ

ਜੋਧਾ ਅਤੇ ਵੀਰਾ ਇਹ ਦੋਵੇਂ ਧਾੜਵੀ ਲੱਖੀ ਜੰਗਲ ਦੇ ਵੱਡੇ ਉੱਘੇ ਹੋ ਚੁੱਕੇ ਸਨ। ਪੂਰਬਾਣੀ ਇਨ੍ਹਾਂ ਦੇ ਬਾਪ ਦਾ ਨਾਉਂ ਸੀ। ਇਹ ਜੰਗਲ ਦੇਸ਼ ਵਿਚ ਸਦਾ ਆਕੀ ਹੀ ਰਹੇ। ਅਕਬਰ ਬਾਦਸ਼ਾਹ ਦੇ ਵੇਲੇ ਕਸ਼ਮੀਰ ਕਾਬਲ ਦੀਆਂ ਡਾਲੀਆਂ ਅਤੇ ਟਕੇ ਦਿੱਲੀ ਜਾਂਦੇ ਹੋਏ ਕੇਈ ਵੇਰੀ ਜੋਧੇ ਵੀਰੇ ਨੇ ਲੁੱਟੇ। ਕੇਈ ਵੇਰੀ ਬਾਦਸ਼ਾਹੀ ਫ਼ੌਜਾਂ ਨਾਲ ਮੁਕਾਬਲੇ ਵੀ ਕੀਤੇ, ਪਰ ਸਦਾ ਹੀ ਫਤਹਿ ਆਪਣੀ ਮਨਾਉਂਦੇ ਰਹੇ, ਕਦੀ ਕਿਸੇ ਦੇ ਢਹੇ ਨਾ ਚੜ੍ਹੇ। ਕੋਈ ਸ਼ਾਹੀ ਫ਼ੌਜਾਂ ਨੂੰ ਆਪਣੇ ਮਗਰ ਭੁਆਇਆ ਅਰ ਧੋਖੇ ਦੇ ਦੇ ਸਭ ਖ਼ੂਨ ਕੀਤੇ। ਬੜੇ ਬੜੇ ਉਮਰਾਉ ਅਤੇ ਅਮੀਰ ਲੁੱਟੇ। ਓੜਕ ਬਾਦਸ਼ਾਹ ਨੇ ਅੱਕ ਕੇ ਲਿਖ ਭੇਜਿਆ ਕਿ ਜੰਗਲ ਦੇਸ਼ ਦੀ ਹਾਕਮੀ ਤੁਹਾਨੂੰ ਦਿੰਦਾ ਹਾਂ, ਤੁਸੀਂ ਰਾਜ

* *ਵਡਹੰਸ ਕੀ ਵਾਰ ਗਾਉਣ ਦਾ ਢੰਗ :—*

*੪ ੧ ੨ ੩ ੪ ੧ ੨*
*ਤੇ ਰਾ ਨਾ ਅ ਮ ਸ ਚ ਹੈ ਐ ਪੇ ਈ ਈ ਆ ਆ ਅ।*
*ਨੀ ਸਾਂ ਨੀ. ਪਾ ਮ ਮ ਗ ਗ ਰੇ ਨੀ. ਨੀ. ਸਾ ਸਾ ਸ*

*[ਮਾਸਟਰ ਪ੍ਰੇਮ ਸਿੰਘ*

ਕਰੋ ਤੇ ਇਹ ਧਾੜੇ ਮਾਰਨੇ ਛੱਡ ਦਿਓ, ਪਰ ਇਨ੍ਹਾਂ ਧੁਨ ਦੇ ਪੱਕਿਆਂ ਨੇ ਇਕ ਨਾ ਮੰਨੀ। ਸਾਰੀ ਜ਼ਿੰਦਗੀ ਇਸੇ ਧਾੜਾ ਮਾਰਨ ਦੀ ਬਹਾਦਰੀ ਵਿਚ ਗੁਜ਼ਾਰੀ। ਪਰ ਦੀਨ ਦੁਖੀਏ, ਅਨਾਥ, ਅੰਗਹੀਨਾਂ ਦੀ ਦਾਰੀ ਕਰਨੀ ਅਤੇ ਪਰਮੇਸ਼ਰ ਪਰ ਭਰੋਸਾ, ਆਪਣੇ ਧਰਮ ਤੇ ਨਿਸ਼ਚਾ ਵੀ ਬਹਾਦਰ ਜਿਹਾ ਹੀ ਨਿਬਾਹ ਗਏ। ਇਨ੍ਹਾਂ ਦੀ ਸਾਰੀ ਜ਼ਿੰਦਗੀ ਵਿਚ ਕੋਈ ਅਜਿਹਾ ਦਿਨ ਨਹੀਂ ਆਇਆ ਸੀ ਜਦ ਇਨ੍ਹਾਂ ਕਿਸੇ ਤੋਂ ਹਾਰ ਮੰਨੀ ਹੋਵੇ ਅਥਵਾ ਕਿਸੇ ਦੀ ਹਕੂਮਤ ਮੰਨੀ ਹੋਵੇ ਜਾਂ ਕਿਸੇ ਜੰਗ ਵਿਚੋਂ ਹਾਰ ਖਾਧੀ ਹੋਵੇ। ਅਜਿਹੇ ਬਹਾਦਰਾਂ ਦੀ ਬਹਾਦਰੀ ਅਤੇ ਆਪੋ ਵਿਚ ਦੇ ਭਰਾਵਾਂ ਦੀ ਮਿਲਤ ਪਰ ਢਾਡੀਆਂ ਨੇ ਵਾਰ ਬਣਾਈ ਅਤੇ ਗਾਉਂ ਕੇ ਸੁਣਾਈ।

ਉਸੇ ਧਾਰਨਾ ਪਰ ਗਾਉਣ ਲਈ ਗੁਰੂ ਜੀ ਨੇ ਰਾਮਕਲੀ ਦੀ ਵਾਰ ਗਾਉਣ ਲਈ ਸੂਚਨਾ ਲਿਖੀ ਹੈ।

**ਜੋਧ ਬੀਰ ਦੋਹੇਂ ਸਾਮਨੇ ਬਾਤਾਂ ਕਰੈਂ ਕਰਾਰੀਆਂ।**
**ਬਸੰਤ੍ਰ ਧੋਵੇ ਕਪੜੇ ਰਾਜਾ ਪਵਨ ਦੇਹਿ ਬੁਹਾਰੀਆਂ।**
**ਚੜ੍ਹਿਆ ਰਾਣਾ ਜੋਧਬੀਰ ਹਾਥੀ ਸੋਹਣ ਹੰਬਾਰੀਆਂ।**
**ਧੂਹ ਮਿਆਨੋਂ ਕਢੀਆਂ ਬਿਜਲੀ ਜਿਉਂ ਚਮਕਾਰੀਆਂ।**
**ਕੇਹੀ ਕੀਤੀ ਜੋਧਬੀਰ ਪੂਰਬਾਣੀ ਗਲਾਂ ਭਾਰੀਆਂ।**
**ਜੋਧਬੀਰ ਪੂਰਬਾਣੀਏਂ ਦੋਇ ਗਲਾਂ ਕਰਨ ਕਰਾਰੀਆਂ।**
**ਫੌਜਾਂ ਚਾੜ੍ਹੀਆਂ ਬਾਦਸ਼ਾਹ ਅਕਬਰ ਨੇ ਭਾਰੀਆਂ।**
**ਸਨਮੁਖ ਹੋਏ ਰਾਜਪੂਤ ਪੁਤਰੀ ਰਣਕਾਰੀਆਂ।**
**ਇੰਦਰ ਸਣੇ ਅਪਛਰਾਂ ਦੋਹਾਂ ਨੂੰ ਕਰਨ ਜੁਹਾਰੀਆਂ।**
**ਏਹੀ ਕੀਤੀ ਜੋਧਵੀਰ ਪਾਤਸ਼ਾਹੀ ਗੱਲਾਂ ਸਾਰੀਆਂ।**

*ਰਾਮਕਲੀ ਕੀ ਵਾਰ :—

**ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥**

## ਸਾਰੰਗ ਕੀ ਵਾਰ ਮਹਲਾ ੪

## ਰਾਇ ਮਹਮੇ ਹਸਨੇ ਕੀ ਧੁਨਿ

ਰਾਇ ਮਹਿਮਾ ਅਤੇ ਰਾਇ ਹਸਨਾ ਦੋਵੇਂ ਰਜਵਾੜਿਆਂ ਦੇ ਰਾਜਾ ਸਨ ਅਤੇ ਸ਼ਰੀਕੇ ਵਿਚੋਂ ਭਾਈ ਵੀ ਸਨ। ਮਹਿਮਾ ਰਾਜ ਵਿਚ ਵਡੇਰਾ ਸੀ, ਪਰ ਹਸਨਾ ਐਂਠ ਆਕੜ ਬਹਾਦਰੀ ਵਿਚ ਕਿਸੇ ਤੋਂ ਘੱਟ ਨਹੀਂ ਸੀ। ਮਹਿਮਾ ਆਪਣੀ ਈਨ ਅਤੇ ਸਿੱਕਾ ਚਲਾਉਣਾ ਚਾਹੁੰਦਾ ਸੀ, ਪਰ ਹਸਨਾ ਇਹ ਗੱਲਾਂ ਨਹੀਂ ਮੰਨਦਾ ਸੀ ਅਤੇ ਕਹਿੰਦਾ ਸੀ ਕਿ ਸ਼ਰੀਕ ਦੀ ਈਨ ਨਹੀਂ ਮੰਨਣੀ। ਇਹ ਗੱਲ ਧੁਖਦੀ ਧੁਖਦੀ ਭਾਂਬੜ ਵਾਂਗ ਬਲ ਪਈ, ਆਪੋ ਵਿਚ ਜਾਨ ਤੋੜਵੀਂ ਬੜੀ ਭਾਰੀ ਲੜਾਈ ਹੋਈ। ਹਸਨੇ ਦੀ ਬਹਾਦਰੀ ਵਿਚ ਤਾਂ ਕੋਈ ਕਸਰ ਬਾਕੀ ਨਹੀਂ ਸੀ ਰਹੀ, ਪਰ ਫ਼ਰੇਬ ਅੱਗੇ ਬਹਾਦਰੀ ਦੀ ਕੋਈ ਪੇਸ਼ ਨਾ ਚੱਲੀ। ਹਸਨਾ ਪਕੜਿਆ ਗਿਆ। ਮਹਿਮੇ ਨੇ ਕੈਦ ਕਰਕੇ ਆਖਿਆ ਕਿ ਹੁਣ ਵੀ ਈਨ ਮੰਨ ਲੈ ਤੇ ਆਪਣਾ ਰਾਜ ਕਰ। ਹਸਨੇ ਨੇ ਆਪਣੀ ਐਂਠ ਕੈਦ ਵਿਚ ਵੀ ਆਕੜ ਵਾਲੀ ਹੀ ਦਿਖਾਈ। ਈਨ ਮੰਨਣੀ ਤਾਂ ਕਿਤੇ ਰਹੀ, ਉਸ ਬਹਾਦਰ ਨੇ ਦਾਉ ਘਾਉ ਪਾ ਕੇ ਬੇੜੀ ਤੋੜ ਘੱਤੀ ਅਤੇ ਰਾਤ ਵੇਲੇ ਕੈਦਖਾਨੇ ਵਿਚੋਂ ਚੰਨਾ ਚੀਰ ਕੇ ਨਿਕਲ ਗਿਆ। ਮਹਿਮੇ ਨੇ ਬਹੁਤ ਢੂੰਡ ਭਾਲ ਕੀਤੀ। ਪਤਾ ਕੁਝ ਨਾ ਲੱਗਾ, ਪਰ ਥੋੜ੍ਹਾ ਹੀ ਚਿਰ ਬੀਤਿਆ ਸੀ ਕਿ ਪਾਤਸ਼ਾਹ ਦੀਆਂ ਫ਼ੌਜਾਂ ਨਾਲ ਲਈ ਹਸਨੇ ਨੇ ਮਹਿਮੇ ਨੂੰ ਆਣ ਘੇਰਿਆ

---

* *ਰਾਮਕਲੀ ਕੀ ਵਾਰ ਵਜਾਉਣ ਦਾ ਢੰਗ :—*
*ਤੇ ਰਾ ਨਾ ਮ ਸ ਚ ਹੈ ਅ ਪੇ ਈ ਈ ਅ ਆ।*
*ਸਾ+ ਨੀ ਧਾ ਪ ਮ ਮ ਗ ਗ ਮ ਗ ਰੇ ਸਾ ਸ।* *[ਮਾਸਟਰ ਪ੍ਰੇਮ ਸਿੰਘ*

ਅਤੇ ਲੜਾਈ ਛਿੜ ਗਈ। ਬਥੇਰੀ ਫ਼ੌਜ ਕੰਮ ਆਈ। ਓੜਕ ਨੂੰ ਮਹਿਮੇ ਅਤੇ ਹਸਨੇ ਦੀ ਛੇਕੜਲੀ ਲੜਾਈ ਭਾਰੀ ਜਾਨ ਤੋੜਵੀਂ ਹੋਈ, ਜਿਸਦਾ ਸਿਟਾ ਇਹ ਨਿਕਲਿਆ ਕਿ ਰਾਇ ਹਸਨਾ ਰਾਇ ਮਹਿਮੇ ਦੇ ਹੱਥੋਂ ਮਾਰਿਆ ਗਿਆ ਅਤੇ ਉਸਦੇ ਰਾਜ ਭਾਗ ਦਾ ਮਾਲਕ ਰਾਇ ਮਹਿਮਾ ਹੋ ਗਿਆ।

ਇਸ ਬਹਾਦਰੀ ਪਰ ਢਾਡੀਆਂ ਨੇ ਵਾਰ ਬਣਾ ਕੇ ਗਾਈ। ਗੁਰੂ ਜੀ ਉਸੇ ਵਾਰ ਦੀ ਧਾਰਨਾ ਪਰ ਸੂਚਨਾ ਕਰਾਉਂਦੇ ਹਨ ਕਿ ਉਸੇ ਧੁਨਿ ਵਿਚ ਗਾਉਣੀ।

ਪਉੜੀ ਨਮੂਨੇ ਦੀ—

**ਹਸਨੇ ਮਹਿਮੇ ਰਾਣਿਆਂ ਦੋਹਾਂ ਉਠਾਈ ਕੱਲ।**
**ਮਹਿਮੇ ਹੱਸਨਾ ਮਾਰਿਆ ਦੁੱਧ ਤੋਂ ਮੱਖੀ ਗਈਆ ਟੱਲ।**
**ਬਹੁਤੇ ਰੋਗ ਵਿਗੁੱਤਿਆ ਅਥਰਬਣ ਬੇਦ ਪਇਆ ਟੁਟ ਗੱਲ।**
**ਆਖੀਂ ਮਾਖੇ ਢਾਡੀਆ ਦੋ ਸ਼ੀਂਹ ਨ ਟੁਰਦੇ ਰਲ॥੧॥**
**ਮਹਿਮਾ ਹਸਨਾ ਰਾਜਪੂਤ ਰਾਇ ਭਾਰੇ ਖੱਟੀ।**
**ਹਸਨੇ ਬੇਈਮਾਨਗੀ ਨਾਲ ਮਹਿਮੇ ਵੱਟੀ।**
**ਭੇੜ ਦੋਹਾਂ ਦਾ ਮੱਚਿਆ ਸਰ ਵਗੇ ਫੱਟੀ।**
**ਮਹਿਮੇ ਪਾਈ ਫਤੇ ਰਣ ਗਲ ਹਸਨੇ ਘੱਟੀ।**
**ਬੰਨ੍ਹ ਹਸਨੇ ਨੂੰ ਛੱਡਿਆ ਜਸ ਮਹਮੇ ਖੱਟੀ।**

*ਸਾਰੰਗ ਕੀ ਵਾਰ ਦੀ ਤੁਕ—

**ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥**

## ਵਾਰ ਮਲਾਰ ਕੀ ਮਹਲਾ ੧

## ਰਾਣੇ ਕੈਲਾਸ ਤਥਾ ਮਾਲ ਦੇ ਕੀ ਧੁਨਿ

ਰਾਣਾ ਕੈਲਾਸ ਦੇਉ ਅਤੇ ਰਾਣਾ ਮਾਲ ਦੇਉ ਇਹ ਦੋਵੇਂ ਰਾਜਪੂਤ ਭਾਈ ਸਨ। ਕਹਿੰਦੇ ਹਨ ਬਾਦਸ਼ਾਹ ਜਹਾਂਗੀਰ ਦੇ ਵੇਲੇ ਇਹ ਦੋਵੇਂ ਜੰਮੂ ਕਸ਼ਮੀਰ ਦਾ ਰਾਜ ਕਰਦੇ ਸਨ, ਪਰ ਟਕੇ ਪਾਤਸ਼ਾਹੀ ਭਰਦੇ ਸਨ।

ਇਹ ਰਾਣੇ ਬੜੇ ਨਾਮੀ ਗ੍ਰਾਮੀ ਚੁਣਵੇਂ ਅਤੇ ਤੁਲਵੇਂ ਗਿਣਤੀ ਦੇ ਸੂਰਮੇ ਸਨ, ਇਸ ਲਈ ਇਨ੍ਹਾਂ ਵਲੋਂ ਪਾਤਸ਼ਾਹ ਨੂੰ ਕੁਝ ਧੁਖਧੁਖੀ ਜਿਹੀ ਲੱਗੀ ਰਹਿੰਦੀ ਸੀ ਕਿ ਮਤਾਂ ਕਿਸੇ ਗਲੋਂ ਵਿਗੜ ਕੇ ਬਾਗੀ ਨਾ ਹੋ ਜਾਣ। ਇਸ ਲਈ ਉਸਨੇ ਇਕ ਰਾਜਨੀਤੀ ਦੀ ਚਾਲ ਖੇਡੀ। ਕਿਸੇ ਨੂੰ ਵਿਚ ਭੇਤੀ ਪਾ ਕੇ ਭਰਾਵਾਂ ਦੇ ਮੇਲ ਦੇ ਖਲਵਾੜੇ ਵਿਚ ਅੱਗ ਦੀ ਚਿਣਗ ਸੁੱਟ ਦਿੱਤੀ ਅਤੇ ਦੋਹੀਂ ਲਾਂਭੀ ਫੂਕਾਂ ਮਾਰ ਮਾਰ ਕੇ ਭਖਾ ਕੇ ਭਾਂਬੜ ਬਾਲ ਦਿਖਾਇਆ। ਇਸੇ ਤਾਉ ਵਿਚ ਭਰਾਵਾਂ ਨੇ ਤਾਉ ਦਿੱਤੇ ਅਤੇ ਆਪੋ ਆਪਣੇ ਦਾਅਵੇ ਬੰਨ੍ਹਕੇ ਫੌਜਾਂ ਤਿਆਰ ਕੀਤੀਆਂ ਅਰ ਲੜਾਈ ਲੱਗ ਪਈ।

ਇਸ ਖ਼ਾਨਾਜੰਗੀ ਦੀ ਕੁਢੰਗੀ ਖ਼ਬਰ ਸੁਣ ਕੇ ਬਾਦਸ਼ਾਹ ਨੇ ਖ਼ੁਸ਼ੀ ਮਨਾਈ ਕਿ ਦੁਸ਼ਮਣ ਆਪੋ ਵਿਚ ਦੀ ਆਪੇ ਲੜ ਮਰਨਗੇ।

---

* *'ਸਾਰੰਗ ਕੀ ਵਾਰ' ਵਜਾਉਣ ਦਾ ਢੰਗ :—*

*੩ ੪ ੧*
*ਤੇ ਰਾ ਨਾ ਮ ਸੱਚ ਹੈ ਪੇ ਈ ਈ ਆ ਆ।*
*ਸਾ॥ ਨੀ ਸਾ÷ ਸ॥ ਨੀ ਪ ਮ ਰੇ ਰੇ ਸਾ ਸਾ।* *[ਮਾਸਟਰ ਪ੍ਰੇਮ ਸਿੰਘ*

ਪਰ ਕਰਤਾਰ ਨੂੰ ਇਹ ਗੱਲ ਨਹੀਂ ਭਾਉਂਦੀ ਸੀ। ਭਾਵੇਂ ਭਰਾਵਾਂ ਦੀਆਂ ਜਾਨ ਤੋੜਵੀਆਂ ਬਹੁਤ ਸਾਰੀਆਂ ਲੜਾਈਆਂ ਨੇ ਪੀਰ ਪੰਜਾਲ ਜਿਹੇ ਟਿੱਲਿਆਂ ਨੂੰ ਕੰਬਾ ਦਿੱਤਾ ਸੀ ਅਤੇ ਫ਼ੌਜੀ ਬਹਾਦਰਾਂ ਦੇ ਆਹੂ ਵੀ ਬਥੇਰੇ ਲਹਿ ਗਏ ਸਨ ਤੇ ਮੁਲਕ ਦੀ ਵੈਰਾਨੀ ਨੇ ਪਰਜਾ ਦੇ ਦਿਲਾਂ ਨਾਲ ਬਿਜਲੀ ਵਾਲਾ ਹੱਥ ਕਰ ਰੱਖਿਆ ਸੀ ਤੇ ਇੱਕੁਰ ਹੀ ਖ਼ਜ਼ਾਨੇ ਨੇ ਵੀ ਭੁੱਖੇ ਬਘਿਆੜ ਵਾਕਰ ਉਛਲਵਾਂ ਮੂੰਹ ਖੋਲ੍ਹ ਰੱਖਿਆ ਸੀ, ਪਰ ਤਦ ਵੀ ਭਰਾਵਾਂ ਦੇ ਦਿਲਾਂ ਦੇ ਜੋਸ਼ ਨਿਕਲਨੇ ਅਜੇ ਬਸ ਨਹੀਂ ਹੋਏ ਸਨ। ਆਪੋ ਆਪਣੀ ਜਿੱਤ ਦੀਆਂ ਉਮੰਗਾਂ ਵਾਗਾਂ ਫੜੀ ਘੋੜਿਆਂ ਤੇ ਰਣ ਭੂਮਕਾ ਵਿਚ ਨੱਚ ਰਹੀਆਂ ਸਨ। ਤਲਵਾਰ ਦੀ ਧਾਨ ਦਾ ਪਾਣੀ ਬਹਾਦਰ ਲੋਕ ਪੀ ਪੀ ਕੇ ਹਜ਼ਾਰਾਂ ਹੀ ਮਸਤ ਹੋਏ ਪਏ ਸਨ ਕਿ ਅਚਣਚੇਤੀ ਇਹਨਾਂ ਰਾਣਿਆਂ ਦਾ ਇਕ ਵੱਡਾ ਸਨਬੰਧੀ (ਜਿਸਨੂੰ ਅਸਲੀ ਭੇਤ ਦੀ ਕੁਝ ਸੂੰਹ ਲੱਗ ਗਈ ਸੀ) ਪਾਣੀ ਦੇ ਭਰੇ ਹੋਏ ਬੱਦਲ ਵਾਂਗ ਝੁਕਿਆ ਅਤੇ ਦੂਹੀਂ ਲਾਂਭੀ ਸ਼ਾਂਤ ਵਰਤਾਈ, ਕ੍ਰੋਧ ਦੀ ਘਰ ਸਾੜਵੀਂ ਅੱਗ ਨੂੰ ਠੰਢਾ ਕੀਤਾ, ਪਾਤਸ਼ਾਹੀ ਚਾਲ ਨੂੰ ਸਮਝਿਆ, ਵਿਚਾਲੂਆਂ ਲੂਤੀਆਂ ਲਾਉਣ ਵਾਲਿਆਂ ਦੇ ਪੱਕੇ ਪਤੇ ਦੱਸੇ ਤਾਂ ਦੂਹਾਂ ਧਿਰਾਂ ਨੇ ਆਪੋ ਆਪਣੀ ਭੁੱਲ ਨੂੰ ਭੁੱਲ ਜਾਤਾ ਅਤੇ ਇਕ ਦੂਜੇ ਨੇ ਖਿਮਾ ਮੰਗੀ ਅਤੇ ਅੱਗੇ ਲਈ ਸੱਚਮੁਚ ਦੇ ਸਕੇ ਭਿਰਾਉ ਬਣ ਗਏ।

ਇਸ ਬਹਾਦਰੀ ਦੇ ਪ੍ਰਸੰਗ ਦੀ ਵਾਰ ਬਣਾ ਢਾਡੀਆਂ ਨੇ ਗਾਈ, ਬੜੇ ਇਨਾਮ ਪਾਏ। ਉਸੇ ਵਾਰ ਦੇ ਗੀਤ ਪਰ ਗਾਉਣ ਲਈ ਗੁਰੂ ਜੀ ਨੇ ਸੂਚਨਾ ਲਿਖੀ ਹੈ।

ਨਮੂਨੇ ਦੀ ਪਉੜੀ ਇਹ ਹੈ :—

**ਧਰਤ ਘੋੜਾ ਪਰਬਤ ਪਲਾਣ ਸਿਰ ਟੱਟਰ ਅੰਬਰ।**
**ਸੈ ਨਦੀ ਨੜਿੰਨਵੇਂ ਰਾਣਾ ਜਲ ਕੰਬਰ।**
**ਢੁੱਕਾ ਰਾਇ ਅਮੀਰ ਦੇਵ ਕਰ ਮੇਘ ਅਡੰਬਰ।**
**ਆਨਤ ਖੰਡਾ ਰਾਣਿਆਂ ਕੈਲਾਸੇ ਅੰਦਰ।**
**ਬਿੱਜਲ ਜਿਉਂ ਚਮਕਾਣੀਆਂ ਤੇਗਾਂ ਵਿਚ ਅੰਬਰ।**
**ਮਾਲ ਦੇਵ ਕੈਲਾਸ ਨੂੰ ਬੰਨ੍ਹਿਆਂ ਕਰ ਸੰਬਰ।**
**ਫਿਰ ਅੱਧਾ ਧਨ ਮਾਲ ਦੇ ਛਡਿਆ ਗੜ੍ਹ ਅੰਦਰ।**
**ਮਾਲ ਦੇਉ ਜਸ ਖੱਟਿਆ ਵਾਂਗ ਸ਼ਾਹ ਸਿਕੰਦਰ।**

*ਵਾਰ ਮਲਾਰ ਦੀ ਤੁਕ :—

**ਆਪੀਨੈ ਆਪੁ ਸਾਜਿ ਆਪੁ ਪਛਾਣਿਆ।**

## ਕਾਨੜੇ ਕੀ ਵਾਰ ਮਹਲਾ ੪

## ਮੂਸੇ ਕੀ ਵਾਰ ਕੀ ਧੁਨੀ

ਇਹ ਇਕ ਬਹਾਦਰ ਮੂਸਾ ਨਾਮੀ ਰਾਠ ਸੀ, ਭਾਰਾ ਸੂਰਮਾ ਬਾਂਕਾ ਘੋੜ ਚੜ੍ਹਾ ਮਸ਼ਹੂਰ ਸੀ। ਕਿਤਨੇ ਕੁ ਪਿੰਡ ਆਪਣੇ ਜ਼ਿਮੀਂਦਾਰੇ ਦੇ ਰੱਖਦਾ ਸੀ। ਇਸ ਸ਼ਾਹ ਸਵਾਰ ਦੀ ਚੜ੍ਹਦੀ ਜਵਾਨੀ ਵੇਲੇ ਇਕ ਚੰਗੇ ਘਰ ਮੰਗਣੀ ਹੋ ਗਈ। ਘਰ ਵਿਚ ਖ਼ੁਸ਼ੀਆਂ ਅਤੇ ਵਧਾਈਆਂ ਹੋਈਆਂ, ਪਰ ਅਜੇ ਕੁਝ ਬਹੁਤ ਚਿਰ ਨਹੀਂ ਸੀ ਬੀਤਿਆ ਕਿ ਧੀ ਵਾਲਿਆਂ ਨੂੰ ਕਿਸੇ ਕੁਧਰਮੀ ਨੇ ਭਰਮਾ ਦਿੱਤਾ ਕਿ ਮੂਸੇ ਨਾਲੋਂ ਸੌ ਗੁਣਾ ਚੰਗਾ ਧਨ ਪਦਾਰਥ ਵਾਲਾ ਜਾਤੋਂ ਵੀ

---

* *ਵਾਰ ਮਲਾਰ ਕੀ ਵਜਾਉਣ ਦਾ ਢੰਗ :—*
*ਤੇ ਰਾ ਨਾਮ ਸ ਤ ਹੈ ਅ ਪੇ ਈ ਈ ਆ।*
*ਰੇ ਨ ਸਾ ਨ ਨ ਪ ਰ ਰੇ ਸ ਸ ਸਾ* *[ਮਾਸਟਰ ਪ੍ਰੇਮ ਸਿੰਘ*

ਉੱਚਾ ਰਾਣਾ ਹੈ, ਤੂੰ ਉਥੇ ਧੀ ਦਾ ਵਿਆਹ ਕਰ ਦੇ। ਇਹ ਗੱਲ ਵਿਚਾਲੂ ਦੀ ਫਾਲ ਪੈ ਗਈ, ਮੂਸੇ ਦੀ ਮੰਗ ਇਕ ਹੋਰ ਰਾਣੇ ਨਾਲ ਵਿਆਹੀ ਗਈ। ਇਹ ਖ਼ਬਰ ਜਦ ਮੂਸੇ ਨੇ ਸੁਣੀ ਤਾਂ ਕ੍ਰੋਧ ਦੀ ਅੱਗ ਅੰਦਰੇ ਅੰਦਰ ਧੁਖਣੀ ਆਰੰਭ ਹੋਈ, ਪਰ ਜਦ ਯਾਰਾਂ ਦੋਸਤਾਂ ਦੀਆਂ ਮਸਖਰੀਆਂ ਨੇ ਤੇਲ ਪਾਇਆ ਤਾਂ ਭੜਕ ਉਠੀ।

ਮੂਸਾ ਰਾਠ ਕਮਰਕਸਾ ਕਰਕੇ ਘੋੜੇ 'ਤੇ ਸਵਾਰ ਹੋ ਕੇ ਤਾਬੜ ਤੋੜ ਉਸ ਨਵੇਂ ਵਿਹੀਂਦੜ ਦੇ ਘਰ ਪੁੱਜਾ ਅਤੇ ਆਪਣੀਆਂ ਬਲ ਭਰੀਆਂ ਬਾਹਾਂ ਦੇ ਜ਼ੋਰ ਨਾਲ ਰਾਣੇ ਨੂੰ ਹਿਮਾਇਤੀਆਂ ਸਮੇਤ ਕੈਦ ਕਰ ਲਿਆ ਅਤੇ ਆਪਣੀ ਮੰਗ ਵੀ ਕੈਦ ਕਰ ਲਈ। ਨਗਰ ਵਿਚ ਢੰਡੋਰਾ ਦੇ ਦਿੱਤਾ ਕਿ ਜੇ ਕਿਸੇ ਨੇ ਰਾਣੇ ਦੀ ਮੱਦਦ ਕਰਨੀ ਹੋਵੇ ਤਾਂ ਇਹ ਵੇਲਾ ਹੈ ਨਿਸੰਗ ਹੋ ਕੇ ਕਰੇ, ਪਿਛੋਂ ਦਾ ਪਛਤਾਵਾ ਨਾ ਰਹਿ ਜਾਵੇ, ਪਰ ਮੂਸੇ ਦੇ ਦਬਦਬੇ ਅੱਗੇ ਕਿਸੇ ਬਹਾਦਰ ਨੇ ਸਿਰ ਨਾ ਉਠਾਇਆ। ਤਾਂ ਮੂਸਾ ਆਪਣੇ ਕੈਦੀਆਂ ਨੂੰ ਨਾਲ ਲੈ ਕੇ ਘਰ ਪੁੱਜਾ, ਆ ਕੇ ਕਮਰਕਸਾ ਖੋਲ੍ਹਿਆ, ਜਲ ਪਾਣੀ ਪੀ ਕੇ ਮਨ ਤਨ ਨੂੰ ਠੰਢਾ ਕੀਤਾ, ਮਿੱਤਰਾਂ ਦੋਸਤਾਂ ਕੋਲੋਂ ਵਾਹ ਵਾਹ ਦੀ ਆਵਾਜ਼ ਸੁਣੀ, ਫਿਰ ਧੀਰਜ ਨਾਲ ਆਪਣੀ ਮੰਗ ਕੋਲੋਂ ਪੁੱਛਿਆ ਕਿ ਤੂੰ ਮੇਰੀ ਮੰਗ ਸੀ, ਰਾਣੇ ਨਾਲ ਕਿਉਂ ਵਿਆਹੀ ਗਈ ?

ਅਗੋਂ ਕੈਦਣ ਨੇ ਉੱਤਰ ਦਿੱਤਾ—ਇਹ ਗੱਲ ਮੇਰੇ ਵਸ ਤੋਂ ਬਾਹਰ ਸੀ, ਜੀਕਰ ਤੇਰੀ ਮੰਗ ਹੋਣ ਵਿਚ ਮੇਰਾ ਕੋਈ ਵੱਸ ਨਹੀਂ ਸੀ, ਇਕੁਰ ਹੀ ਰਾਣੇ ਨਾਲ ਵਿਆਹੀ ਜਾਣ ਵਿਚ ਵੀ ਮੇਰਾ ਕੋਈ ਵੱਸ ਨਹੀਂ ਰਿਹਾ ਸੀ।

ਫਿਰ ਮੂਸੇ ਨੇ ਆਖਿਆ—ਇਹ ਵੱਸ ਕਿਸ ਦਾ ਸੀ ?

ਤਾਂ ਕੈਦਣ ਬੋਲੀ—ਵੱਸ ਮਾਪਿਆਂ ਦਾ ਸੀ।

ਤਾਂ ਮੂਸੇ ਫਿਰ ਪੁੱਛਿਆ—ਹੁਣ ਸੱਚ ਦੱਸ ਤੇਰੀ ਕੀ ਮਰਜ਼ੀ ਹੈ ?

ਇਸ ਤੇ ਕੈਦਣ ਨੇ ਉੱਤਰ ਦਿੱਤਾ—ਇਸ ਵੇਲੇ ਤੇਰੀ ਕੈਦਣ ਹਾਂ, ਜੋ ਕੁਝ ਤੂੰ ਚਾਹੇਂ ਕਰ ਸਕਦਾ ਹੈਂ, ਮਾਰ ਸਿਟ ਭਾਵੇਂ ਰੱਖ ਲੈ, ਕੈਦੀ ਦਾ ਕੋਈ ਉਜ਼ਰ ਹੀਲਾ ਨਹੀਂ ਹੋ ਸਕਦਾ, ਪਰ ਔਰਤ ਉਸੇ ਦੀ ਹਾਂ ਅਤੇ ਹੋਵਾਂਗੀ, ਜਿਸ ਨਾਲ ਵਿਆਹੀ ਗਈ ਹਾਂ, ਤੇਰੀ ਔਰਤ ਨਹੀਂ ਹੋ ਸਕਦੀ। ਮੌਤ ਕੋਈ ਭਾਰੀ ਚੀਜ਼ ਨਹੀਂ, ਪਰ ਧਰਮ ਇਕ ਭਾਰੀ ਚੀਜ਼ ਹੈ।

ਮੂਸੇ ਰਾਠ ਨੂੰ ਇਹ ਸੱਚੀ ਅਤੇ ਸਾਦੀ ਗੱਲ ਬਹੁਤ ਪਸੰਦ ਆਈ ਅਤੇ ਨਰਮ ਮਿੱਠੇ ਬਚਨਾਂ ਨਾਲ ਧੀਰਜ ਦਿੱਤਾ। ਕਿਹਾ ਕਿ ਡਰ ਨਾ ਕਰ, ਤੇਰੇ ਧਰਮ ਦਾ ਸਹਾਈ ਤੇਰਾ ਸੱਤ ਹੈ।

ਉਸੇ ਵੇਲੇ ਰਾਣੇ ਨੂੰ ਸਾਥੀਆਂ ਸਮੇਤ ਕੈਦੋਂ ਕਢਾ ਲਿਆ। ਖ਼ਾਤਰ ਅਤੇ ਇੱਜ਼ਤ ਨਾਲ ਆਪਣੇ ਪਾਸ ਬਿਠਾਇਆ, ਮਿੱਤਰਤਾ ਗੰਢੀ ਤੇ ਆਪੋ ਵਿਚ ਦੀ ਕਰਾਰ ਕੀਤੇ। ਫਿਰ ਉਸਦੀ ਇਸਤ੍ਰੀ ਨੂੰ ਬਹੁਤ ਸਾਰੇ ਗਹਿਣੇ ਕੱਪੜੇ ਦੇ ਕੇ ਉਸ ਦੇ ਨਾਲ ਟੋਰ ਦਿੱਤਾ ਤੇ ਆਪ ਸਮਾਂ ਪਾ ਕੇ ਹੋਰ ਵਿਆਹ ਕਰਾ ਲਿਆ।

ਇਸ ਧਰਮ ਅਤੇ ਉਦਾਰਤਾ ਵਾਲੀ ਬਹਾਦਰੀ ਪਰ ਢਾਡੀਆਂ ਨੇ ਵਾਰ ਬਣਾਈ ਅਤੇ ਮੂਸੇ ਨੂੰ ਗਾ ਕੇ ਸੁਣਾਈ, ਬਹੁਤ ਇਨਾਮ ਪਾਏ। ਉਸੇ ਵਾਰ ਪਰ ਕਾਨੜੇ ਦੀ ਵਾਰ ਗਾਉਣ ਲਈ ਗੁਰੂ ਜੀ ਨੇ ਸੂਚਨਾ ਲਿਖੀ ਹੈ। ਨਮੂਨੇ ਲਈ ਉਸ ਵਾਰ ਦੀ ਪਉੜੀ ਇਹ ਹੈ :—

**ਤ੍ਰੈ ਸੈ ਸਠ ਮਰਾਤਬਾ ਇਕ ਘੁਰੀਏ ਡੱਗੇ।**
**ਚੜ੍ਹਿਆ ਮੂਸਾ ਪਾਤਸ਼ਾਹ ਸਭ ਜਗ ਪਰੱਖੇ।**
**ਦੰਦ ਚਿਟੇ ਬਡ ਹਾਥੀਆਂ ਕਹੁ ਕਿਤ ਵਰੱਗੇ।**
**ਰੁਤ ਪਛਾਤੀ ਬਗਲਿਆਂ ਘਟ ਕਾਲੀ ਅੱਗੇ।**
**ਏਹੀ ਕੀਤੀ ਮੂਸਿਆ ਕਿਨ ਕਰੀ ਨਾ ਅੱਗੇ।**
*ਤੁਕ— **ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ॥**

---

* *ਕਾਨੜੇ ਕੀ ਵਾਰ ਗਾਉਣ ਦਾ ਢੰਗ :—*

*੨ ੧ ੨ ੩ ੧*
*ਤੇਰਾ ਨਾ ਅਮ ਸ ਚ ਹੈ ਅ ਪੇ ਈ ਈ ਆ ਆ।*
*ਰੇਂ ਨੀਸਾਂ ਸਾਂ ਨੀ ਪ ਗ ਗ ਮ ਰੇ ਰੇ ਸਾ ਸਾ*

*[ਮਾਸਟਰ ਪ੍ਰੇਮ ਸਿੰਘ*

## ਪਉੜੀ

ਸੂਰਮਿਆਂ ਦੇ ਯੁੱਧਾਂ ਜੰਗਾਂ ਦੇ ਹਾਲ ਉਨ੍ਹਾਂ ਦੇ ਜਸ ਕਥਨ ਵਿਚ ਰਚ ਕੇ ਢਾਡੀਆਂ ਨੇ ਗਾਵਿਆ ਤੇ ਉਸਨੂੰ ਵਾਰ ਕਿਹਾ ਕਰਦੇ ਸਨ। ਵਾਰ ਦੇ ਛੰਦ ਨੂੰ ਪਉੜੀ* ਕਹਿੰਦੇ ਸਨ। ਪਰ ਪਉੜੀ ਦੇ ਵਜ਼ਨ ਕਈ ਹੁੰਦੇ ਸਨ। ਲਗਪਗ ੧੨ ਕੁ ਵਜ਼ਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਉੜੀਆਂ ਦੇ ਹਨ।

ਸ਼ਬਦਾਂ ਵਿਚਲੇ ਅੰਗਾਂ ਵਾਲੇ ਪਦੇ ਵੀ ਪਉੜੀਆਂ ਹੀ ਕਹੀਦੇ ਹਨ, ਪਰੰਤੂ ਜਿਨ੍ਹਾਂ ਪਦਾਂ ਵਿਚ ਕੋਈ ਅੰਗ ਨਹੀਂ ਉਥੇ ਸਿਰਲੇਖ 'ਪਉੜੀ' ਅਵਸੋਂ ਲਿਖਿਆ ਹੈ, ਜਿਹਾ ਕਿ ਬਾਵਨ ਅੱਖਰੀ ਅਤੇ ਵਾਰਾਂ ਵਿਚ ਉੱਘਾ ਹੈ ਅਤੇ ਇਹ ਵੀ ਭੇਤ ਪ੍ਰਗਟ ਹੀ ਹੈ ਕਿ ਸ਼ਬਦ ਦੀ ਪਹਿਲੀ ਤੁਕ ਅਵਸੋਂ ਛੋਟੀ ਹੁੰਦੀ ਹੈ, ਪਰੰਤੂ ਪਉੜੀ ਦੀ ਅੰਤਲੀ ਤੁਕ ਹੋਰਨਾਂ ਤੁਕਾਂ ਨਾਲੋਂ ਅਵਸੋਂ ਛੋਟੀ ਹੁੰਦੀ ਹੈ, ਪਰ ਤੁਕਾਂ ਦੀ ਕੋਈ ਹੱਦ ਨਹੀਂ।

## ਰਾਗ

ਸੰਗੀਤ ਵਿਚ ਰਾਗ ਦਾ ਸਰੂਪ ਇਹ ਲਿਖਿਆ ਹੈ:—

**ਧੁਨਿ ਵਿਸ਼ੇਸ਼ ਸੁਰ ਵਰਣ ਸੋ ਹੋਇ ਬਿਭੂਖਤ ਦੇਹ।**
**ਜਨ ਮਨ ਕੋ ਮੋਹਤ ਕਰੈ ਵਹੈ ਰਾਸ ਰਸ ਗ੍ਰੇਹ।**

ਬੀਨਾ ਅਥਵਾ ਗਲੇ ਤੋਂ ਸੱਤਾਂ ਸੁਰਾਂ ਦੇ ਸਮੇਤ ਅਤੇ ਸਥਾਈ ਸੱਤਾਂ ਸੁਰਾਂ ਦੇ ਚਾਰੇ ਵਰਨ ਤੇ ਅਲੰਕਾਰ ਜਿਸ ਵਿਚ ਹੋਣ ਅਤੇ ਸੁਣਨ ਵਾਲਿਆਂ ਨੂੰ ਮੋਹਤ ਕਰੇ ਉਸਨੂੰ ਰਾਗ ਕਹਿੰਦੇ ਹਨ। ਅਥਵਾ ਸੁਰ, ਤਾਲ, ਲੈ ਨਾਲ ਮਿਲੀ ਹੋਈ ਜੋ ਧੁਨ ਹੋਵੇ ਸੋ ਰਾਗ ਜਾਣੀਏਂ, ਇਹ ਗੱਲ ਪ੍ਰਸਿੱਧ ਹੈ।

ਛੇ ਮੁੱਖ ਛੇ ਰਾਗ ਹਨ, ਜਿਨ੍ਹਾਂ ਦੀ ਪੁਰਖ ਸੰਗਿਆ ਹੈ ਅਤੇ ਹੋਰ ਇਸਤਰੀ ਰਾਗਣੀਆਂ ਅਤੇ ਪੁੱਤਰ ਰਾਗ। ਇਕੁਰ ਹੀ ਨੂੰਹਾਂ ਰਾਗਣੀਆਂ ਆਦਿਕ ਪਰਿਵਾਰ ਦਾ ਪ੍ਰਕਰਣ ਦੇਖੋ ਰਾਗ ਮਾਲਾ ਵਿਚ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕੇਵਲ ਇਕੱਤੀ ਰਾਗਾਂ ਵਿਚ ਵਿਦਮਾਨ ਹੈ। ਜਿਹਾ ਕੁ:—

(ਕਬਿੱਤ)

੧ ੨ ੩ ੪ ੫ ੬ ੭ ੮ ੯
ਸਿਰੀ, ਮਾਝ, ਗੌਰੀ, ਆਸਾ, ਗੂਜਰੀ, ਗੰਧਾਰੀ ਦੇਵ, ਬਿਹਾਗੜਾ, ਵਡਹੰਸ, ਸੋਰਠ ਕੋ ਜਾਨੀਏ।
੧੦ ੧੧ ੧੨ ੧੩ ੧੪ ੧੫ ੧੬ ੧੭
ਧਨਾਸਿਰੀ, ਜੈਤਸਿਰੀ, ਜੈਜਾਵੰਤੀ, ਟੋਡੀ ਜਾਨ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ ਬਖਾਨੀਏ।
੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭
ਗੌਂਡ, ਰਾਮਕਲੀ, ਨਟ, ਮਾਲੀਗੌੜਾ, ਮਾਰੂ ਰਾਗ, ਤੁਖਾਰੀ, ਕਿਦਾਰਾ, ਭੈਰੋ, ਮਾਧੋ, ਸਾਰਿੰਗਾਨੀਏ†।
੨੮ ੨੯ ੩੦ ੩੧
ਕਾਨੜਾ, ਮਲਾਰ, ਕਲਿਆਨ, ਪਰਭਾਤੀ ਰਾਗ, ਯਾਹੀ ਇਕਤੀਸਨ ਮੈਂ ਬਿਵਰਾ ਪ੍ਰਮਾਨੀਏ।

ਜਿਹੜਾ ਸੁਰ ਗੀਤ ਦੇ ਅੱਗੇ ਗਾਂਵੀਏ ਸੋ ਗ੍ਰਾਹ ਕਹਿੰਦੇ ਹਨ, ਜਿਹੜਾ ਸੁਰ ਅੰਤ ਨੂੰ ਗਾਂਵੀਏ ਸੋ ਨਯਾਸ ਕਹੀਦਾ ਹੈ। ਜਿਹੜਾ ਸੁਰ ਗੀਤ ਵਿਚ ਬਾਰ ਬਾਰ ਗਾਂਵੀਏ ਸੋ ਅੰਸ ਹੈ।

ਇਨ੍ਹਾਂ ਇਕੱਤੀ ਰਾਗਾਂ ਦੇ ਸਰੂਪ ਸੰਗੀਤ ਅਨੁਸਾਰ ਇਹ ਹਨ। ਇਨ੍ਹਾਂ ਦੇ ਕਰਮ ਅਨੁਸਾਰ ਉਤਪਤੀ ਅਤੇ

---

* *ਗਾਉਣ ਵਿਚ ਪਉੜੀ ਲਾਉਣ ਦਾ ਢੰਗ ਸਿੱਖ ਸੰਗੀਤ ਵਿਚ ਨਿਰਾਲਾ ਹੁੰਦਾ ਸੀ ਜੋ ਨਵੀਨ ਰਾਗੀ ਭੁਲਾ ਰਹੇ ਹਨ। ਪਉੜੀ ਲਾਉਣ ਵੇਲੇ ਗਤ ਨਹੀਂ ਸੀ ਵਜਾਈ ਜਾਂਦੀ।* [ਸੰਪਾਦਕ

† *ਮਾਧੋ=ਬਸੰਤ। ਸਾਰਿੰਗਗਾਨੀਏ=ਸਾਰਿੰਗ, ਗਾਨੀਏ, ਭਾਵ ਗਾਈਏ।* [ਸੰਪਾਦਕ

ਸੰਬੰਧ, ਸਮਾਂ ਵੇਲਾ, ਗੁਣ ਆਦਿਕ ਵਖੋ ਵਖਰੇ ਲਿਖੇ ਜਾਂਦੇ ਹਨ। ਸਭ ਤੋਂ ਪਹਿਲੇ ਸਿਰੀ ਰਾਗ ਹੈ*।

## [ਪਹਿਲਾ] ਸਿਰੀ ਰਾਗੁ

ਸ੍ਰੀ ਮੁਖਵਾਕ ਹੈ—ਰਾਗਾਂ ਵਿਚ ਸ੍ਰੀ ਰਾਗ ਹੈ ਜੇ ਸਚਿ ਧਰੇ ਪਿਆਰੁ॥

ਸੰਗੀਤ ਵਿਚ ਇਸਦਾ ਸਰੂਪ ਇਹ ਲਿਖਿਆ ਹੈ:—

**ਸ਼ੁਭ ਤ੍ਰਿਯ ਭੂਖਨ ਅੰਗ ਸ਼ੁਭ, ਸੰਪੂਰਨ ਪਰਮਾਨ।**
**ਤੀਨ ਪਹਰ ਪਰ ਗਾਈਏ ਸਕਲ ਕਹੈਂ ਸੁ ਗਜਾਨ।**

ਅੰਸ, ਗ੍ਰਿਹ, ਨਜਾਸ ਇਸਦਾ ਖਰਜ ਹੈ, ਪਰੰਤੂ ਕੋਈਕ ਰਿਖਭ ਭੀ ਲਿਖਦੇ ਹਨ। ਧੈਵਤ ਨਾਲ ਇਸਦੀ ਪ੍ਰੀਤ ਬਹੁਤ ਹੈ। ਸੰਪੂਰਣ ਹੈ। ਸ, ਰ, ਗ, ਮ, ਪ, ਧ, ਨਿ, ਸ, ਅਥ ਵਾਰਿ, ਗ. ਮ. ਪ. ਧ. ਰਿ. ਸ. ਰਿ. ਇਹ 'ਰਾਗ ਦੀਪਕਾ' ਦਾ ਮਤ ਹੈ। ਬੁਧ ਪ੍ਰਕਾਸ਼ ਦਰਪਣ ਵਿਚ ਲਿਖਿਆ ਹੈ, ਸੁਰਭੀ, ਤ੍ਰਿਸੂਲ, ਅਰਧ ਤਨ, ਉਪਸਾਰ, ਨਾਭਿ, ਕੂਲ, ਬਿਸ੍ਰਾਮ ਇਹ ਤਾਨ ਹੈ। ਨਾਇਕੀ ਮੰਦਰਾ ਹੈ। ਸਿਰੀ ਰਾਗ ਨੂੰ ਜੇਠ, ਹਾੜ ਅਤੇ ਮਾਘ, ਫੱਗਣ ਦੇ ਮਹੀਨੇ ਵਿਚ ਤਪਸ੍ਵੀ ਲੋਕ ਬਨਾਂ ਵਿਚ ਗਾਉਂਦੇ ਹਨ। ਵਡਹੰਸ, ਟੰਕ, ਗਉੜੀ, ਇਹ ਤਿੰਨੇ ਮਿਲਣ ਤਾਂ ਸ੍ਰੀ ਗਾਗ ਹੁੰਦਾ ਹੈ। ਸੁਰ ਤਾਲ ਸਮੂਹ ਨਾਮੀ ਗ੍ਰੰਥਾਂ ਵਿਚ ਲਿਖਿਆ ਹੈ:—ਅੰਸ, ਗ੍ਰਿਹ, ਨਜ ਸ, ਇਸ ਦਾ ਖਰਜ ਹੈ, ਸੰਧਿਆ ਵੇਲੇ ਘੜੀ ਕੁ ਦਿਨ ਰਹਿੰਦੇ ਇਸਨੂੰ ਗਾਈਦਾ ਹੈ।

ਸੁਰ ਗੁਰ ਇਸਦਾ ਖਰਜ ਹੈ। ਬਾਦੀ ਸੁਰ ਪੰਚਮ ਹੈ।
ਸਮਬਾਦੀ ਸੁਰ ਰਿਖਭ ਹੈ। ਅਨਬਾਦੀ ਸੁਰ ਨਿਖਾਧ ਹੈ।

ਖਰਜ ਸੁਰ, ਰਿਖਬ ਸਕਾਰੀ (ਕੋਮਲ),
ਧੈਵਤ ਸਕਾਰੀ (ਕੋਮਲ), ਗੰਧਾਰ ਤੀਬ੍ਰ,
ਮਧਮ ਤੀਬ੍ਰ, ਨਿਖਾਧ ਤੀਬ੍ਰ, ਪੰਚਮ ਸੁਧ।

ਇਹ ਰਾਗ ਤਨਕ, ਗਉਰੀ ਤੇ ਵਡਹੰਸ ਮਿਲ ਕੇ ਸਿਰੀ ਰਾਗ ਹੁੰਦਾ ਹੈ ਅਤੇ ਕਈ ਮਤ ਵਾਲੇ ਸੰਕਰਾ ਵਰਨ, ਮਾਲਸਿਰੀ ਮਿਲ ਕੇ ਬਣਿਆ ਮੰਨਦੇ ਹਨ, ਪਰੰਤੂ ਗੁਰਮਤਿ ਸੰਗੀਤ ਵਿਚ ਖਾਲਸ (ਸੁਧ) ਹੈ, ਇਸੇ ਲਈ ਇਹ ਵਡਿਆਈ ਇਸਨੂੰ ਮਿਲੀ ਹੈ ਕਿ ਹੋਰਨਾਂ ਰਾਗਾਂ ਵਿਚੋਂ ਸੁੱਧ ਰਾਗ ਸ੍ਰੀ ਰਾਗ ਹੈ। ਜਿਹੜਾ ਕੋਈ ਇਸ ਨਾਲ ਪ੍ਰੇਮ ਕਰੇ* ਉਹ ਸ਼ਾਂਤ ਨਿਰਵੇਦ ਈਸ਼ਵਰ ਭਗਤੀ, ਯਸ ਆਦਿਕ ਗਾਵੇ ਜੈਸਾ ਕਿ ਸਾਰੇ ਰਾਗ ਵਿਚ ਵਿਦਮਾਨ ਹੈ। ਇਹ ਹੇਮੰਤ ਰਿਤੂ ਵਿਚ ਗਾਉਂਦੇ ਹਨ। ਇਸਦੀ ਅਲਾਪਕਾਰੀ ਤੋਂ ਅਨੰਦ, ਖ਼ੁਸ਼ੀ ਪ੍ਰਗਟ ਅਤੇ ਪ੍ਰਾਪਤ ਹੁੰਦੀ ਹੈ।

ਹੋਰ ਵਿਸ਼ੇਸ਼ ਪ੍ਰਕਰਣ ਦੇਖਣੇ ਦੀ ਇੱਛਯਾ ਹੋਵੇ ਤਾਂ ਸੰਗੀਤ ਦੇ ਗ੍ਰੰਥਾਂ ਵਿਚੋਂ ਦੇਖੋ।

## [ਦੂਜਾ] ਮਾਝ

ਸੁਰ ਤਾਲ ਸੰਬੂਹ ਵਿਚ ਲਿਖਿਆ ਹੈ ਕਿ ਸੋਰਠ, ਬਿਲਾਵਲ, ਸਾਰੰਗ, ਧਨਾਸਰੀ, ਨਟ ਪੰਜੇ ਮਿਲਨੇ ਕਰਕੇ ਮਾਝ ਰਾਗ ਬਣਦਾ ਹੈ। ਕਈ ਇਸਨੂੰ ਰਾਗਣੀ ਕਰਕੇ ਵੀ ਕਹਿੰਦੇ ਹਨ, ਪਰੰਤੂ ਬੁਧ ਪ੍ਰਕਾਸ਼ ਦਰਪਨ ਵਿਚ ਇਉਂ ਲਿਖਿਆ ਹੈ:—

ਦੋ—: **ਸਿਰੀ ਰਾਗ ਮਾਧਵੀ, ਅਰ ਮਲਾਰ ਸੁਰ ਜਾਣ।**
**ਇਹ ਮਿਲ ਮਾਝ ਬਖਾਨਹੀ, ਲੀਜੋ ਗੁਨਿ ਜਨ ਮਾਨ।**

* *ਪੁਰਾਣੇ ਗ੍ਰੰਥਾਂ ਨੇ ਰਾਗ ਦੋ ਤਰ੍ਹਾਂ ਦੇ ਮੰਨੇ ਹਨ—'ਮਾਰਗੀ' ਤੇ 'ਦੇਸੀ'। ਰਿਖੀ ਪ੍ਰਣੀਤ ਨੂੰ ਮਾਰਗੀ ਤੇ ਦੇਸ ਭੇਦ ਜਾਂ ਹੋਰ ਮੇਲਾਂ ਕਰਕੇ ਬਣੇ ਨੂੰ ਦੇਸੀ। ਇਸੇ ਤਰ੍ਹਾਂ ਰਾਗ ਤ੍ਰੈ ਪ੍ਰਕਾਰ ਦੇ ਹਨ: ਸੱਤ ਸੁਰਾਂ ਵਾਲੇ ਸੰਪੂਰਨ, ਛੇ ਸੁਰਾਂ ਵਾਲੇ ਖਾੜਵ ਤੇ ਪੰਜ ਸੁਰਾਂ ਵਾਲੇ ਔੜਵ ਕਹੀਦੇ ਹਨ। ਇਸ ਤਰ੍ਹਾਂ ਤਿੰਨ ਭੇਦ ਹੋਰ ਹਨ। ਜੋ ਰਾਗ ਆਪਣੇ ਸਰੂਪ ਵਿਚ ਸੁੱਧ ਹਨ ਤੇ ਆਦਿ ਥਾਪੀਆਂ ਸੁਰਾਂ ਵਿਚ ਹਨ ਉਹ ਸੁੱਧ, ਜਿਨ੍ਹਾਂ ਵਿਚ ਕਿਸੇ ਦੂਸਰੇ ਰਾਗ ਦੀ ਛਾਇਆ ਪਵੇ, ਛਾਇਆ ਲਿੰਗਤ ਤੇ ਜੋ ਮਿਲ ਜੁਲ ਕੇ ਬਣੇ ਹਨ, ਸੰਕੀਰਣ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਰਾਗਾਂ ਦੇ ਵੇਰਵੇ ਤੇ ਫ਼ਰਕ ਡਾਕਟਰ ਸਾਹਿਬ ਨੇ ਇਕ ਵੱਖਰੇ ਲੇਖ ਵਿਚ ਲਿਖੇ ਹਨ, ਜਿਸ ਵਿਚ ਰਾਗ ਦਾ ਮਤ ਗੁਰਮਤਿ ਦਾ ਵੱਖਰਾ ਹੈ। ਰਾਗਮਾਲਾ ਭਿੰਨ ਹੈ, ਰਾਗਾਂ ਦੇ ਸੁਰ ਆਦਿ ਭਿੰਨਤਾ ਰੱਖਦੇ ਹਨ, ਦਰਸਾਏ ਹਨ। [ਸੰਪਾਦਕ*

† *ਰਾਗਾਂ ਵਿਚ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ॥*

ਸੰਪੂਰਣ ਹੈ— ਸ, ਰ, ਗ, ਮ, ਪ, ਧ, ਨੀ। ਦੁਪਹਿਰ ਦੇ ਪਿੱਛੇ ਇਸਨੂੰ ਗਾਉਂਦੇ ਹਨ। ਇਹ ਦੇਸੀ ਹੋਣੇ ਤੇ ਸੰਗੀਤ ਵਿਚੋਂ ਹੋਰ ਬਹੁਤਾ ਹਾਲ ਨਹੀਂ ਮਿਲਦਾ। ਮਾਝੇ ਦੇਸ਼ ਦੀ ਹੋਣੇ ਤੇ ਇਸਦਾ ਨਉਂ ਮਾਝ ਹੈ, ਇਹ ਰਾਗ ਦੇ ਪਰਿਵਾਰ ਵਿਚੋਂ ਨਹੀਂ ਥਾਪੀ ਗਈ।

## [ਤੀਜੀ] ਗਉੜੀ

ਸ੍ਰੀ ਮੁਖਵਾਕ ਹੈ—**ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥**

ਇਸਦਾ ਨਾਉਂ ਸੰਗੀਤ ਵਿਚ ਗੌਰੀ ਕਰਕੇ ਵੀ ਲਿਖਿਆ ਹੈ। ਸੰਗੀਤ ਰਤਨਾਕਰ ਵਿਚ ਪੰਜਾਂ ਗੀਤਾਂ (ਸੁਧਾ ਗੀਤ, ਭਿੱਨਾਂ ਗੀਤ, ਗਉੜੀ ਗੀਤ, ਬੈਸਰਾ ਗੀਤ, ਸਾਧਾਰਣੀ ਗੀਤ) ਵਿਚੋਂ ਤੀਜਾ ਗਉੜੀ ਗੀਤ ਹੈ। ਇਸਦੇ ਦੋ ਭੇਦ ਹਨ—ਇਕ ਗਉੜੀ, ਦੂਜਾ ਔਹਾਟੀ। ਗੌੜੀ ਗੀਤ ਦਾ ਰੂਪ ਇਉਂ ਲਿਖਿਆ ਹੈ—ਜਿਥੇ ਰਾਗ ਦੇ ਸੁਰ ਇਕੋ ਜਿਹੇ ਉਚਾਰਨ ਕਰੀਏ ਅਤੇ ਮਨ ਨੂੰ ਪਿਆਰੇ ਵੀ ਲੱਗਦੇ ਹੋਣ। ਮੰਦਰ, ਮਧਜ, ਤਾਰ ਇਨ੍ਹਾਂ ਤਿੰਨਾਂ ਜਗ੍ਹਾ 'ਤੇ ਸੰਗਣਾਂ ਕੰਪ ਹੋਵੇ ਅਤੇ ਇਸਥਤੀ ਵੀ ਅਖੰਡਤ ਹੋਵੇ, ਕਿਧਰੋਂ ਟੁੱਟੇ ਨਹੀਂ। ਉਪਰਲੀਆਂ ਤਿੰਨਾਂ ਥਾਵਾਂ ਤੋਂ ਕੰਨਾਂ ਨੂੰ ਬਹੁਤ ਭਾਂਵਦੀ ਹੋਵੇ ਅਤੇ ਗੌੜਵ ਦੇਸ਼ ਵਿਚ ਪ੍ਰਸਿੱਧ ਵੀ ਹੋਵੇ, ਉਸਨੂੰ ਗੌੜੀ ਗੀਤ ਕਹਿੰਦੇ ਹਨ।

ਨਾਦ ਬਿਨੋਦ ਗ੍ਰੰਥ ਵਿਚ ਲਿਖਿਆ ਹੈ: 'ਗੌਰੀ ਸਿਰੀ ਰਾਗ ਦੀ ਰਾਗਣੀ ਹੈ।'

ਰਾਗ ਮਾਲਾ ਵਿਚ ਲਿਖਿਆ ਹੈ 'ਗਵਰੀ ਗਾਵਹਿ ਆਸਾਵਰੀ'।

ਅੰਸ, ਨ੍ਯਾਸ, ਗ੍ਰਿਹ ਇਸਦਾ ਖਰਜ ਹੈ, ਪੰਚਮ ਵਰਜਤ ਹੈ, ਪਰੰਤੂ ਆਰੋਹੀ ਵਿਚ ਸੰਪੂਰਨ ਹੈ। ਮੂਰਛਨਾ ਸਰਬ ਅੰਗ ਸੁੰਦਰ ਹੈ, ਪਰੰਤੂ ਸੁਰ ਤਾਲ ਸੰਬੂਹ ਵਿਚ ਲਿਖਿਆ ਹੈ, ਸੁਰ ਗੁਰੂ ਖਰਜ ਹੈ, ਬਾਦੀ ਧੈਵਤ ਹੈ, ਸੰਬਾਈ ਗੰਧਾਰ ਹੈ, ਅਨਬਾਦੀ ਖਰਜ ਹੈ, ਔੜਵ ਹੈ। ਸ, ਗ, ਮ, ਧ, ਨ, ਮਾਰਗ ਹੈ; ਸੰਕਰੀਨ ਹੈ। ਇਸਦੇ ਦੋ ਭੇਦ ਹਨ—ਸੁਧ ਗੌਰੀ ੧. ਜੈਤੀ ਗੌਰੀ ੨। ਮੌਸਮ ਸਿਸਰ ਰਿਤੁ, ਵੇਲਾ ਤੀਸਰੇ ਪਹਿਰ ਦਿਨ ਦੇ ਗਾਂਵੀਦੀ ਹੈ।

ਜੈਜਾਵੰਤੀ, ਆਸਾਵਰੀ ਸੁੱਧ ਅਤੇ ਸੋਰਠ ਮਿਲਕੇ ਗੌਰੀ ਬਣਦੀ ਹੈ। ਖਾਸ ਸੁਰ ਇਹ ਹਨ—ਖਰਜ ਸੁਧ, ਰਿਖਭ, ਸਕਾਰੀ, ਮਧਮ ਕੋਮਲ, ਧੈਵਤ ਸਕਾਰੀ, ਨਿਖਾਧ ਤੀਬਰ, ਪੰਚਮ ਕੋਮਲ ਲੱਗਦਾ ਹੈ, ਪਰ ਬੁੱਧ ਪ੍ਰਕਾਸ਼ ਦਰਪਣ ਵਿਚ ਇਹ ਲਿਖਿਆ ਹੈ:—

**'ਗੌਰੀ ਦਾਦਰ ਸੁਰ ਤੇ ਸੋਧੀ।**
**ਖੋੜਸ ਬਰਖ ਗੌਰ ਤਨ ਅਦਭੁਤ ਪਟ ਬਹੁਰੰਗ ਸਮੋਧੀ।**
**ਆਦਿ ਅੰਤ ਮੈਂ ਜਹਿ ਖਾੜਵ ਸੁਰ ਅਰ ਬਸੰਤ ਮੁਦ੍ਰਾ ਸੋ।**
**ਘਰੀ ਚਾਰ ਰਹਤੇ ਦਿਨ ਪਾਵੋ ਪਾਂਚ ਤਾਨ ਮਿਲ ਤਾਸੋ।**
**ਸੁਰ ਬਿਸ੍ਰਾਮ[1] ਅਰ ਘਨਤਕਾਰ[2] ਸੋ ਅਲਾਪਤ ਸਾਥ[3] ਮਿਲਾਏ।**
**ਬਜਾਨ[4] ਅਲਾਪਤ[5], ਸੋਧ ਸਭਨ ਬਿਧਿ ਪਾਂਚ ਤਾਨ ਏ ਪਾਏ।**
**ਸਿਰੀ ਰਾਗ ਸੋਂ ਪਰਜ ਮਿਲਾਈ ਤਬ ਗੌਰੀ ਸੁਰ ਜਾਨੀ।**
**ਤਾਕੇ ਨਾਉਂ ਤਰੌਨੀ ਭਾਖੈਂ ਅਰ ਪੂਰਬੀ ਬਖਾਨੀ।**
**ਔਰ ਨਾਮ ਜਾਂ ਕੋ ਬਹੁ ਜੰਪਤ ਤੀਨ ਨਾਮ ਮੈਂ ਜਾਨੀ।**
**ਰੂਪ ਰੇਖ ਸੁਰ ਅੰਬਰ ਮੁਦ੍ਰਾ ਖੋੜਸ ਬਰਖ ਬਖਾਨੀ'।**

ਇਹ ਰਾਗਣੀ ਦੇ ਨਾਵਾਂ ਕਰਕੇ ਸੰਗੀਤ ਵਿਚ ਲਿਖੀ ਹੈ—ਤਰੌਣੀ ੧, ਪੂਰਬੀ ੨, ਪਰੰਤੂ ਗੁਰੂ ਸਾਹਿਬ ਨੇ ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਚੇਤੀ, ਗਉੜੀ ਬੈਰਾਗਣ ਗਉੜੀ ਮਾਲਵਾ ਆਦਿਕ ਗੌੜੀਆਂ ਵਿਚ ਬਾਣੀ ਉਚਾਰੀ ਹੈ। ਇਸ ਵਿਚ ਕੇਵਲ ਰਾਗ ਰਾਗਣੀਆਂ ਦੇ ਮਿਲਾਪ ਪਰ ਨਾਉਂ ਰੱਖੇ ਹਨ, ਜਿਸ ਜਿਸ

ਦਾ ਨਾਉਂ ਨਾਲ ਗਉੜੀ ਦੇ ਲਿਖਿਆ ਹੈ, ਜਿਹਾ ਕੁ ਦੀਪਕੀ, ਇਸ ਤੇ ਸੂਚਨਾ ਹੈ ਕਿ ਦੀਪਕੀ ਰਾਗਣੀ ਨਾਲ ਮਿਲੀ ਹੋਈ ਗਉੜੀ ਹੈ, ਇਸੀ ਤਰ੍ਹਾਂ ਸੱਭੇ ਗਉੜੀਆਂ ਜਾਣਨੀਆਂ।

## [ਚੌਥੀ] ਆਸਾ*

ਬੁਧ ਪ੍ਰਕਾਸ਼ ਦਰਪਣ ਵਿਚੋਂ :—

**ਸਿਰੀ ਰਾਗ ਸੁਰ ਪ੍ਰਥਮ ਹੀ ਦੂਜੇ ਮਾਰੂ ਰਾਗ।**
**ਬਿਬ ਸੁਰ ਮਿਲ ਆਸਾ ਭਈ ਜੋ ਗਾਵੇ ਵਡਭਾਗ।**

## ਆਸਾਵਰੀ

**ਚਾਰ ਘਰੀ ਨਿਸ ਰਹੈ ਨਾਦ ਤਿਹ ਕਿੰਨਰ ਜਿਹ ਸੁਰ ਗਾਵਤ।**
**ਨਾਦ ਨਿਰਾ ਕਾਸ ਕਾ ਮੁੰਦ੍ਰਾ ਪਾਂਚੋ ਤਾਨ ਮਿਲਾਵਤ।**
**ਲਲਿਤ ਅਲਾਪ ਅਵਰ ਸੁਰ ਮਿਸ੍ਰਤ ਅਰਧ ਤਨਤ ਉਪਸਾਰ।**
**ਓੜਵ ਸੁਰ ਸੰਗ੍ਰਹ ਬਨਾ ਸ. ਜਿਹ ਧੈਵਤ ਧਰੀ ਸੁਧਾਰ।**
**ਆਸਾ ਭੈਰਵ ਪਰਜ ਮਿਲਾਈ ਤਬ ਆਸਾਵਰੀ ਪਾਈ।**
**ਮਿਲੈ ਗੰਧਾਰ ਜੋਗੀਆ ਕੀ ਸੁਰ ਪਹਿਰ ਚੜ੍ਹੇ ਦਿਨ ਗਾਈ।**

ਪੁਨਾ:—ਸੁਰ ਤਾਲ ਸਮੂਹ ਵਿਚ ਲਿਖਿਆ ਹੈ—
ਸੁਰ ਗੁਰੂ ਖਰਜ ਹੈ। ਬਾਦੀ—ਧੈਵਤ, ਸੰਬਾਦੀ—ਮਧਮ, ਅਨੁਵਾਦੀ—ਪੰਚਮ।
ਬਿਬਾਦੀ—ਗੰਧਾਰ ਰਿਖਭ ਹੈ, ਪਰੰਤੂ ਸਕਾਰ ਲੱਗਦੇ ਹਨ।
ਸੁਰ ਇਹ ਹਨ :—ਖਰਜ, ਮਧਮ, ਪੰਚਮ ਸੁਧ।
ਰਿਖਭ ਧੈਵਤ ਸਕਾਰੀ, ਗੰਧਾਰ ਨਿਖਾਧ ਸਕਾਰੀ।
ਇਹ ਔੜਵ ਹੈ ਸ. ਮ. ਪ. ਧ. ਨ. ਪਰੰਤੂ ਕਿਸੇ ਮਤ ਵਿਚ ਸੰਪੂਰਨ ਵੀ ਹੈ : ਸ. ਰ. ਮ. ਪ. ਨ. ਧ. ਗ.
ਮਲਾਰ ਪਰਜ ਅਤੇ ਬਸੰਤ ਮਿਲ ਕੇ ਆਸਾਵਰੀ ਬਣਦੀ ਹੈ। ਇਸਦੇ ਦੋ ਭੇਦ ਹਨ :—੧. ਸੁਧ ਆਸਾਵਰੀ ੨. ਜੋਗੀਆ ਆਸਾਵਰੀ।

ਮੌਸਮ—ਹੇਮੰਤ ਰਿਤੁ। ਵੇਲਾ—ਪਹਿਰ ਦਿਨ ਚੜ੍ਹੇ ਗਾਉਂਦੇ ਹਨ, ਜਿਸ ਤੋਂ ਖ਼ੁਸ਼ੀ ਪੈਦਾ ਹੁੰਦੀ ਹੈ। ਇਹ ਰਾਗਣੀ ਸ਼ੁੱਧ ਸੰਕੀਰਨ ਹੈ, ਮੇਘਰਾਜ ਦੀ ਇਸਤਰੀ ਹੈ।

ਆਸਾ ਅਤੇ ਆਸਾਵਰੀ ਦਾ ਇਕੱਠਾ ਭੇਦ ਇਸ ਲਈ ਰੱਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਸਾ ਆਸਾਵਰੀ ਵੱਖਰੀ ਨਹੀਂ ਲਿਖੀ, ਇਕੱਠੀ ਹੀ ਹੋਣ ਤੇ ਇਥੇ ਵੀ ਇਕੱਠਾ ਹੀ ਰੂਪ ਦਿਖਾਇਆ ਹੈ*। ਆਮ ਲੋਕ ਅਸਾਉਰੀ ਟੋਡੀ ਨੂੰ ਕਹਿੰਦੇ ਹਨ, ਪਰ ਇਹ ਭੇਦ ਮਲੂਮ ਹੁੰਦਾ ਹੈ ਕਿ ਅਸਾਉਰੀ ਟੋਡੀ ਨੂੰ ਕਹਿੰਦੇ ਹਨ, ਨਾ ਕਿ ਆਸਾਵਰੀ ਨੂੰ। ਗੁਰੂ ਜੀ ਆਸਾਵਰੀ ਕਰਕੇ ਲਿਖਦੇ ਹਨ ਅਤੇ ਆਸਾ ਰਾਗ ਵਿਚ ਮੇਲ ਕੇ ਲਿਖਿਆ ਹੈ, ਇਸ ਲਈ ਗੁਰੂ ਜੀ ਦੇ ਮਤ ਵਿਚ ਆਸਾਵਰੀ ਟੋਡੀ ਨਹੀਂ ਹੈ।

ਪਰੰਤੂ ਜਿਸ ਤੇ ਸੁਧੰਗ ਦਾ ਸਿਰਲੇਖ ਦਿੱਤਾ ਹੈ, ਉਹ ਸ਼ਬਦ ਭਾਵੇਂ ਟੋਡੀ ਨਾਲ ਮਿਲਦੇ ਹੋਣ, ਫਿਰ ਵੀ ਟੋਡੀ ਅੱਡਰਾ ਰਾਗ ਹੋਣੇ ਤੇ ਸਪੱਸ਼ਟ ਹੈ ਕਿ ਆਸਾਵਰੀ ਟੋਡੀ ਨਹੀਂ।

ਕੋਈ ਕਹਿੰਦੇ ਹਨ—ਦੇਵ ਗੰਧਾਰ, ਜੋਗ, ਪਰਜ ਮਿਲ ਕੇ ਆਸਾ ਬਣਦੀ ਹੈ, ਪਰੰਤੂ ਪਰਜ ਗਾਲਬ ਹੁੰਦਾ ਹੈ।

---

* *ਇਹ ਰਾਗ ਪੁਰਾਤਨ ਨਹੀਂ, ਇਸੇ ਕਰਕੇ ਪੁਰਾਤਨ ਗ੍ਰੰਥਾਂ ਵਿਚ ਨਹੀਂ ਮਿਲਦਾ। ਜਾਪਦਾ ਹੈ ਕਿ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਚਿਆ ਹੈ।* *[ਸੰਪਾਦਕ*

## [ਪੰਜਵੀਂ] ਗੂਜਰੀ

ਸ੍ਰੀ ਮੁਖ ਵਾਕ ਹੈ:—

**ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ॥**
**ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ॥**

ਨਾਦ ਬਿਨੋਦ ਵਿਚ ਭੈਰਉ ਦੀ ਇਸਤਰੀ ਗੂਜਰੀ ਲਿਖੀ ਹੈ, ਪਰੰਤੂ ਗੁਰਮਤਿ ਅਤੇ ਹਨੁਮੰਤ ਵਿਚ ਦੀਪਕ ਦੀ ਇਸਤਰੀ ਲਿਖੀ ਹੈ। ਜਿਹਾ ਕੁ ਰਾਗਮਾਲਾ ਵਿਚ ਵੀ "ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ॥" ਲਿਖਿਆ ਹੈ। ਅੰਸ ਨਜ਼ਾਸ ਗੁਰ ਇਸਦਾ ਧੈਵਤ ਹੈ ਅਤੇ ਸੰਪੂਰਨ ਹੈ। ਰਾਮਕਲੀ ਟੋਡੀ ਸਮ ਮਕੀਤ ਬਰਾਟੀ ਮਿਲ ਕੇ ਗੂਜਰੀ ਬਣਦੀ ਹੈ। ਦਿਨ ਦੇ ਪਹਿਲੇ ਪਹਿਰ ਇਸਨੂੰ ਗਾਉਂਦੇ ਹਨ। ਕਾਨੂੰਨ ਮੌਸੀਕੀ ਅਤੇ ਸੁਰ ਤਾਲ ਸਮੂਹ ਵਿਚ ਲਿਖਿਆ ਹੈ, ਇਹ ਤਿੰਨ ਭਾਂਤ ਦੀ ਹੈ ਸੁਧ ੧, ਖਟ ੨, ਸਜ਼ਾਮ ੩।

ਸੁਰ ਇਹ ਹਨ:—

ਸੁਰ ਗੁਰ—ਪੰਚਮ ਹੈ।
ਬਾਦੀ—ਪੰਚਮ।
ਸਮਬਾਦੀ—ਰਿਖਭ।
ਅਨ ਬਾਦੀ—ਗੰਧਾਰ ਧੈਵਤ ਹੈ।
ਸੰਪੂਰਨ ਹੈ—ਪ ਧ ਨੀ ਸ ਮ ਗ ਰੇ।
ਮੌਸਮ—ਬਰਖਾ ਰਿਤੂ।
ਵੇਲੇ ਦੁਪਹਿਰ ਦੇ ਗਾਵੀਂਦੀ ਹੈ।
ਮਧਮ ਇਸ ਵਿਚ ਦੋਵੇਂ ਲੱਗਦੇ ਹਨ।

ਖਰਜ—ਸੁੱਧ ਲੱਗਦਾ ਹੈ।
ਰਿਖਭ ਗੰਧਾਰ—ਕੋਮਲ।
ਮਧਮ—ਸੁਧ ਅਤੇ ਤੀਬਰ।
ਪੰਚਮ—ਸੁੱਧ।
ਧੈਵਤ—ਕੋਮਲ।
ਨਿਖਾਧ—ਤੀਬਰ।

ਲਲਿਤ ਅਤੇ ਰਾਮਕਲੀ ਮਿਲ ਕੇ ਗੂਜਰੀ ਬਣਦੀ ਹੈ। ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਲਿਖਿਆ ਹੈ, ਦੀਪਕ ਦੀ ਇਸਤਰੀ ਹੈ।

**ਗੁਜਰ ਛੌਨੇ ਮ੍ਰਿਗ ਸੁਨ ਲੀਨੀ।**
**ਦੇਹ ਅਰਨਤਾ ਅਧਰ ਬਿੰਬ ਫਲ ਮੁਕਤ ਮਾਲ ਉਰ ਦੀਨੀ।**
**ਕੰਕਨ ਜਟਤ ਹਸਤਿ ਕੇ ਦਾਂਤਨ ਪਟ ਉੱਤਮ ਤਨ ਪਾਏ।**
**ਮਧਜਾਵਨਿ ਜਾਸ ਕੀ ਮੁੰਦਰਾ ਖਟ ਤਾਨਨ ਮਿਲ ਗਾਏ।**
**ਕੰਠ ਪੁਲਿਤ, ਨਾਦੀਕ, ਲਲਿਤ, ਪੁਨ ਦੀਪ ਸੁਰਤ, ਮਨ ਆਨੀ।**
**ਅਰ ਸਰਮਿਸਟ, ਤਿਕੂਲ ਨਾਮਖਟ ਸੰਪੂਰਨ ਸੁਰ ਜਾਨੀ।**
**ਭੈਰਵ ਰਾਮਕਲੀ ਸੌ ਮਿਲਕੈ ਰਾਗ ਗੂਜਰੀ ਗਾਈ।**
**ਧਰੀ ਨਿਖਾਧ ਆਦਿ ਅਰ ਅੰਤਹ ਪ੍ਰਾਤੇ ਕਾਲ ਸੁਨਾਈ।**

੧ ੨ ੩
ਏਕ ਕਹੈ ਸੌਰਾਸਟ੍ਰ ਤਿਸੀ ਕੋ ਏਕ ਡਾਵਰੀ ਭਾਖੈ।
੪
ਏਕ ਡਾਖਣੀ ਕਹੈ ਯਾਹਿ ਕੋ ਦੇਸ ਬਚਨ ਸੁਰ ਆਖੈ।
੫ ੬ ੭
ਰਾਮਕਲੀ ਬਹੁਲਾ ਗੰਧਾਰੀ ਸਜ਼ਾਮ ਸੁਰੈਂ ਜੁ ਮਿਲਾਵੈ।
੮
ਯਾਕੋਂ ਕਹੈਂ ਗੂਜਰੀ ਮੰਗਲ ਇੰਦਰ ਸਭਾ ਮੈਂ ਗਾਵੈ।

ਪਾਸਟਿਕ ਮਤ ਵਿਚ ਗੂਜਰੀ ਦੇ ਨੌਂ ਭੇਦ ਲਿਖੇ ਹਨ, ਜਿਹਾ ਕੁ ਮਹਾਰਾਸਟਰ ਗੂਜਰੀ ੧, ਦੱਖਣਾ ਗੂਜਰੀ ੨, ਦ੍ਰਾਵੜੀ ਗੂਜਰੀ ੩, ਉਤਰਾ ਗੂਜਰੀ ੪, ਸੌਰਾਸਟ੍ਰ ਗੂਜਰੀ ੫, ਮੰਗਲ ਗੂਜਰੀ ੬, ਰਾਮਕਲੀ ਗੂਜਰੀ ੭, ਬਹੁਲਾ ਗੂਜਰੀ ੮, ਸਜਾਮ ਗੂਜਰੀ ੯।

## [ਛੇਵੀਂ] ਦੇਵ ਗੰਧਾਰੀ

ਨਾਦ ਬਿਨੋਦ ਵਿਚ ਭੈਰੋਂ ਦਾ ਪੁਤ੍ਰ ਕਰਕੇ ਲਿਖਿਆ ਹੈ: ਅੰਸ, ਨਜਾਸ, ਗ੍ਰਹਿ ਇਸਦਾ ਧੈਵਤ ਹੈ। ਮਧਮ ਕੋਮਲ ਲੱਗਦਾ ਹੈ। ਸੰਪੂਰਨ ਹੈ।

ਟੋਡੀ, ਆਸਾਵਰੀ, ਦੇਸੀ ਤਿੰਨ ਮਿਲ ਕੇ ਦੇਵਗੰਧਾਰ ਬਣਦਾ ਹੈ। ਸਵੇਰ ਵੇਲੇ ਗਾਵੀਂਦਾ ਹੈ। ਪਰੰਤੂ ਨ੍ਰਿਤਯ ਨਿਰਣੈ ਗ੍ਰੰਥ ਵਿਚ ਸ੍ਰੀ ਰਾਗ ਦਾ ਪੁਤ੍ਰ ਕਰਕੇ ਲਿਖਿਆ ਹੈ। ਸੰਪੂਰਣ ਹੈ, ਦੁਪਹਿਰ ਵੇਲੇ ਗਾਂਵੀਦਾ ਹੈ। ਇਕੁਰ ਹੀ ਮਾਨ ਕੰਤੂਹਲ ਵਿਚ ਲਿਖਿਆ ਹੈ, ਗੌਰੀ ਸੁਧ ਆਸਾਵਰੀ ਭੈਰਉ ਦੇਵਗਿਰੀ ਦੇ ਮਿਲਨੇ ਤੇ ਦੇਵ ਗੰਧਾਰ ਬਣਦਾ ਹੈ, ਪਰੰਤੂ ਸੁਰ ਤਾਲ ਸੰਬੂਹ ਵਿਚ ਲਿਖਿਆ ਹੈ, ਸੁਰ ਗੁਰੂ ਖਰਜ ਹੈ, ਬਾਦੀ ਖਰਜ ਹੈ, ਸਮਬਾਦੀ ਪੰਚਮ ਹੈ, ਅਨਬਾਦੀ ਗੰਧਾਰ ਹੈ। ਔੜਵ ਹੈ। ਸ. ਧ. ਪ. ਗ. ਰੇ. ਭੈਰਉ ਅਤੇ ਨਟ ਮਿਲ ਕੇ ਦੇਵ ਗੰਧਾਰ ਬਣਿਆ ਹੈ। ਸਵੇਰ ਵੇਲੇ ਗਾਂਵੀਦਾ ਹੈ। ਖ਼ੁਸ਼ੀ ਪੈਦਾ ਕਰਦਾ ਹੈ।

ਸੁਰ ਇਹ ਹਨ:—

ਖਰਜ—ਸੁਧ।
ਰਿਖਭ ਗੰਧਾਰ—ਤੀਬਰ।
ਮੱਧਮ—ਕੋਮਲ।
ਪੰਚਮ—ਸੁਧ।
ਧੈਵਤ, ਨਿਖਾਧ—ਤੀਬਰ।

ਪਰੰਤੂ ਰਾਗਮਾਲਾ ਵਿਚ ਮਾਲਕੌਂਸ ਦੀ ਰਾਗਣੀ ਕਰਕੇ ਲਿਖੀ ਹੈ, ਜਿਹਾ ਕੁ "ਗੋਂਡਕਰੀ ਅਰੁ ਦੇਵਗੰਧਾਰੀ।" ਸੰਗੀਤ ਬਿਨੋਦ ਅਤੇ ਰਾਗ ਦੀਪਕ ਵਿਚ ਵੀ ਮਾਲਕੌਂਸ ਦੀ ਇਸਤਰੀ ਕਰਕੇ ਲਿਖਿਆ ਹੈ, ਇਸੇ ਦੇਵ ਗੰਧਾਰੀ ਦੇ ਦੋ ਪੁਤ੍ਰ: ੧. ਮਸਤਾਂਗ ਔਰ ੨. ਪ੍ਰਬਲ ਕਰਕੇ ਲਿਖੇ ਹਨ।

## [ਸਤਵਾਂ] ਬਿਹਾਗੜਾ

ਇਸ ਰਾਗ ਦਾ ਰਾਗਮਾਲਾ ਵਿਚ ਜ਼ਿਕਰ ਨਹੀਂ ਹੈ। ਕਿਸੇ ਗ੍ਰੰਥਕਾਰ ਨੇ ਕਿਸੇ ਰਾਗ ਦੀ ਬੰਸਾਵਲੀ ਵਿਚ ਨਹੀਂ ਲਿਖਿਆ। ਨਾਦ ਬਿਨੋਦ ਵਿਚ ਇਕ ਛਾਯਾ ਬਿਹਾਗ ਦੂਜੇ ਬਿਹਾਗ ਕਰਕੇ ਲਿਖਿਆ ਹੈ। ਪਰੰਤੂ ਸੁਰ ਤਾਲ ਸਮੂਹ ਵਿਚ ਸਿਰੀ ਰਾਗ ਦਾ ਪੁੱਤਰ ਕਰਕੇ ਲਿਖਿਆ ਹੈ। ਇਸਦਾ ਸੁਰ ਗੁਰੂ ਨਿਖਾਧ ਹੈ, ਬਾਦੀ ਪੰਚਮ ਹੈ, ਸਮਬਾਦੀ ਗੰਧਾਰ ਹੈ, ਅਨਬਾਦੀ ਨਿਖਾਧ ਹੈ। ਸੰਪੂਰਨ ਹੈ। ਨ. ਸ. ਮ. ਗ. ਰ. ਧ. ਪ.। ਸੁਰ ਇਹ ਲੱਗਦੇ ਹਨ, ਖਰਜ ਪੰਚਮ ਸੁਧ ਹੈ। ਰਿਖਭ ਗੰਧਾਰ ਤੀਬਰ। ਮਧਮ ਦੋਨੋ। ਧੈਵਤ ਨਿਖਾਧ ਤੀਬਰ। ਇਸਨੂੰ ਅੱਧੀ ਰਾਤ ਵੇਲੇ ਗਾਉਂਦੇ ਹਨ, ਮੌਸਮ ਹੇਮੰਤੁ ਰਿਤੁ। ਖ਼ੁਸ਼ੀ ਵਿਯੋਗ ਦੀ ਪੈਦਾ ਕਰਦਾ ਹੈ। ਕੇਦਾਰਾ, ਮਾਰਵਾ, ਸਰਸੂਤੀ ਮਿਲ ਕੇ ਬਿਹਾਗੜਾ ਬਣਦਾ ਹੈ। ਇਸੇ ਨੂੰ ਬਿਹਾਗ ਕਰਕੇ ਕਹਿੰਦੇ ਹਨ*।

## [ਅੱਠਵਾਂ] ਵਡਹੰਸ

ਸ੍ਰੀ ਮੁਖਵਾਕ ਹੈ:—**ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿਧਾਰਿ॥**

ਨਾਦ ਬਿਨੋਦ ਵਿਚ ਮੇਘ ਰਾਗ ਦੀ ਰਾਗਣੀ ਵਡਹੰਸ ਕਰਕੇ ਲਿਖੀ ਹੈ। ਅੰਸ ਨਜਾਸ ਗ੍ਰਿਹ ਨਿਖਾਧ ਹੈ।

---

* *ਐਸਾ ਕਹਿਣ ਵਾਲੇ ਦੱਸਦੇ ਹਨ ਕਿ ਬਿਹਾਗ ਵਿਚ ਨਿਖਾਧ ਕੋਮਲ ਲਾ ਦਿਓ ਤਾਂ ਬਿਹਾਗੜਾ ਬਣ ਜਾਂਦਾ ਹੈ ਤੇ ਮਧਮ ਤੀਬਰ ਨੂੰ ਵੀ ਛੁਹ ਜਾਂਦੇ ਹਨ।* [*ਸੰਪਾਦਕ*

ਸੰਪੂਰਨ ਹੈ। ਦੁਪਹਿਰ ਵੇਲੇ ਗਾਂਵੀਦੀ ਹੈ। ਸਾਰੰਗ ਮੇਘ ਕਾਮੋਦ ਮਿਲ ਕੇ ਬਣੀ ਹੈ।

ਸੁਰ ਤਾਲ ਸੰਬੂਹ ਵਿਚ ਮਾਲਕੌਂਸ ਦਾ ਪੁਤ੍ਰ ਕਰਕੇ ਲਿਖਿਆ ਹੈ।

ਸੁਰ ਗੁਰੂ ਇਸਦਾ ਪੰਚਮ ਹੈ। ਬਾਦੀ—ਪੰਚਮ ਹੈ।

ਸਮ ਬਾਦੀ—ਮਧਮ। ਅਨ ਬਾਦੀ—ਰਿਖਭ।

ਖਾੜਵ ਹੈ—ਪ. ਨੀ. ਸਾ. ਰੇ. ਗਾ. ਮ.।

ਤੀਸਰੇ ਪਹਿਰ ਦਿਨ ਦੇ ਗਾਂਵੀਦੀ ਹੈ।

ਸੁਰ ਇਹ ਹਨ :—

ਖਰਜ ਮਧਮ—ਸੁਧ।

ਪੰਚਮ, ਗੰਧਾਰ। ਰਿਖਭ, ਧੈਵਤ। ਨਿਖਾਧ—ਤੀਬਰ।

ਮਾਰੂ, ਗੌਰਾਨੀ, ਦੁਰਗਾ, ਧਨਾਸਰੀ, ਜੈਤਸਿਰੀ ਮਿਲ ਕੇ ਵਡਹੰਸ ਬਣੀ ਹੈ।

ਦੇਸੀ ਸੰਕੀਰਨ ਹੈ। ਮੌਸਮ ਸਰਦ ਰਿਤੁ ਹੈ। ਪਰੰਤੂ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਲਿਖਿਆ ਹੈ ਕਿ ਦੇਵਗਿਰੀ, ਗੌਰੀ, ਮਾਲਵ, ਸੰਕੀਰਣ, ਪੂਰੀਆ, ਧਨਾਸਰੀ ਮਿਲ ਕੇ ਵਡਹੰਸ ਬਣਿਆ ਹੈ। ਸੰਪੂਰਨ ਹੈ: ਸ. ਰ. ਗ. ਮ. ਪ. ਧ. ਨਿ. ਸ.। ਦਿਨ ਦੇ ਤੀਜੇ ਪਹਿਰ ਗਾਂਵੀਦਾ ਹੈ। ਕਿਸੇ ਮਤ ਵਿਚ ਪੰਚਮ ਦੀ ਰਾਗਣੀ ਵਡਹੰਸ ਕਹੀ ਹੈ, ਪਰ ਉਸ ਵਿਚ ਟੋਡੀ ਦਾ ਮੇਲ ਹੈ। ਪਰੰਤੂ ਰਾਗ ਮਾਲਾ ਵਿਚ ਇਸਦਾ ਨਾਉਂ ਨਹੀਂ ਲਿਖਿਆ ਹੋਇਆ।

## [ਨਾਵਾਂ] ਸੋਰਠ

ਸ੍ਰੀ ਮੁਖ ਵਾਕ ਹੈ :— ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ॥

ਤਥਾ :—"**ਸੋਰਠਿ ਸੋ ਰਸੁ ਪੀਜੀਐ॥**"

ਨਾਦ ਬਿਨੋਦ ਵਿਚ ਮੇਘ ਰਾਗ ਦੀ ਰਾਗਣੀ ਸੋਰਠੀ ਲਿਖੀ ਹੈ।

ਅੰਸ ਨਜਾਸ ਗ੍ਰਿਹ ਇਸਦਾ ਖਰਜ ਹੈ। ਅੱਧੀ ਰਾਤ ਨੂੰ ਗਾਂਵੀਦੀ ਹੈ। ਪਰੰਤੂ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਨਟ ਨਾਰਾਇਣ ਦੀ ਇਸਤਰੀ ਲਿਖੀ ਹੈ। ਨਟ ਦੀ ਛਾਇਆ ਸਮੇਤ ਹੈ, ਅੱਧੀ ਰਾਤ ਨੂੰ ਗਾਂਵੀਦੀ ਹੈ। ਸੰਪੂਰਣ ਹੈ ਸ. ਰ. ਗ. ਮ. ਪ. ਧ. ਨਿ. ਸ. ਇਹ ਸਾਰਾ ਰਾਗਾਰਣਵ ਦਾ ਮਤ ਹੈ। ਹਰਬੱਲਭ ਲਿਖਦਾ ਹੈ :—

**"ਤੀਨੋਂ ਪੰਚਮ ਸੁ ਰਹਿਤੇ ਖਾਂਡਵ ਰਿਖਭ ਬਿਹੀਨ।**
**ਪ੍ਰਿਥਮ ਪਹਿਰ ਪਰ ਸੋਰਠੀ ਗਾਵੈਂ ਬਡੇ ਪ੍ਰਬੀਨ।"**

ਅੰਸ ਗ੍ਰਿਹ ਨਜਾਸ ਪੰਚਮ ਹੈ, ਰਿਖਭ ਵਰਜਤ ਹੈ ਖਾਂਡਵ ਹੈ। ਪ. ਧ. ਨਿ. ਸ. ਗ. ਮ. ਪ.। ਪਹਿਰ ਰਾਤ ਗਈ ਗਾਂਵੀਦੀ ਹੈ, ਇਸਦਾ ਨਾਉਂ ਸੌਰਾਸਟਰੀ ਵੀ ਕਹਿੰਦੇ ਹਨ। ਮਾਨ ਕੰਤੂਹਲ ਵਿਚ ਲਿਖਿਆ ਹੈ; ਬੰਗਲਾ, ਗੂਜਰੀ, ਪੰਚਮ, ਗੰਧਾਰ, ਭੈਰਵੀ ਇਹ ਸੱਭੇ ਮਿਲ ਕੇ ਸੋਰਠੀ ਬਣਦੀ ਹੈ। ਪਰੰਤੂ ਬੁੱਧ ਪ੍ਰਕਾਸ਼ ਵਿਚ ਮੇਘ ਰਾਗ ਦੀ ਇਸਤਰੀ ਕਹੀ ਹੈ, ਜਿਹਾ ਕੁ—

**"ਸਾਰਸ ਕੀ ਸੁਰ ਤੇ ਸੁਰ ਸੋਧ ਲਈ ਸਭ ਮੈਂ ਅਧਿਕਾਨੀ।**
**ਸਿੰਧਵੀ ਕਾਨਰ ਕਾਫੀ ਮਲਾਰ ਮਿਲੇ ਬਡਹੰਸ ਤੇ ਸੋਰਠ ਜਾਨੀ।**
**ਸੁਰਠੀ ਕੀ ਸੁਰ ਸੋਧ ਕੈ ਰੇਖ ਮਨ ਲਾਇ।**
**ਤੀਨ ਪਹਿਰ ਦਿਨ ਟਾਰਿ ਕੈ ਤਬ ਸੋਰਠੀ ਸੁਨਾਇ।"**

ਰਾਗ ਮਾਲਾ ਵਿਚ ਇਸਨੂੰ ਮੇਘ ਦੀ ਇਸਤਰੀ ਕਰਕੇ ਲਿਖਿਆ ਹੈ। ਜਿਹਾ ਕੁ—"ਸੋਰਠਿ ਗੋਡ ਮਲਾਰੀ ਧੁਨੀ॥" ਸੁਰ ਤਾਲ ਸੰਬੂਹ ਵਿਚ ਭੈਰਵ ਦੀ ਨੂੰਹ ਕਰਕੇ ਲਿਖੀ ਹੋਈ ਹੈ:

ਸੁਰ ਗੁਰੂ—ਨਿਖਾਧ ਹੈ, ਬਾਦੀ—ਨਿਖਾਧ ਕੋਮਲ ਹੈ,

ਸੰਬਾਦੀ—ਧੈਵਤ ਤੀਬਰ ਹੈ, ਅਨਬਾਦੀ—ਰਿਖਭ ਤੀਬਰ ਹੈ।

ਮਧਮ, ਪੰਚਮ—ਸੁਧ ਹੈ। ਖਰਜ, ਮਧਮ—ਪੰਚਮ ਸੁੱਧ ਹੈ।
ਰਿਖਭ, ਗੰਧਾਰ, ਧੈਵਤ ਤੀਬਰ ਹੈ। ਨਿਖਾਧ—ਕੋਮਲ
ਖਾੜਵ ਹੈ—ਨੀ, ਮ, ਰੇ, ਮ, ਪ, ਧ
ਸਾਰੰਗ, ਗੂਜਰੀ, ਪੰਚਮ ਗੰਧਾਰ, ਭੈਰਵੀ, ਤੇ ਬੰਗਾਲ ਮਿਲ ਕੇ ਸੋਰਠਿ ਬਣਦੀ ਹੈ।
ਵੇਲਾ—ਪਹਿਰ ਰਾਤ ਗਈ ਗਾਂਵੀਦੀ ਹੈ।
ਸੋਰਠੀ, ਸੋਰਠ ਇਕੋ ਨਾਉਂ ਹੈ।
ਇਸ ਦੇ ਦੋ ਭੇਦ ਹਨ :—
ਸਾਰੰਗ ਸੋਰਠ ੧, ਗਿਰਧਾਰੀ ਸੋਰਠ ੨,
ਮੌਸਮ ਇਸਦਾ ਸਰਦ ਰਿਤੂ ਹੈ।

## [ਦਸਵੀਂ] ਧਨਾਸਰੀ

ਸ੍ਰੀ ਮੁਖਵਾਕ ਹੈ :—

**ਧਨਾਸਰੀ ਧਨਵੰਤੀ ਜਾਣੀਐ ਭਾਈ ਜਾ ਸਤਿਗੁਰ ਕੀ ਕਾਰ ਕਮਾਇ॥**

ਰਾਗ ਦੀਪਕਾ, ਬੁਧ ਪ੍ਰਕਾਸ਼ ਅਤੇ ਸਿਧ ਸਾਰਸ੍ਰਤ ਦੇ ਮਤ ਨਾਲ ਮਾਲਕੌਂਸ ਦੀ ਰਾਗਣੀ (ਇਸਤ੍ਰੀ) ਧਨਾਸਰੀ ਹੈ। ਰਾਗ ਮਾਲਾ ਵਿਚ ਲਿਖਿਆ ਹੈ—"ਧਨਾਸਰੀ ਏ ਪਾਚਉ ਗਾਈ॥ ਮਾਲ ਰਾਗ ਕਉਸਕ ਸੰਗ ਲਾਈ॥" ਪਰੰਤੂ ਨਾਦ ਬਿਨੋਦ ਵਿਚ ਦੀਪਕ ਦੀ ਇਸ਼ਤਰੀ ਕਰਕੇ ਲਿਖੀ ਹੈ। ਅੰਸ ਨਜ਼ਾਸ ਗ੍ਰਿਹ ਪੰਚਮ ਹੈ; ਮਾਲ, ਸਿਰੀ, ਗੋਰੀ, ਟੋਡੀ, ਤਿੰਨੇ ਮਿਲ ਕੇ ਧਨਾਸਰੀ ਬਣਦੀ ਹੈ। ਸੰਪੂਰਨ ਹੈ। ਤੀਜੇ ਪਹਿਰ ਗਾਂਵੀਦੀ ਹੈ।

ਸੁਰ ਤਾਲ ਸਮੂਹ ਵਿਚ ਲਿਖਿਆ ਹੈ, ਧਨਾਸਰੀ ਮਾਲਕੌਂਸ ਦੀ ਨੂੰਹ ਹੈ। ਸੁਰ ਗੁਰੂ ਨਿਖਾਧ ਹੈ। ਬਾਦੀ ਨਿਖਾਧ, ਸਮ ਬਾਦੀ ਗੰਧਾਰ ਹੈ। ਅਨਬਾਦੀ ਪੰਚਮ ਹੈ, ਸੰਪੂਰਨ ਹੈ, ਨ. ਸ. ਗ. ਮ. ਪ. ਧ. ਰ। ਦੇਸੀ ਸੰਕੀਰਨ ਹੈ। ਵਕਤ ਤੀਸਰੇ ਪਹਿਰ ਗਾਂਵੀਦੀ ਹੈ। ਮੌਸਮ ਸਿਸਰ ਰਿਤੂ। ਸੁਰ ਇਹ ਹਨ :—ਖਰਜ ਸੁੱਧ। ਰਿਖਭ ਸਕਾਰੀ। ਗੰਧਾਰ ਮਧਮ ਤੀਬਰ। ਧੈਵਤ, ਨਿਖਾਧ ਤੀਬਰ। ਪੰਚਮ ਸੁਧ ਟੋਡੀ ਆਸਾਵਰੀ, ਸਾਰਵਾ ਮਿਲ ਕੇ ਧਨਾਸਰੀ ਬਣਦੀ ਹੈ।

ਪਰੰਤੂ ਇਉਂ ਵੀ ਲਿਖਿਆ ਹੈ :—ਸ੍ਰੀ ਰਾਗ ਦੀ ਰਾਗਣੀ ਹੈ। ਧਨਾਸਰੀ ਦਾ ਸਰੂਪ ਇਉਂ ਲਿਖਿਆ ਹੈ :—

ਸੁਰ ਗੁਰੂ ਖਰਜ ਹੈ। ਬਾਦੀ ਨਿਖਾਧ ਹੈ। ਸਮਬਾਦੀ ਗੰਧਾਰ ਹੈ। ਅਨਬਾਦੀ ਪੰਚਮ ਹੈ, ਬਿਬਾਦੀ ਮਧਮ ਕੋਮਲ ਹੈ। ਸੁਧ ਅਤੇ ਤੀਬਰ ਲੱਗਦਾ ਹੈ। ਸੰਪੂਰਨ ਹੈ—ਸ. ਨੀ. ਮ. ਗ. ਪ. ਧ. ਰੇ।

ਸੁਰ ਇਹ ਲੱਗਦੇ ਹਨ :—ਖਰਜ ਸੁਧ, ਰਿਖਭ ਤੀਬਰ, ਗੰਧਾਰ ਕੋਮਲ, ਮਧਮ ਤੀਬਰ। ਪੰਚਮ ਸੁਧ, ਧੈਵਤ ਤੀਬਰ, ਨਿਖਾਧ ਕੋਮਲ ਤੀਬਰ। ਦਿਨ ਦੇ ਤੀਜੇ ਪਹਿਰ ਗਾਂਵੀਦੀ ਹੈ। ਸੁਧ ਸੰਕੀਰਨ ਹੈ। ਟੋਡੀ, ਆਸਾਵਰੀ, ਮਾਰਵਾ ਮਿਲ ਕੇ ਧਨਾਸਰੀ ਬਣਦੀ ਹੈ। ਮੌਸਮ ਹੇਮੰਤ ਰਿਤੂ। ਵਿਯੋਗ ਉਦਾਸੀ ਪੈਦਾ ਕਰਦੀ ਹੈ। ਬੁਧ ਪ੍ਰਕਾਸ਼ ਦਰਪਣ ਵਿਚ ਵੀ ਮਾਲਕੌਂਸ ਦੀ ਇਸਤ੍ਰੀ ਕਰਕੇ ਇਉਂ ਲਿਖਿਆ ਹੈ : ਪਦ :—

**'ਲਾਲਗਾਤ ਸਿਰ ਉਰਗ ਬਿਰਾਜੈ।**
**ਬਲ ਖਾਏ ਪਟ ਅਲਕ ਬਨਤ ਜਿਹ ਪੰਕਜ ਪਾਨਹ ਸਾਜੈ।**
**ਭੀਮ ਪਲਾਸੀ, ਜੈਤਸਿਰੀ, ਇਹ ਚੇਰੀ ਹੈ ਸੰਗ ਦੋਊ।**
**ਆਵਿ ਅੰਤ ਜਿਹਾ ਖੜਗ ਧਰੀ ਹੈ ਧੰਨ ਕਹੈ ਸਭ ਕੋਊ।**
**ਏਖਟਤਾਨ ਸੁਰਤ ਸੁਰ ਮਿਸ੍ਰਰ ਨਾਭਿ ਪੁਲਤ ਉਪਸਾਰ।**
**ਕੰਠ ਪੁਲਿਤ ਤਾ ਸੋ ਤ੍ਰਿਕੂਲ ਏ ਤ ਨ ਭਏ ਮਨ ਧਾਰ।**
**ਜੈਤਸਿਰੀ ਟੰਕਾਰ ਸੁਰ ਮਿਲ ਤ੍ਰਿਵਨ ਦਿਸਾਖ ਮਿਲਾਏ।**
**ਬ੍ਰਹਮਾਣੀ ਮੁਦ੍ਰਾ ਸੋ ਖਾੜਵ ਸਭ ਧਨਾਸਰੀ ਗਾਏ।**

**ਜਾਕੇ ਨੀਰ ਢਰਤ ਨੈਨਨ ਤੇ ਯਹਿ ਸਰੂਪ ਬਨਿ ਆਈ।**
**ਡੇਢ ਪਹਿਰ ਦਿਨ ਚੜ੍ਹੇ ਗਾਉ ਤਿਹ ਅਤਿ ਸੁੰਦਰ ਮਨ ਭਾਈ।**
**ਗੁਨਿਜਨਿ ਕਹੈ ਧਨ ਸਿਰਪੁਰੀਆ ਜਬ ਸੁਰ ਮਿਲੈ ਹਿੰਡੋਲੈ।**
**ਆਸਾ ਮਾਰੂ ਮਿਲੈ ਧਨਾਸਿਰ ਤਬ ਕੌਨੇ ਸੁਰ ਚੋਲੈ।**
**ਮੁਲਤਾਨ ਧਨਾਸਿਰ ਤਾਂਕੋ ਸਭ ਕਹਿ ਰਾਗ ਸੁਭਾਗ ਸੁਨਾਵੈ।**
**ਲਛੀ ਰਾਮ ਦਿਵਾਨ ਅਟਲ ਜਗ ਸਭ ਜਾਂਕੋ ਗੁਨ ਗਾਵੈ।**

ਇਸੀ ਤਰ੍ਹਾਂ ਹੋਰ ਹੋਰ ਭੇਦ ਵੀ ਸੰਗੀਤ ਦੇ ਗ੍ਰੰਥਾਂ ਵਿਚ ਲਿਖੇ ਹਨ, ਖੋਜ ਕਰਨ ਵਾਲਿਆਂ ਲਈ ਸੰਗੀਤ ਸਮੁੰਦਰ ਅਪਾਰ ਹੈ "ਜੋ ਖੋਜੈ ਸੋ ਪਾਵੈ"।

## [ਯਾਰ੍ਹਵੀਂ] ਜੈਤਸਿਰੀ

ਸੁਰ ਤਾਲ ਸਮੂਹ ਵਿਚ ਲਿਖਿਆ ਹੈ, ਬਾਦੀ ਗੰਧਾਰ ਹੈ। ਸਮਬਾਦੀ ਪੰਚਮ ਹੈ। ਅਨਬਾਦੀ ਨਿਖਾਧ ਹੈ। ਸੰਪੂਰਣ ਹੈ ਸ, ਰ, ਪ, ਮ, ਧ, ਗ, ਨ। ਵੇਲਾ ਤੀਜੇ ਪਹਿਰ ਦਿਨ ਦੇ ਗਾਵੀਂਦੀ ਹੈ। ਸੁਰ ਇਹ ਲੱਗਦੇ ਹਨ :—ਖਰਜ, ਪੰਚਮ ਸੁਧ। ਰਿਖਭ ਕੋਮਲ। ਗੰਧਾਰ, ਮਧਮ, ਧੈਵਤ, ਨਿਖਾਧ ਤੀਬ੍ਰ। ਦੇਸੀ ਸੰਕਰੀਨ ਹੈ। ਮੌਸਮ ਸਿਸਰੁ ਰਿਤੁ। ਖ਼ੁਸ਼ੀ ਪ੍ਰਗਟ ਕਰਦੀ ਹੈ। ਧੌਲ, ਬੈਰਾਗੀ, ਦੇਸਕਾਰ; ਤਿੰਨੇ ਮਿਲਕੇ ਜੈਤਸਿਰੀ ਬਣਦੀ ਹੈ। ਨਾਦ ਬਿਨੋਦ ਵਿਚ ਦੀਪਕ ਦੀ ਰਾਗਣੀ ਲਿਖੀ ਹੈ।

ਅੰਸ, ਨਜਾਸ, ਗਜਾਸ, ਗ੍ਰਿਹ ਮਧਮ ਹੈ। ਖਾਂਡਵ ਹੈ; ਰਿਖਭ ਵਿਵਰਜਤ ਹੈ। ਧਨਾਸਰੀ, ਧਾਨੀ, ਮਾਲਸਿਰੀ ਮਿਲਕੇ ਜੈਤਸਿਰੀ ਬਣਦੀ ਹੈ। ਤੀਜੇ ਪਹਿਰ ਤੋਂ ਪਿੱਛੇ ਗਾਂਵੀਂਦੀ ਹੈ। ਪਰੰਤੂ ਬੁਧ ਪ੍ਰਕਾਸ਼ ਵਿਚ ਵੀ ਮਾਲਕੌਂਸ ਦੀ ਨੂੰਹ ਲਿਖੀ ਹੈ।

**ਦੋਹਰਾ॥ ਦੇਸੀ ਟੋਡੀ ਪ੍ਰਥਮ ਹੀ ਗੌਰੀ ਸਾਥ ਬਿਭਾਸ।**
**ਚੌਥੇ ਸੁਰ ਟੋਡੀ ਮਿਲੈ ਜੈਤ ਸਿਰੀ ਸੁਰ ਰਾਸ।**

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਦੇਸਕਾਰ ਰਾਗ ਦੀ ਇਸਤਰੀ ਲਿਖੀ ਹੈ—

**ਦੋਹਰਾ॥ ਖੜਜ ਸੁਰਨ ਹੈ ਨਜਾਸ ਗ੍ਰਿਹ ਅੰਸ ਕੁਗ੍ਰਹੋ ਬਨਾਇ।**
**ਜੈਤਸਿਰੀ ਪਰਭਾਤ ਹੀ ਦੇਸੀ ਮੇਲ ਠਹਿਰਾਇ॥**

ਅੰਸ ਗ੍ਰਹਿ ਨਜਾਸ ਖੜਜ ਹੈ। ਦੇਸੀ ਰਾਗ ਦੇ ਮੇਲ ਤੋਂ ਬਣਦੀ ਹੈ। ਸੰਪੂਰਨ ਹੈ, ਸ. ਰ. ਗ. ਮ. ਪ. ਧ. ਨਿ. ਸ.। ਰਾਤ ਦੇ ਪਹਿਲੇ ਪਹਿਰ ਤਾਈਂ ਗਾਵੀਂਦੀ ਹੈ। ਰਾਗਮਾਲਾ ਵਿਚ ਦਰਜ ਨਹੀਂ।

## [ਬਾਰ੍ਹਵੀਂ] ਟੋਡੀ

ਨਾਦ ਬਿਨੋਦ ਵਿਚ ਭੈਰੋਂ ਰਾਗ ਦੀ ਇਸਤਰੀ ਟੋਡੀ ਲਿਖੀ ਹੈ।

ਅੰਸ ਨਜਾਸ ਗ੍ਰਿਹ ਗੰਧਾਰ ਹੈ, ਪਰ ਮਧਮ ਨਾਲ ਪ੍ਰੀਤ ਹੈ, ਸੰਪੂਰਨ ਹੈ। ਪਹਿਲੇ ਪਹਿਰ ਗਾਵੀਂਦੀ ਹੈ, ਪਰੰਤੂ ਸੁਰ ਤਾਲ ਸਮੂਹ ਵਿਚ ਲਿਖਿਆ ਹੈ, ਮਾਲਕੌਂਸ ਦੀ ਇਸਤਰੀ ਟੋਡੀ ਹੈ, ਸੁਰ ਗੁਰੂ ਖਰਜ ਹੈ। ਬਾਦੀ ਗੰਧਾਰ ਹੈ, ਸਮ ਬਾਦੀ ਧੈਵਤ ਹੈ। ਸਮਬਾਦੀ ਮਧਮ ਤੀਬ੍ਰ। ਵੇਲਾ ਪਹਿਰ ਦਿਨ ਚੜ੍ਹੇ ਗਾਵੀਂਦੀ ਹੈ, ਸੰਪੂਰਨ ਹੈ, ਸ. ਧ. ਨ. ਰ. ਗ. ਮ. ਪ। ਸੁਰ ਇਹ ਲੱਗਦੇ ਹਨ;—ਖਰਜ, ਪੰਚਮ ਸੁਧ। ਮਧਮ, ਨਿਖਾਧ ਤੀਬ੍ਰ। ਰਿਖਭ, ਗੰਧਾਰ, ਧੈਵਤ, ਸਕਾਰੀ। ਮਾਰਗੀ ਹੈ। ਸੁਧ ਹੈ। ਧਨਾਸਰੀ, ਆਸਾਵਰੀ, ਖਟ, ਤਿੰਨੇ ਮਿਲਕੇ ਟੋਡੀ ਬਣਦੀ ਹੈ। ਵਿਜੋਗ ਪੈਦਾ ਕਰਦੀ ਹੈ। ਮੌਸਮ ਸਰਦ ਰਿਤੁ। ਭੇਦ ਇਸ ਦੇ ੧੩ ਹਨ, ਜਿਹੇ ਕੁ ਸੁਧ ਟੋਡੀ ੧, ਬਹਾਦਰੀ ਟੋਡੀ ੨, ਜੌਨਪੁਰੀ ਟੋਡੀ ੩, ਲਾਚਾਰੀ ੪, ਬੈਰਾਟੀ ਟੋਡੀ ੫, ਦੇਸੀ ਟੋਡੀ ੬, ਮੰਗਲੀ ਟੋਡੀ ੭, ਪੁਨਾ ਟੋਡੀ ੮, ਖਟ ਟੋਡੀ ੯, ਰਾਮਾ ਟੋਡੀ ੧੦, ਸੂਹੀ ਟੋਡੀ ੧੧, ਹੇਮੀ ਟੋਡੀ ੧੨, ਮੀਆਂ ਕੀ ਟੋਡੀ ੧੩।

ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਇਉਂ ਲਿਖਿਆ ਹੈ। ਦੀਪਕ ਰਾਗ ਦੀ ਇਸਤਰੀ ਟੋਡੀ ਹੀ ਹੈ, ਰਾਗ ਮਾਲਾ ਵਿਚ ਵੀ ਇਹੋ ਲਿਖਿਆ ਹੈ:—

"ਕਛੇਲੀ ਪਟ ਮੰਜਰੀ ਟੋਡੀ ਕਹੀ ਅਲਾਪਿ॥ ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ।"

ਸਰੂਪ ਇਸ ਤਰ੍ਹਾਂ ਲਿਖਿਆ ਹੈ—

**ਟੋਡੀ ਸੁਰ ਉਲੂਕ ਤੇ ਪਾਈ। ਤੀਨ ਤਾਨ ਤਾ ਮਾਂਹਿ ਮਿਲਾਈ।**<br>
**ਸੁਰ ਮਿਸਰ੍ਹ ਉਪਸਾਰ ਬਖਾਨੈ॥ ਅਰ ਅਨੁਸਾਰ ਤਾਨ ਏ ਜਾਨੈ।**<br>
**ਗ੍ਰਜ ਪਰ ਆਰੂੜ੍ਹਤ ਏ ਜਾਨੈ। ਮੁਦ੍ਰਾ ਖਾਸ ਕਾਸ ਪਹਿਚਾਨੈ।**<br>
**ਸੰਪੂਰਨ ਸੁਰ ਮੁਖ ਉਚਰੀ। ਸੰਗ੍ਰਹ ਬਨਾ ਸੁ ਧੈਵਤ ਧਰੀ।**<br>
**ਟੋਡੀ ਤੀਨ ਸੁਰਨ ਸੋ ਪਾਈ। ਸਵਾ ਪਹਿਰ ਚੜ੍ਹਤੇ ਦਿਨ ਗਾਈ।**<br>
**ਆਸਾਵਰੀ ਦੂਰ ਜਬ ਕਰੈ। ਰਹਤੀ ਸੁਰ ਆਸਾ ਮਿਲ ਭਰੈ।**<br>
**ਇਨ ਸੁਰ ਦੇਸੀ ਟੋਡੀ ਕਹੈ। ਜਾਂਕੇ ਮਹਾਂ ਸੁਜਨ ਜਨ ਲਹੈ।**<br>
**ਭੈਰਵ ਹਿੰਡੋਲ ਅਰ ਦੇਸੀ ਜੁਰੈ। ਨਾਮ ਭੈਰਵੀ ਟੋਡੀ ਰਹੈ।**<br>
**ਭੈਰਵੀ ਟੋਡੀ ਮਿਲ ਗੰਧਾਰ। ਗੰਧਾਰੀ ਟੋਡੀ ਉਚਾਰ।**<br>
**ਦੇਸ ਟੋਡੀ ਵਿਚ ਸਿੰਧੂ ਲਹੈ। ਤਹਿ ਬਹਾਦਰੀ ਟੋਡੀ ਕਹੈ।**<br>
**ਜਦ ਧਨਾਸਰੀ ਨਾਯਕੀ ਰਲੈ। ਦੇਸੀ ਟੋਡੀ ਕੀ ਸੁਰ ਭਰੈ।**<br>
**ਜੌਨ ਪੁਰੀ ਇਨ ਸੁਰ ਮਿਲ ਲਹੀ। ਤਾਂਕ ਨਾਮ ਕਲਾਵਤੀ ਕਹੀ।**

ਟੋਡੀਆਂ ਦੇ ਹੋਰ ਹੋਰ ਭੇਦ ਵੀ ਮਤਾਂ ਅਨੁਸਾਰ ਬਤੇਰੇ ਲਿਖੇ ਹਨ, ਜਿਹਾ ਕੁ ਕਾਫੀ ਟੋਡੀ ੧, ਮਾਰਗ ਟੋਡੀ ੨, ਬਰਾਲੀ ਟੋਡੀ ੩, ਛਾਯਾ ਟੋਡੀ ੪, ਪੁਨਾ ਕੀ ਟੋਡੀ ੫, ਤਾਨਸੈਨੀ ਟੋਡੀ ੬, ਸੰਧੂਰੀਆ ਟੋਡੀ ੭, ਆਦਿਕ ਹੈਨ।

## [ਤੇਰ੍ਹਵੀਂ] ਬੈਰਾੜੀ

ਸੁਰ ਤਾਲ ਸਮੂਹ ਵਿਚ ਲਿਖਿਆ ਹੈ:

ਭੈਰੋਂ ਰਾਗ ਦੀ ਇਸਤਰੀ ਬੈਰਾੜੀ ਹੈ, ਇਸਨੂੰ ਬੈਰਾਟੀ ਵੀ ਕਹਿੰਦੇ ਹਨ। ਸੁਰ ਗੁਰੂ ਖਰਜ, ਸੰਮਬਾਦੀ ਵੀ ਖਰਜ ਹੈ ਅਤੇ ਖਰਜ ਤੋਂ ਹੀ ਉਚਾਰ ਹੁੰਦਾ ਹੈ। ਬਾਦੀ ਗੰਧਾਰ ਹੈ, ਸਮਬਾਦੀ ਵੀ ਮਧਮ ਹੈ। ਇਸਨੂੰ ਤੀਜੇ ਪਹਿਰ ਗਾਉਂਦੇ ਹਨ। ਸੰਪੂਰਨ ਹੈ। ਸ. ਨ. ਗ. ਰ. ਮ. ਪ. ਧ.। ਸੁਰ ਇਹ ਲੱਗਦੇ ਹਨ:—ਖਰਜ ਪੰਚਮ ਸੁਧ। ਰਿਖਭ ਧੈਵਤ ਸਕਾਰੀ। ਮਧਮ, ਤੀਬਰ, ਗੰਧਾਰ, ਨਿਖਾਧ ਸੁਧ ਪਰ ਥੋੜ੍ਹਾ ਤੀਬਰ। ਦੇਸੀ ਸੰਕੀਰਨ ਹੈ। ਦੇਸੀ ਤਿਰਵਨ, ਟੋਡੀ ਮਿਲ ਕੇ ਬੈਰਾੜੀ ਬਣਦੀ ਹੈ। ਪਰੰਤੂ ਨਾਦ ਬਿਨੋਦ ਵਿਚ ਲਿਖਿਆ ਹੈ ਕਿ ਇਸਦਾ ਅੰਸ ਨਿਆਸ ਗ੍ਰਿਹੁ ਮਧਮ ਹੈ, ਪਰੰਤੂ ਰਿਖਭ ਨਾਲ ਪਰੀਤ ਰੱਖਦੀ ਹੈ, ਖਾੜਵ ਹੈ। ਪੰਚਮ ਸੁਰ ਵਿਵਰਜਤ ਹੈ। ਪਿਛਲੇ ਪਹਿਰ ਗਾਵੀਂਦੀ ਹੈ।

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਲਿਖਿਆ ਹੈ:—

ਦੋ:— **ਸੰਪੂਰਨ ਸਵੰਰ ਹੋਤ ਹੈ ਸਤ੍ਰਿਯ ਭੂਖਨ ਅੰਗ।**<br>
**ਪਹਿਰ ਦ੍ਵੈਕ ਬੀਤੇ ਕਰੇ ਰਾਗ ਬਿਰਾਟੀ ਅੰਗ।**

ਇਸਨੇ ਵੀ ਭੈਰੋਂ ਦੀ ਰਾਗਣੀ ਲਿਖੀ ਹੈ, ਇਹ ਰਾਗਣੀ ਸੰਪੂਰਨ ਹੈ— ਸ. ਰ. ਗ. ਮ. ਧ. ਨਿ. ਸ. ਅੰਸ ਨਿਆਸ ਗ੍ਰਿਹ ਇਸਦਾ ਖਰਜ ਹੈ। ਦੋ ਪਹਿਰ ਦਿਨ ਬੀਤੇ ਗਾਵੀਂਦੀ ਹੈ।

ਬੁਧ ਪ੍ਰਕਾਸ਼ ਦਰਪਨ ਵਿਚ ਦੀਪਕ ਰਾਗ ਦੀ ਨੂੰਹ ਕਰਕੇ ਲਿਖੀ ਹੈ, ਜਿਹਾ ਕੁ : ਪਦ—

**ਸਸੇ ਸੋਧ ਬੈਰਾਟੀ ਕੀਨੀ।**
**ਨਖ ਤੇ ਸਿਖ ਲੌਂ ਭੂਖਨ ਪਹਿਰੇ ਸਬ ਗੁਣ ਪ੍ਰਬੀਨੀ।**
**ਕਰਕੰਕਨ ਪਟ ਨੂਪਰ ਜਾਂਕੈ ਪਟ ਬਹੁ ਰੰਗ ਬਨਾਏ।**
**ਅਪਨੇ ਧਾਮ ਸਖੀ ਸੋਂ ਮਿਲਕੇ ਰਟੈ ਰਾਗ ਮਨ ਭਾਏ।**
**ਬਾਹਨ ਸਸਾ ਸਸਾ ਕਦ ਦੀ ਬਾਲਕ ਬ੍ਰਹਮਾਣੀ ਮੁੰਦਰਾ ਕੀ।**
**ਖਟਸੁਰ ਰਟਤ ਸਦਾ ਮੁਖ ਮੀਠੀ ਤੀਨ ਤਾਨ ਹੈ ਤਾਕੀ।**
**ਘਨਤਕਾਰ, ਬਿਬਤਾਨ ਅਰ ਸੁਰ ਭੀ ਰਸ ਸੂਤ ਸੰਗ ਬਖਾਨੀ।**
**ਸਾਰੰਗ ਸਿਰੀ ਰਾਗ ਸੋਂ ਮਿਲਕੇ ਬੈਰਾਟੀ ਸੁਰਜਾਨੀ।**
**ਮਾਲਕੌਂਸ ਕੀ ਕਹੈ ਨਾਮ ਇਕ ਅਰ ਘਾਰਸੀ ਕਹਾਵੈ।**
**ਬੈਰਾਟੀ ਕੇ ਨਾਮ ਤੀਨ ਹੈਂ ਤਾਂਕੋ ਸੰਧਯਾ ਗਾਵੈ।**

ਸੰਗੀਤ ਬਿਨੋਦ ਅਤੇ ਰਾਗਮਾਲਾ ਵਿਚ ਲਿਖਿਆ ਹੈ ਕਿ ਸ੍ਰੀ ਰਾਗ ਦੀ ਇਸਤਰੀ ਬੈਰਾਟੀ ਹੈ। ਜਿਹਾ ਕੁ "ਬੈਰਾਰੀ ਕਰਨਾਟੀ ਧਰੀ"।

## [ਚੌਦ੍ਹਵਾਂ] ਤਿਲੰਗ

ਰਾਗ ਦੀਪਕਾ ਅਤੇ ਸੰਗੀਤ ਦਰਪਣ, ਬੁਧ ਪ੍ਰਕਾਸ਼ ਦਰਪਣ ਵਿਚ ਹਿੰਡੋਲ ਦੀ ਇਸਤਰੀ ਤਿਲੰਗ ਲਿਖੀ ਹੈ, ਐਸਾ ਹੀ ਰਾਗਮਾਲਾ ਵਿਚ ਲਿਖਦੇ ਹਨ ਹਿੰਡੋਲ ਦੀਆਂ ਇਸਤਰੀਆਂ ਵਿਚ :—'ਤੇਲੰਗੀ ਦੇਵਕਰੀ ਆਈ'॥

ਬੁਧ ਪ੍ਰਕਾਸ਼ ਦਰਪਣ ਵਿਚੋਂ॥ ਕਬਿੱਤ॥

**ਸਾਨ ਪੈ ਕ੍ਰਿਪਾਨ ਕੇ ਘਸੇ ਤੇ ਸੁਰ, ਸੋ ਤਿਲੰਗੀ ਖੋੜਸ ਬਰਸ ਕੀ ਔ ਕਾਫੀ ਭੀ ਕਹਾਵਤੀ।**
**ਲੋਚਨੁ ਬਿਸਾਲ ਸਮ ਕੰਜ ਔ ਪ੍ਰਸੰਨ ਮੁਖ ਕੰਠ ਕੋਕਿਲਾ ਤੇ ਨੀਕੋ ਮੋਤੀ ਮਾਲ ਭਾਵਤੀ।**
**ਸੁਮਨ ਬਨਾਏ ਮਾਥੇ ਜਰੇ ਤਾਕੇ ਕੰਕ ਸੋਨ ਉਜਲ ਹੈਂ ਪਟ ਚਾਰ ਚੇਰੀ ਸੋਭਾ ਪਾਵਤੀ।**
**ਸਿਆਮ ਗੌਰੀ ਪੂਰਬੀ ਮਿਲਾਏ ਤੇ ਤਿਲੰਗ ਭਈ ਗਾਵੋ ਬਿਬ ਘਰੀ ਦਿਨ ਰਹੇ ਸਿਵ ਭਾਵਤੀ।**

ਅਤੇ ਰਾਗ ਦੀਪਕੀ ਵਿਚ ਇੰਨੀ ਗੱਲ ਵਿਸ਼ੇਸ਼ ਲਿਖੀ ਹੈ ਕਿ ਅੰਗਾਂ ਦੀ ਸੋਭਾ ਤਿਲ ਤਿਲ ਪ੍ਰਮਾਣ ਅਧਿਕੋ ਅਧਿਕ ਹੈ।

ਸੁਰ ਤਾਲ ਸਮੂਹ ਵਿਚ ਮੇਘ ਰਾਗ ਦੀ ਰਾਗਣੀ ਕਰਕੇ ਲਿਖੀ ਹੈ, ਇਸਦਾ ਦੂਜਾ ਨਾਉਂ ਤਨਕ ਵੀ ਕਹਿੰਦੇ ਹਨ।

ਇਸ ਦਾ ਸੁਰ ਗੁਰੂ ਗੰਧਾਰ ਹੈ। ਬਾਦੀ ਗੰਧਾਰ ਹੈ। ਸਮਵਾਦੀ ਮਧਮ ਹੈ। ਅਮਬਾਦੀ ਪੰਚਮ ਹੈ। ਬਿਬਾਦੀ ਰਿਖਭ ਹੈ ਤੇ ਕੋਮਲ ਲੱਗਦਾ ਹੈ। ਧੈਵਤ ਤੀਬਰ ਹੈ।

ਖਾੜਵ ਹੈ, ਗ. ਮ. ਪ. ਸ. ਨ. ਰ.। ਸੁਰ ਇਹ ਲੱਗਦੇ ਹਨ, ਖਰਜ, ਰਿਖਭ ਕੋਮਲ, ਗੰਧਾਰ, ਤੀਬ੍ਰ, ਮਧਮ। ਪੰਚਮ ਸੁਧ, ਧੈਵਤ ਅਤੀ ਤੀਬ੍ਰ, ਅਧੀ ਰਾਤ ਵੇਲੇ ਇਸਨੂੰ ਗਾਂਵਦੇ ਹਨ। ਮੌਸਮ ਬਰਖਾ ਰਿਤੂ। ਖੁਸ਼ੀ ਵਿਯੋਗ ਦੀ ਪੈਦਾ ਕਰਦੀ ਹੈ। ਇਸ ਰਾਗਣੀ ਨੂੰ ਪੰਜਾਬ ਵਿਚ ਵਿਸ਼ੇਸ਼ ਗਾਂਵਦੇ ਹਨ। ਸੁਧ ਸੰਕਰੀਨ ਹੈ ਸ੍ਰੀ ਰਾਗ ਕਾਨੜਾ ਭੈਰੋਂ ਮਿਲ ਕੇ ਤਿਲੰਗੀ ਬਣਦੀ ਹੈ।

## [ਪੰਦ੍ਰਵੀਂ] ਸੂਹੀ

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਨਟ ਨਾਰਾਯਨ ਦੀ ਇਸਤਰੀ ਸੂਹੀ ਲਿਖੀ ਹੈ। ਸੰਪੂਰਨ ਹੈ। ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਰਾਗਮਾਲਾ ਅਨੁਸਾਰ ਮੇਘ ਰਾਗ ਦੀ ਹੀ ਇਸਤਰੀ ਲਿਖੀ ਹੈ, ਜਿਹਾ ਕੁ 'ਊਚੈ ਸੁਰਿ ਸੂਹਉ

ਪੁਨਿ ਕੀਨੀ॥' ਇਸ ਪਰਥਾਇ ਵਾਰ ਵਿਚ ਵੀ ਬਚਨ ਹੈ, 'ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ॥' ਆਦਿਕ। ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਇਸਦਾ ਸਰੂਪ ਇਉਂ ਲਿਖਿਆ ਹੈ:—

**ਮੇਘ ਸ਼ਬਦ ਸੂਹਬੀ ਸੁਧਾਰੀ। ਖੋੜਸ ਬਰਸ ਬੈਸ ਬਨਤਾਰੀ।**
**ਅੰਜਨ ਸਹਤ ਨੈਨ ਅਨਿਯਾਰੇ। ਕਚ ਬਿਲਾਸ ਕਿੰਕਨੀ ਸੁਧਾਰੇ।**
**ਉੱਜਲ ਮੋਤੀ ਨਾਕ ਬਿਰਾਜੇ। ਮੁਖ ਛਬਿ ਦੇਖ ਕਲਾ ਨਿਜ ਲਾਜੇ।**
**ਕੰਕਨ ਕਰ ਪਟ ਕੇਸਰ ਭੀਨੇ। ਚਾਰ ਤਾਨ ਬਾਹਨ ਸਸਾ ਕੀਨੇ!**
**ਕੰਠ ਪਲੁਤ ਔ ਗੁਨਤ ਮਿਲਾਏ। ਸੁਰਤ ਬਚਨ ਏ ਤੀਨ ਸੁਨਾਏ।**
**ਸੰਪੂਰਨ ਸੁਰ ਜਾਕੀ ਬਾਨੀ। ਸੰਗ੍ਰਹ ਬਨਾ ਸੁ ਖਰਜ ਬਖਾਨੀ।**
**ਭੈਰਵ ਸਿਰੀ ਰਾਗ ਔ ਸਾਰੰਗ। ਕਾਨੜਾ ਮਿਲੈ ਤਬੈ ਸੂਹਬ ਅੰਗ।**
**ਨਾਭ ਸਬੇਦ ਨਾਉ ਬਿਕ ਦੂਜੇ। ਤ੍ਰਿਤੀਏ ਟੰਕ ਨਾਉਂ ਮਨ ਬੂਝੇ।**
**ਯਹ ਸਬ ਬਾਤ ਸਮਨ ਮਨ ਲਜਾਵੋ। ਤੀਜੇ ਪਹਰ ਸੂਹਬੀ ਗਾਵੋਂ।**

ਪਰੰਤੂ ਸੁਰ ਤਾਲ ਸਮੂਹ ਵਿਚ ਭੈਰਵ ਦੀ ਨੂੰਹ ਸੂਹੀ ਲਿਖੀ ਹੈ, ਸੁਰ ਗੁਰ ਇਸਦਾ ਪੰਚਮ ਹੈ, ਬਾਦੀ ਖਰਜ ਹੈ, ਸਮਬਾਦੀ ਪੰਚਮ ਅਮਬਾਦੀ ਨਿਖਾਧ। ਔੜਵ ਹੈ ਸ. ਗ. ਮ. ਪ. ਨੀ.। ਦੇਸੀ ਹੈ, ਸੰਕੀਰਨ ਹੈ, ਮੌਸਮ ਬਹਾਰ ਵਿਚ ਹਰ ਵੇਲੇ, ਪਰ ਹਰ ਰੋਜ਼ ੧੦ ਵਜੇ ਦਿਨ ਦੇ ਗਾਵੀਂਦੀ ਹੈ।

ਸੁਰ ਇਹ ਲੱਗਦੇ ਹਨ: ਖਰਜ ਪੰਚਮ ਸੁਧ ਹੈ, ਮਧਮ ਦੋਵੇਂ, ਰਿਖਭ ਧੈਵਤ ਸੁੱਧ, ਗੰਧਾਰ ਨਿਖਾਧ ਕੋਮਲ। ਮਾਲ ਸਿਰੀ ਸੁੱਧ, ਬਿਭਾਸ, ਬਿਲਾਵਲ, ਬਾਗੇਸਰੀ ਮਿਲ ਕੇ ਸੂਹੀ ਰਾਗਣੀ ਬਣਦੀ ਹੈ। ਸੂਹੂ ਨਾਮ ਰਾਗ ਹੈ ਜੋ ਪੁੱਤਰਾਂ ਵਿਚ ਲਿਖਿਆ ਹੈ। ਕੁਝ ਸ਼ੁਤੀਆਂ ਦੇ ਫਰਕ ਪੈਣ ਨਾਲ ਰਾਗ ਰਾਗਣੀ ਭਿੰਨ ਹੋ ਜਾਂਦੇ ਹਨ।

## [ਸੋਲ੍ਹਵਾਂ] ਬਿਲਾਵਲ

ਸ੍ਰੀ ਮੁਖਵਾਕ ਹੈ:—

**'ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ॥'**

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਲਿਖਿਆ ਹੈ, ਬਿਲਾਵਲ ਰਾਗ ਭੈਰੋਂ ਦਾ ਪੁੱਤਰ ਹੈ। ਕੇਸਰ ਚੰਦਨ ਦੀਆਂ ਛਿਟਕਾਂ ਵਾਲੇ ਚਿੱਟੇ ਬਸਤ੍ਰ ਪਹਿਨੇ ਸਿਰ 'ਤੇ ਜੜਾਊ ਮੁਕਟ ਅਤੇ ਕੰਨਾਂ ਵਿਚ ਜੜਾਊ ਕੁੰਡਲ ਪਾਏ ਹੋਏ ਸੱਜੇ ਹੱਥ ਵਿਚ ਕਮਲ ਫੁੱਲ ਅਤੇ ਖੱਬੇ ਹੱਥ ਨਾਲ ਧੀਂ ਧੀਂ ਧਿਧਕਟ ਕਰਕੇ ਮ੍ਰਿਦੰਗ ਵਜਾਉਂਦਾ ਹੈ, ਐਸਾ ਬਿਲਾਵਲ ਰਾਗ ਹੈ, ਸੰਪੂਰਨ ਹੈ। ਮ, ਪ, ਧ, ਨਿ, ਸ, ਰਿ, ਗ, ਦਿਨ ਦੇ ਪਹਿਲੇ ਪਹਿਰ ਗਾਵੀਂਦਾ ਹੈ।

ਬੁਧ ਪ੍ਰਕਾਸ਼ ਦਰਪਣ ਵਿਚ ਭੈਰੋਂ ਦਾ ਪੁੱਤਰ ਲਿਖਿਆ ਹੈ।

**ਚੌਪਈ—** **ਹਾਰਲ ਖਗ ਕੀ ਸੁਰਤੈ ਪਾਯੋ। ਕੁੰਡਲ ਕਾਨ ਅਮੋਲ ਜਰਾਯੋ।**
**ਅੰਗ ਗੌਰ ਪਰ ਕੇਸਰ ਲਾਏ। ਭਾਲ ਮੁਕਟ ਪਟ ਸੇਤ ਬਣਾਏ।**
**ਇਕ ਕਰ ਕੰਜ (ਮ੍ਰਿਦੰਗ) ਮੂਰਜ ਅਤਿ ਸੋਹੈ। ਟੇਢ ਚਾਲ ਤੂਰਜ ਧੁਨ ਮੋਹੇ।**
**ਸਾਜਹੁ ਤੇ ਸੁਰ ਲੋਨੀ ਗਾਵੈ। ਦੇਵਗਰੀ ਸੁਘਰਈ ਮਿਲਾਵੈ।**
**ਮਿਲੈ ਬਿਲਾਵਲ ਇਕ ਧੁਨ ਕਰੀ। ਪ੍ਰਾਤਕਾਲ ਗਾਵੈ ਬਿਬ ਘਰੀ।**
**ਮਿਲ ਬਿਹਾਗਰਾ ਭਯੋ ਅਲਹੀਆ। ਏਮਨ ਮਿਲੈ ਕੌਲਸੁਰ ਕਹੀਆ।**
**ਏਮਨ ਬੇਲਾਵਲ ਕਹਿੰ ਤਾਂਕੋ। ਧੀਰ ਸੁਹਿਰਦ ਰੀਝਤ ਸੁਨ ਜਾਂਕੋ।**
**ਸੂਹਬ ਮਿਲੈ ਕਉਨ ਧੁਨ ਹੋਨੀ। ਨਾਮ ਸੂਹਬ ਬਿਲਾਵਲ ਸੁਠ ਲੋਨੀ।**
**ਗੌੜ ਸਾਰੰਗ ਸੁਰ ਜਬੈ ਮਿਲਾਵੈ। ਪੂਰਬਾ ਬਿਲਾਵਲ ਤਬ ਗਾਵੈ।**

ਰਾਗ ਮਾਲਾ ਵਿਚ ਇਸਨੂੰ ਭੈਰਉ ਦਾ ਪੁੱਤਰ ਲਿਖਿਆ ਹੈ, ਜਿਹਾ ਕਿ—

**'ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ॥'**

ਅਤੇ ਇਸਦੀ ਵਡਿਆਈ ਵਿਚ ਗੁਰੂ ਜੀ ਲਿਖਦੇ ਹਨ:—

**'ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ॥**
**ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ॥'**

ਪਰੰਤੂ ਸੁਰ ਤਾਲ ਸਮੂਹ ਵਿਚ ਹਿੰਡੋਲ ਦੀ ਰਾਗਣੀ ਬਿਲਾਵਲ ਕਰਕੇ ਲਿਖੀ ਹੈ। ਸੁਰ ਗੁਰ ਧੈਵਤ ਹੈ, ਬਾਦੀ ਧੈਵਤ, ਸਮਬਾਦੀ ਗੰਧਾਰ, ਅਮਬਾਦੀ ਪੰਚਮ, ਬਿਬਾਦੀ ਮੱਧਮ।

ਬਾਰਹ ਸਰੁਤੀਓਂ ਕੇ ਫਰਕ ਸੇ ਹੈ, ਧ, ਪ, ਮ, ਗ, ਰੇ, ਸਾ, ਨੀ।

ਵਕਤ—ਪਹਿਰ ਦਿਨ ਚੜ੍ਹੇ ਗਾਵੀਂਦਾ ਹੈ। ਕਲਿਆਣ ਕੇਦਾਰਾ ਮਿਲ ਕੇ ਬਿਲਾਵਲ ਬਣਦਾ ਹੈ। ਦੇਸੀ ਸੰਕੀਰਣ ਹੈ। ਮੌਸਮ ਬਸੰਤੁ ਰਿਤੁ। ਸੁਰ ਇਹ ਲੱਗਦੇ ਹਨ—ਖਰਜ ਸੁੱਧ। ਮਧਮ, ਪੰਚਮ, ਸੁਧ ਰਿਖਭ, ਗੰਧਾਰ, ਧੈਵਤ, ਨਿਖਾਧ ਤੀਬਰ।

ਵਿਯੋਗ ਪੈਦਾ ਕਰਦਾ ਹੈ। ਭੇਦ ਇਸ ਦੇ ਚੌਦਾਂ ਹਨ: ਸੁਧ ਬਿਲਾਵਲ ੧, ਅਲਹੀਆ ਬਿਲਾਵਲ ੨, ਸੂਕਲ ਬਿਲਾਵਲ ੩, ਖਮਾਇਚੀ ਬਿਲਾਵਲ ੪, ਸੁਖੀਆ ਬਿਲਾਵਲ ੫, ਬਿਹਾਗ ਬਿਲਾਵਲ ੬, ਸੂਹਾ ਬਿਲਾਵਲ ੭, ਕਕੁਭ ਬਿਲਾਵਲ ੮, ਜੈਜਾਵੰਤੀ ਬਿਲਾਵਲ ੯, ਸੰਕਰਾ ਬਿਲਾਵਲ ੧੦, ਕਾਜਲੀ ਬਿਲਾਵਲ ੧੧, ਏਮਨ ਬਿਲਾਵਲ ੧੨, ਕਾਮੋਦੀ ਬਿਲਾਵਲ ੧੩, ਮਧਰਸੀਆ ਬਿਲਾਵਲ ੧੪।

ਇਕ ਬਿਲਾਵਲੀ ਭੈਰੋਂ ਦੀ ਰਾਗਣੀ ਵੀ ਲਿਖੀ ਹੈ।

## [ਸਤਾਰ੍ਹਵਾਂ] ਗੌਂਡ

ਸੁਰ ਤਾਲ ਸਮੂਹ ਅਤੇ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਵੀ ਸਿਰੀ ਰਾਗ ਦਾ ਸਪੁੱਤਰ ਗੌਂਡ ਲਿਖਿਆ ਹੈ। ਰਾਗ ਮਾਲਾ ਵਿਚ ਵੀ ਸਿਰੀ ਰਾਗ ਦਾ ਹੀ ਪੁਤ੍ਰ "ਸਾਲੂ ਸਾਰਗ ਸਾਗਰਾ ਅਉਰ ਗੌਂਡ ਗੰਭੀਰ" ਲਿਖਿਆ ਹੈ। ਸੁਰ ਗੁਰੂ ਗੰਧਾਰ ਹੈ। ਬਾਦੀ ਪੰਚਮ। ਸਮਬਾਦੀ ਮਧਮ। ਅਨਬਾਦੀ ਗੰਧਾਰ। ਖਾੜਵ ਹੈ। ਗ. ਰ. ਸ. ਨ. ਮ. ਪ.। ਧਨਾਸਰੀ ਮਲ੍ਹਾਰ, ਬਿਲਾਵਲ ਮਿਲ ਕੇ ਗੌਂਡ ਬਣਦਾ ਹੈ। ਸੁਧ ਸੰਕੀਰਨ ਹੈ। ਮੌਸਮ ਹੇਮੰਤ ਰਿਤੁ ਖੁਸ਼ੀ ਸੰਜੋਗ ਲੀਆ ਕਰੇ। ਸੁਰ ਇਹ ਹਨ: ਖਰਜ, ਪੰਚਮ, ਸੁਧ, ਮਧਮ ਕੋਮਲ। ਰਿਖਭ, ਗੰਧਾਰ, ਧੈਵਤ, ਨਿਖਾਧ, ਤੀਬਰ। ਦਿਨ ਦੇ ਤੀਜੇ ਪਹਿਰ ਗਾਵੀਂਦੀ ਹੈ, ਬਰਸਾਤ ਵਿਚ ਹਰ ਵੇਲੇ। ਪਰੰਤੂ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਇਸਨੂੰ ਔੜਵ ਕਰਕੇ ਲਿਖਿਆ ਹੈ। ਸ. ਰ. ਗ. ਮ. ਧ. ਸ।

ਨਾਦ ਬਿਨੋਦ ਵਿਚ ਗੌਂਡ ਮੇਘ ਦਾ ਪੁਤ੍ਰ ਲਿਖਿਆ ਹੈ।

ਬੁਧ ਪ੍ਰਕਾਸ਼ ਦਰਪਣ ਵਿਚ ਵੀ ਮੇਘ ਦਾ ਪੁਤ੍ਰ ਹੀ ਲਿਖਿਆ ਹੈ।

**ਦੋਹਰਾ॥ ਤਨ ਪਲਾਸ ਪਾਤਨ ਕਵਚ ਗੌੜ ਮਹਾ ਬਲ ਸੋਇ।**
**ਆਧੀ ਰਾਤ ਤ੍ਰਿਕੂਲ ਮੈ ਗਾਵਤ ਹੈ ਸਭ ਕੋਇ।**

## [ਅਠਾਰ੍ਹਵੀਂ] ਰਾਮਕਲੀ

ਸ੍ਰੀ ਮੁਖ ਵਾਕ ਹੈ—

**ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ॥**

ਨਾਦ ਬਿਨੋਦ ਵਿਚ ਭੈਰੋ ਦੀ ਰਾਗਣੀ ਰਾਮਕਲੀ ਲਿਖੀ ਹੈ। ਅੰਸ ਨਜਾਸ ਗ੍ਰਿਹ ਇਸਦਾ ਧੈਵਤ ਹੈ। ਸੰਪੂਰਨ ਹੈ। ਪਹਿਲੀ ਮੂਰਛਨਾ ਹੈ। ਕਰੁਣਾ ਰਸ ਨਾਲ ਭਰਪੂਰ ਹੈ। ਭੈਰੋ ਤੇ ਗੂਜਰੀ, ਟੋਡੀ ਮਿਲ ਕੇ ਰਾਮਕਲੀ ਬਣਦੀ ਹੈ। ਪ੍ਰਾਤਹਕਾਲ ਗਾਵੀਂਦੀ ਹੈ।

ਸਿਧ ਸਾਰਸ੍ਵਤ ਮਤ ਵਿਚ ਹਿੰਡੋਲ ਦੀ ਇਸਤ੍ਰੀ ਰਾਮਕਲੀ ਲਿਖੀ ਹੈ। ਤੀਜੇ ਪਹਿਰ ਗਾਵੀਂਦੀ ਹੈ।

ਸੁਰ ਤਾਲ ਸਮੂਹ ਵਿਚ ਵੀ ਹਿੰਡੋਲ ਦੀ ਇਸਤਰੀ ਰਾਮਕਲੀ ਹੈ, ਸੁਰ ਗੁਰੂ ਖਰਜ ਹੈ। ਬਾਦੀ ਧੈਵਤ। ਸਮਬਾਦੀ ਮਧਮ। ਅਮਬਾਦੀ ਗੰਧਾਰ। ਬਿਬਾਦੀ ਰਿਖਭ ਪੰਚਮ। ਰਿਖਭ ਸਕਾਰੀ ਲੱਗਦਾ ਹੈ। ਪੰਚਮ ਤੀਕਰ। ਖਾੜਵ ਹੈ। ਸ. ਧ. ਰ. ਗ. ਮ. ਨ।

ਸੁਰ ਇਹ ਹਨ :—ਖਰਜ, ਮਧਮ ਸੁਧ। ਰਿਖਭ ਸਕਾਰੀ। ਗੰਧਾਰ ਸੁਧ। ਧੈਵਤ ਕੋਮਲ। ਨਿਖਾਧ ਤੀਬਰ। ਸਵੇਰ ਵੇਲੇ ਗਾਵੀਂਦੀ ਹੈ।

ਸੁਧ ਸੰਕੀਰਨ ਹੈ। ਸੰਕਰਾ ਭਰਨ, ਅਡਾਨਾ, ਸੋਰਠ ਮਿਲ ਕੇ ਰਾਮਕਲੀ ਬਣਦੀ ਹੈ। ਮੌਸਮ ਬਸੰਤ, ਵਿਯੋਗ ਪੈਦਾ ਕਰਦੀ ਹੈ।

ਬੁਧ ਪ੍ਰਕਾਸ਼ ਦਰਪਣ ਵਿਚ ਸ੍ਰੀ ਰਾਗ ਦੀ ਰਾਗਣੀ ਲਿਖੀ ਹੈ।

**ਕਬਿੱਤ—** **ਚਾਤਕ ਤੈ ਸੁਰ ਰਹਿ, ਬਰ ਲਖ ਤੰਤੀ ਕਾਰ ਕੰਠ ਲੁਲਤ ਤਾਨ ਚਾਰ ਕਰਨ ਸਹਿਤ ਹੈ।**
**ਜੋਬਨ ਅਨੂਪ ਮੁਖ ਚੰਦ ਮੋਤੀ ਮਾਲ ਉਰ, ਕੁਚ ਕਾਰੀ ਆਂਗੀ ਪਗ ਨੂਪਰ ਬਜਤ ਹੈ।**
**ਕੰਕਨ ਲਸਤ ਕਰ, ਓਢਨੀ ਦਿਪਤ ਲਾਲ, ਸਰਪਨੀ ਮੁਦ੍ਰਾ, ਬੈਨ ਮੀਠੋ ਉਚਰਤ ਹੈ।**
**ਭੈਰਵੀ ਬਿਭਾਸ ਔ ਹਿੰਡੋਲ ਹੂੰ ਤੈ ਰਾਮਕਲੀ ਪ੍ਰੇਮ ਸੰਗ ਰਾਮ ਚੰਦ ਪ੍ਰਾਤਹਿ ਰਟਤ ਹੈ।**

ਪਰੰਤੂ ਇਹ ਰਾਗਣੀ ਰਾਗਮਾਲਾ ਵਿਚ ਨਹੀਂ।

## [ਉਨੀਹਵਾਂ] ਨਟ ਨਾਰਾਇਣ

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਇਹ ਪੂਰਣ ਰਾਗ ਕਰਕੇ ਲਿਖਿਆ ਹੈ। ਇਸਦੇ ਪੁੱਤਰ ਅਤੇ ਰਾਗਣੀਆਂ ਦੇ ਭੇਦ ਵੀ ਲਿਖੇ ਹਨ। ਇਹ ਰਾਗ ਖਾੜਵ ਹੈ, ਪ. ਮ. ਰ. ਗ. ਧ. ਸ. ਦਿਨ ਦੇ ਤੀਜੇ ਪਹਿਰ ਗਾਉਂਦੇ ਹਨ। ਮੌਸਮ ਬਰਖਾ ਰੁਤ ਹੈ। ਸੋਲ੍ਹਾਂ ਇਸਦੇ ਭੇਦ ਹਨ :

੧. ਸੁਧ ਨਾਟ। ੨. ਸਾਲੰਗ ਨਾਟ। ੩. ਫਾਯਾ ਨਾਟ। ੪. ਕਲਯਾਨ ਨਾਟ। ੫. ਆਭੀਰ ਨਾਟ। ੬. ਕਰਨਾਟ ਨਾਟ। ੭. ਦਰਾਲੀ ਨਾਟ। ੮. ਸਾਰੰਗ ਨਾਟ। ੯. ਕਾਮੋਦ ਨਾਟ। ੧੦. ਬਰਣ ਨਾਟ। ੧੧. ਬਿਭਾਸ ਨਾਟ। ੧੨. ਹੰਮੀਰ ਨਾਟ। ੧੩. ਕਦੰਮ ਨਾਟ। ੧੪. ਪੂਰਣ ਨਾਟ। ੧੫. ਪੂਰਣ ਕਰਣਾ ਨਾਟ। ੧੬. ਕੇਦਾਰ ਨਾਟ। ਇਨ੍ਹਾਂ ਦੇ ਰੂਪ ਵੀ ਲਿਖੇ ਹਨ, ਇਹ ਸਾਰਾ ਅਨੂਪ ਬਿਲਾਸ ਦਾ ਮਤ ਹੈ। ਪਰੰਤੂ ਸੁਰਤਾਲ ਸਮੂਹ ਵਿਚ ਮੇਘ ਦਾ ਪੁਤ੍ਰ ਨਟ ਨਾਰਾਇਣ ਲਿਖਿਆ ਹੈ। ਸੁਰ ਗੁਰ ਇਸਦਾ ਮਧਮ ਹੈ, ਬਾਦੀ ਰਿਖਭ, ਸਮਬਾਦੀ ਖਰਜ। ਅਮਬਾਦੀ ਗੰਧਾਰ ਔੜਵ ਹੈ। ਮ. ਪ. ਗ. ਰ. ਸ.। ਸੁਰ ਇਹ ਲੱਗਦੇ ਹਨ : ਖਰਜ ਸੁਧ, ਰਿਖਵ ਗੰਧਾਰ ਤੀਬਰ, ਮਧਮ ਕੋਮਲ, ਪੰਚਮ ਸੁਧ, ਧੈਵਤ ਨਿਖਾਧ ਤੀਬਰ। ਸੰਧਿਆ ਵੇਲੇ ਗਾਂਵੀਂਦਾ ਹੈ, ਸੁਧ ਸੰਕੀਰਨ ਹੈ। ਸੰਕਰਾਭਰਨ, ਬਿਲਾਵਲ, ਮਦ ਮਾਦਲਕ ਧੁਨ ਨਾਲ ਮਿਲ ਕੇ ਨਟ ਨਾਰਾਇਣ ਬਣਦਾ ਹੈ। ਮੌਸਮ ਬਰਖਾ ਰੁਤ ਹੈ। ਖ਼ੁਸ਼ੀ ਪੈਦਾ ਕਰਦਾ ਹੈ।

ਰਾਗਮਾਲਾ ਵਿਚ ਨਟ ਨੂੰ ਮੇਘ ਰਾਗ ਦਾ ਪੁਤ੍ਰ ਕਰਕੇ ਲਿਖਿਆ ਹੈ :

"ਜਬਲੀਧਰ ਨਟ ਅਉ ਜਲਧਾਰਾ॥"

ਬੁਧ ਪ੍ਰਕਾਸ਼ ਦਰਪਣ ਵਿਚ ਮੇਘ ਦਾ ਪੁਤ੍ਰ ਲਿਖਿਆ ਹੈ :—

**ਪਦ॥** **ਨਟਕਰ ਸੋਹੇ ਨਗਰ ਕ੍ਰਿਪਾਨੀ।**
**ਰੂਪ ਜਾਤ ਜਬ ਘਸਤ ਕਸੌਟੀ ਤਿਹ ਸੁਰਸੋਧੀ ਬਾਨੀ।**
**ਮਨ ਬਚ ਕਰਮ ਨਾਟ ਸੁਰ ਮੰਡਲ ਦੇਵ ਮਯਾ ਕਰ ਗਾਵਤ।**
**ਬਿਬ ਅਰ ਅਰਧਜਾਮ ਦਿਨ ਬੀਤੇ ਤਬ ਇਹ ਸੁਰੈ ਸੁਨਾਵਤ।**
**ਹੰਬੀਰ ਕਲਿਆਨ ਮਿਲੈ ਨਟ ਤਬ ਨਟ ਸੁੱਧ ਕਹਾਵੈ।**
**ਮਿਲੇ ਕਾਨਰਾ ਸੁਧ ਨਾਟ ਸੌਂ ਕਾਨ ਨਾਟ ਤਬ ਗਾਵੈ।**

**ਮਿਲੇ ਗੌੜ ਸਾਰੰਗ ਨਟ ਸੇਤੀ ਤਬਹ ਗੌੜ ਨਟ ਗਾਈ।**
**ਨਟ ਸੋ ਇਕ ਕਿਦਾਰਾ ਮੇਲੈ ਸੁਧ ਕਿਦਾਰਾ ਨਟ ਪਾਈ।**
**ਮਧ ਮਾਧਵਿ ਮਿਲੇ ਨਾਟ ਸੋ ਮਧ ਨਟ ਸੁਰੈਂ ਬਖਾਨੀ।**
**ਪਾਵਸ ਸੋ ਮਿਲਾਇ ਨਟ ਗਾਵਤ ਤਬ ਪਾਵਸ ਨਟ ਜਾਨੀ।**
**ਮਾਰੂ ਰਾਗ ਮਿਲੈ ਨਟ ਜਬ ਸੋ ਤਬ ਹੰਬੀਰ ਨਟ ਹੋਵੇ।**
**ਮਿਲੈ ਧਾਰਸੀ ਨਟ ਕਿਦਾਰ ਸੋ ਤਬ ਸੰਗੀਤ ਨਟ ਜੋਵੈ।**
**ਸੰਕਰ ਭਰਨ ਬਿਲਾਵਲ ਸੇਤੀ ਮਧਮਾਧਵੀ ਸਮੋਈ।**
**ਚੌਥੈ ਲੰਕ ਦਹਨ ਮਿਲ ਨਟ ਸੇ ਨਟ ਨਾਰਾਯਣ ਹੋਈ।**
**ਮਾਝ ਮਿਲਾਇ ਰਟੇ ਨਟ ਸੋ ਜਬ ਮਾਝ ਨਾਟ ਤਬ ਪਾਵੈ।**
**ਦ੍ਵਾਦਸ ਨਟ ਹੋਵੈ ਤਬ ਪੂਰਣ ਜਬ ਛਾਯਾ ਨਟ ਗਾਵੈ।**

ਇਕ ਨਟ ਦੀਪਕ ਦੀ ਰਾਗਣੀ ਵੀ ਲਿਖੀ ਹੈ ਜੋ ਸੰਪੂਰਨ ਹੈ: ਸ. ਗ. ਮ. ਪ. ਧ. ਰੇ. ਨੀ.। ਦੇਖੋ ਸੁਰ ਤਾਲ ਸਮੂਹ ਵਿਚੋਂ।

## [ਵੀਹਵਾਂ] ਮਾਲੀ ਗੌੜਾ

ਇਸ ਰਾਗ ਨੂੰ ਰਾਗ ਮਾਲਾ ਵਿਚ ਜਗ੍ਹਾ ਨਹੀਂ ਮਿਲੀ ਅਤੇ ਕਿਸੇ ਹੋਰ ਸੰਗੀਤ ਵਾਲੇ ਨੇ ਇਸਨੂੰ ਕਿਸੇ ਬੰਸਾਵਲੀ ਵਿਚ ਨਹੀਂ ਲਿਖਿਆ ਹੈ। ਸੁਰ ਤਾਲ ਸਮੂਹ ਵਿਚ ਲਿਖਿਆ ਹੈ। ਉਥੇ ਇਸਦਾ ਸੁਰ ਗੁਰ ਖਰਜ ਹੈ, ਬਾਦੀ ਗੰਧਾਰ, ਸਮਵਾਦੀ ਪੰਚਮ, ਅਮਬਾਦੀ ਧੈਵਤ। ਖਾੜਵ ਹੈ: ਸ. ਪ. ਧ. ਮ. ਗ. ਰ.। ਸੁਰ ਇਹ ਲੱਗਦੇ ਹਨ ਖਰਜ ਸੁਧ, ਰਿਖਬ ਸਕਾਰੀ। ਗੰਧਾਰ ਤੀਬਰ, ਮਧਮ ਸੁਧ, ਪੰਚਮ ਸੁਧ, ਧੈਵਤ ਸਕਾਰੀ, ਨਿਖਾਧ ਤੀਬਰ। ਦੁਪਹਿਰ ਵੇਲੇ ਇਸਨੂੰ ਗਾਵੀਂਦਾ ਹੈ। ਉਮੰਗ ਖੁਸ਼ੀ ਦੀ ਪੈਦਾ ਕਰਦਾ ਹੈ। ਸੋਰਠ ਅਤੇ ਗੌਂਗੀ ਮਿਲ ਕੇ ਮਾਲੀ ਗੌੜਾ ਬਣਦਾ ਹੈ।

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਲਿਖਿਆ ਹੈ ਮਾਲਵ ਗੌੜ ਸੰਪੂਰਨ ਹੈ। ਸ. ਰ. ਗ. ਮ. ਪ. ਧ. ਨਿ. ਸ.। ਦੁਪਹਿਰ ਤੋਂ ਸੰਧਿਆ ਤਕ ਗਾਂਵੀਦਾ ਹੈ। ਇਸਨੂੰ ਦੇਸ ਵਾਲੇ ਕਰਣਾਰ ਗੌੜ ਵੀ ਕਹਿੰਦੇ ਹਨ। ਮਾਨ ਕੰਤੂਹਲ ਲਿਖਦਾ ਹੈ:—ਮਲ, ਨਟ ਹੰਬੀਰ ਧੀਰ ਇਨ੍ਹਾਂ ਦੇ ਮਿਲਨੇ ਤੇ ਗੌੜ ਰਾਗ ਉਤਪਤ ਹੁੰਦਾ ਹੈ। ਸੋ ਸੁਧ ਗੌੜ ਨਿਖਾਧ ਪੰਚਮ ਕਰਕੇ ਹੁੰਦਾ ਹੈ। ਇਹ ਗੀਤ ਗੌੜ ਵਿਚ ਕਿਸੇ ਰਾਗ ਦਾ ਮੇਲ ਨਹੀਂ ਹੈ। ਧੈਵਤ ਤੋਂ ਇਸਦਾ ਉਚਾਰ ਹੈ। ਅਵਰੋਹ ਵਿਚ ਪੰਚਮ ਸੁਰ ਨਹੀਂ, ਨਜਾਸ ਖਰਜ ਰਿਖਭ ਵਿਚ ਹੁੰਦਾ ਹੈ। ਸੰਪੂਰਨ ਹੈ। ਇਸਦੇ ਭੇਦ ਮਾਲਵ ਗੌੜ ੧, ਨਾਰਾਯਣ ਗੌੜ ੨, ਕੇਦਾਰ ਗੌੜ ੩, ਕਾਨੜਾ ਗੌੜ ੪, ਆਦਿਕ ਹਨ।

ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਲਿਖਿਆ ਹੈ: ਏਕ ਮਿਲਾਵੇ ਮਾਲਵਾ ਦੂਜੇ ਗੜ ਮਿਲਾਇ। ਏ ਦ੍ਵੈ ਸੁਰੈਂ ਮਿਲਾਇਕੈ ਮਾਲੀ ਗਉੜਾ ਗਾਇ।

ਕੋਈ ਗਉੜੀ ਸੋਰਠ ਦੇ ਮੇਲ ਤੋਂ ਬਣਿਆ ਕਹਿੰਦੇ ਹਨ ਅਤੇ ਚਾਰ ਭੇਦ ਲਿਖਦੇ ਹਨ:—ਸੁਧ ਗੌਰਾ ੧, ਮਾਲੀ ਗੌਰਾ ੨, ਜੈਤੀ ਗੌਰਾ ੩, ਸਿਰੀ ਗਉਰੀ ੪, ਸੰਪੂਰਨ ਹੈ।

## [ਇਕੀਹਵਾਂ] ਮਾਰੂ

ਸ੍ਰੀ ਮੁਖ ਵਾਕ—**ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ॥**

ਸੁਰ ਤਾਲ ਸਮੂਹ, ਰਾਗ ਦੀਪਕਾ, ਰਾਗ ਬਿਨੋਦ ਵਿਚ ਮਾਲਕੌਂਸ ਦਾ ਪੁਤ੍ਰ ਮਾਰੂ ਲਿਖਿਆ ਹੈ। ਰਾਗ ਮਾਲਾ ਵਿਚ "ਮਾਰੂ ਮਸਤ ਅੰਗ ਮੇਵਾਰਾ" ਮਾਲਕੌਂਸ ਦਾ ਹੀ ਪੁੱਤਰ ਲਿਖਿਆ ਹੈ। ਸੁਰ ਗੁਰ ਧੈਵਤ ਹੈ। ਬਾਦੀ ਧੈਵਤ

ਹੈ। ਸਮਬਾਦੀ ਗੰਧਾਰ। ਅਮਬਾਦੀ ਰਿਖਭ। ਬਿਬਾਦੀ ਪੰਚਮ ਖਾਡਵ ਹੈ। ਧ. ਮ. ਨ. ਸ. ਰ. ਗ. ਸੁਰ ਇਹ ਲੱਗਦੇ ਹਨ। ਖਰਜ ਸੁੱਧ, ਰਿਖਭ ਕੋਮਲ। ਗੰਧਾਰ, ਮਧਮ, ਧੈਵਤ, ਨਿਖਾਧ ਤੀਬ੍ਰ। ਦਿਨ ਦੇ ਤੀਜੇ ਪਹਿਰ ਇਸਨੂੰ ਗਾਂਵਦੇ ਹਨ। ਜੌਨ ਪੁਰੀ ਗੌਰੀ ਪਰਜ ਸੋਰਠ ਸਿਰੀ ਰਾਗ ਮਿਲ ਕੇ ਮਾਰੂ ਬਣਦਾ ਹੈ। ਦੇਸੀ ਸੰਕਰੀਨ ਹੈ, ਮੌਸਮ ਸਰਦ ਰੁਤ, ਜੋਸ਼ ਲੜਾਈ ਦਾ ਪੈਦਾ ਕਰਦਾ ਹੈ।

**ਬੁਧ ਪ੍ਰਕਾਸ਼ ਦਰਪਣ ਵਿਚ ਲਿਖਿਆ ਹੈ। ਪਦ॥**
**ਹਰਿ ਰਥਿ ਪੰਖ ਉਡਤ ਸੁਰ ਪਾਈ।**
**ਗੌਰ ਗਾਤ ਬਸਤਰ ਬਹੁਰੰਗੀ ਕੁੰਕਮ ਅੰਗ ਲਗਾਈ।**
**ਬਦਨ ਪ੍ਰਸੰਨ ਹਾਥ ਮੇਂ ਨੇਜਾ ਮਾਥ ਮੁਕਟ ਬਨਾਯੋ।**
**ਮਹਾਂ ਬਲਿਸਟ ਉਦਤ ਉਦ ਮਦ ਸੋਂ ਮਾਰੂ ਨਾਉਂ ਧਰਾਯੋ।**
**ਟੰਕ ਇਹਾਂਕ ਭੈਰਵੀ ਆਸਾ ਚਾਰੋ ਸੁਰਨ ਸੁਧਾਰੀ।**
**ਪਹਿਰ ਰਾਤ ਬੀਤੇ ਤੇ ਗਾਵੌ ਅਰਧ ਰਾਤ ਲੌ ਭਾਰੀ।**
**ਜੈਸੇ ਸੁਨਜੋ ਕਹਜੋ ਮੈਂ ਤੈਸੇ ਯਾਕੋ ਸੁਜਸ ਅਪਾਰੂ।**
**ਸੁਨ ਕੈ ਸੁਧ ਨਾ ਰਹੈ ਕਾਯਰ ਕੀ ਜਬ ਬਾਜੇ ਧੁਨ ਮਾਰੂ॥**

ਇਹ ਕੁਝ ਰਾਧਾ ਗੋਬਿੰਦ ਸੰਗੀਤ ਵਿਚ ਲਿਖਿਆ ਹੈ। ਕੋਈ ਇਸਨੂੰ ਸੰਪੂਰਨ ਵੀ ਕਹਿੰਦੇ ਹਨ।

## [ਬਾਈਵਾਂ] ਤੁਖਾਰੀ

ਇਸ ਰਾਗ ਨੂੰ ਵੀ ਰਾਗ ਮਾਲਾ ਵਿਚ ਜਗ੍ਹਾ ਨਹੀਂ ਮਿਲੀ, ਇਕੁਰ ਹੀ ਸੰਗੀਤ ਵਿਚ ਵੀ ਇਸਨੂੰ ਰਾਗ ਦੀ ਕਿਸੇ ਬੰਸਾਵਲੀ ਵਿਚ ਨਹੀਂ ਲਿਖਿਆ। ਤੁਖਾਰੀ ਨਾਮ ਕਰਕੇ ਇਕ ਰਾਗ ਲਿਖਿਆ ਹੈ, ਪਰੰਤੂ ਵਰਤਿਆ ਨਹੀਂ ਹੋਇਆ। ਬਹੁਤ ਭਾਲ ਕਰਨ ਤੋਂ ਮਲੂਮ ਹੋਇਆ ਹੈ। ਇਹ ਰਾਗ ਸੰਪੂਰਨ ਹੈ ਸ. ਰ. ਗ. ਮ. ਪ. ਧ. ਨ.। ਪ੍ਰਾਤੇਕਾਲ ਗਾਵੀਂਦਾ ਹੈ। ਭੈਰੋ, ਰਾਮਕਲੀ, ਟੋਡੀ ਮਿਲ ਕੇ ਤੁਖਾਰੀ ਬਣਦਾ ਹੈ। ਕਈ ਇਸਦਾ ਨਾਉਂ ਧੁੰਖਾਰ ਕਰਕੇ ਕਹਿੰਦੇ ਹਨ। ਕੋਈ ਇਸਦਾ ਅੰਸ, ਨਯਾਸ ਗ੍ਰਿਹ ਰਿਖਭ ਕਹਿੰਦੇ ਹਨ।

## [ਤੇਈਵਾਂ] ਕੇਦਾਰਾ

ਸ੍ਰੀ ਮੁਖਵਾਕ—

**ਕੇਦਾਰਾ ਰਾਗਾ ਵਿਚ ਜਾਣੀਐ ਭਾਈ ਸਬਦੇ ਕਰੇ ਪਿਆਰੁ॥**

ਰਾਗ ਬਿਨੋਦ ਵਿਚ ਦੀਪਕ ਦਾ ਪੁੱਤਰ ਕੇਦਾਰਾ ਲਿਖਿਆ ਹੈ। ਅੰਸ, ਨਯਾਸ, ਗ੍ਰਿਹ ਇਸਦਾ ਮਧਮ ਹੈ, ਪਰ ਧੈਵਤ ਨਾਲ ਬਹੁਤ ਪ੍ਰੀਤ ਹੈ। ਰਾਤ ਦੇ ਦੂਜੇ ਪਹਿਰ ਗਾਂਵਦੇ ਹਨ। ਪਰੰਤੂ ਸੁਰ ਤਾਲ ਸਮੂਹ ਵਿਚ ਦੀਪਕ ਦੀ ਰਾਗਣੀ ਕਰਕੇ ਕੇਦਾਰਾ ਲਿਖੀ ਹੈ। ਸੁਰ ਗੁਰੂ ਇਸਦਾ ਖਰਜ ਹੈ। ਬਾਦੀ ਪੰਚਮ ਹੈ। ਸਮਬਾਦੀ ਮਧਮ ਹੈ। ਅਮਬਾਦੀ ਨਿਖਾਧ ਹੈ। ਬਿਬਾਦੀ ਰਿਖਭ ਧੈਵਤ ਸੁਧ ਹੈ ਦੋਵੇਂ ਤੀਬਰ ਲੱਗਦੇ ਹਨ। ਸੰਪੂਰਨ ਹੈ, ਸਾ. ਰੇ. ਨੀ. ਧ. ਮ. ਗ. ਪ.। ਸੁਰ ਇਹ ਲੱਗਦੇ ਹਨ, ਖਰਜ ਸੁਧ। ਪੰਚਮ ਸੁਧ। ਮਧਮ ਦੋਵੇਂ ਨਿਖਾਧ, ਗੰਧਾਰ, ਧੈਵਤ, ਰਿਖਭ ਤੀਬਰ। ਅੱਧੀ ਰਾਤ ਨੂੰ ਗਾਵੀਂਦੀ ਹੈ, ਸੁਧ ਸੰਕਰੀਨ ਹੈ। ਕਕੁਭ ਪੂਰਬੀ ਬਿਲਾਵਲ ਮਿਲਕੇ ਕੇਦਾਰਾ ਬਣਦਾ ਹੈ। ਮੌਸਮ ਗ੍ਰੀਖਮ ਰੁਤ। ਖ਼ੁਸ਼ੀ ਅਤੇ ਵਿਯੋਗ ਪੈਦਾ ਕਰਦਾ ਹੈ। ਭੇਦ ਇਸਦੇ ਪੰਜ ਹਨ। ਸੁਧ ਕੇਦਾਰਾ ੧, ਸ਼ਾਮ ਕੇਦਾਰਾ ੨, ਨਟ ਕੇਦਾਰਾ ੩, ਲਲਿਤ ਕੇਦਾਰਾ ੪, ਮਾਰਵਾ ਕੇਦਾਰਾ ੫।

ਪਰੰਤੂ ਬੁਧ ਪ੍ਰਕਾਸ਼ ਦਰਪਨ ਵਿਚ ਮੇਘ ਦਾ ਪੁਤ੍ਰ ਲਿਖਿਆ ਹੈ, ਰਾਗ ਮਾਲਾ ਵਿਚ ਵੀ ਮੇਘ ਦਾ ਹੀ ਪੁਤ੍ਰ ਲਿਖਿਆ ਹੈ 'ਬੈਰਾਧਰ ਗਜ ਕੇਦਾਰਾ॥'

**ਕਬਿੱਤ॥ ਧੁਜਾ ਕੀ ਫਰਫਰਾਹਟ ਤੇ ਲੀਨੀ ਹੈ ਕੇਦਾਰੇ ਸੁਰਦ੍ਰਿਗ ਲਾਲ ਪੰਕਜ ਸੇ ਸੁੰਦਰ ਹੈ ਕਾਮ ਤੇ।**
**ਕੈਦੰਡ ਕਾਕ ਕਰ ਦੱਛਣ ਬਿਰਾਜਤ ਹੈ ਬਾਮੇ ਹੈ ਤ੍ਰਿਸੂਲ ਮਾਨ ਧਯਾਨ ਦੇਵ ਬਾਮ ਤੇ।**
**ਬਿਦਯਾ ਮੈ ਪ੍ਰਬੀਨ ਜੋਗ ਆਸਨ ਹੈ ਦ੍ਰਿੜ੍ਹ ਜਾ ਕੋ ਐਸੋ ਮਹਾਜੋਧਾ ਗਾਈਏ ਨਿਸ ਬੀਤੇ ਜਾਮ ਤੇ।**
**ਪਾਵਸ ਸੋ ਮੇਲ ਕੇ ਮਲਾਰ ਸੋ ਬਨਾਇ ਯਾਹੀ ਹੋਤ ਹੈ ਕਿਦਾਰਾ ਰਾਗ ਸੁਨਯੋ ਇਹ ਨਾਮ ਤੇ।**

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਵੀ ਮੇਘ ਦਾ ਪੁਤ੍ਰ ਕੇਦਾਰਾ ਲਿਖਿਆ ਹੈ, ਸੰਪੂਰਨ ਹੈ। ਨਿ. ਧਾ. ਪ. ਮ. ਗ. ਰ. ਸ. ਇਸਨੂੰ ਰਾਤ ਦੇ ਦੂਜੇ ਪਹਿਰ ਤਕ ਗਾਉਂਦੇ ਹਨ।

## [ਚੌਵੀਆਂ] ਭੈਰਉ

ਇਹ ਰਾਗ ਹਨੂਮਾਨ ਮਤ ਵਿਚ ਪਹਿਲਾ ਰਾਗ ਹੈ। ਰਾਗ ਮਾਲਾ ਵਿਚ ਸੀ "ਪ੍ਰਥਮ ਰਾਗ ਭੈਰਉ ਵੈ ਕਰਹੀ" ਲਿਖਿਆ ਹੈ। ਹਨੂਮਾਨ ਮਤ ਵਿਚ ਲਿਖਿਆ ਹੈ :—

**ਦੋਹਰਾ॥ ਅੰਸ, ਨਯਾਸ, ਗ੍ਰਿਹ, ਇਹ ਸਭੈ ਧੈਵਤ ਵਿਚ ਆਦਿ ਹੈ ਹੋਤ।**
**ਪੂਰਨ ਧੈਵਤ ਮੂਰਛਨਾਂ ਭੈਰਵ ਪ੍ਰਾਤ ਉਦੋਤ।**

***ਅਰਥ***—ਅੰਸ ਗ੍ਰਿਹ ਨਯਾਸ ਧੈਵਤ ਵਿਚ ਹੋਏ, ਧੈਵਤ ਦੀ ਪੂਰੀ ਮੂਰਛਨਾ ਹੋਵੇ। ਸਵੇਰ ਸਾਰ ਗਾਵੀਏ ਸੋ ਭੈਰਉ ਰਾਗ ਹੈ। ਆਦਿ ਪਦ ਤੋਂ ਖੜਜ ਨਯਾਸ ਵੀ ਹੋ ਸਕਦਾ ਹੈ, ਐਸਾ ਹੀ ਨਿਤਯ ਨਿਰਣਯ ਵਿਚ ਲਿਖਿਆ ਹੈ। ਇਹ ਰਾਗ ਔੜਵ ਹੈ। ਧ. ਨ. ਸ. ਗ. ਮ. ਧ। ਪਰੰਤੂ ਕੋਈ ਰਿਖਭ ਪੰਚਮ ਵੀ ਵਰਤ ਲੈਂਦੇ ਹਨ ਜਿਸਤੇ ਸੰਪੂਰਨ ਹੋ ਜਾਂਦਾ ਹੈ।

ਨਾਦ ਬਿਨੋਦ ਲਿਖਦਾ ਹੈ। ਅੰਸ ਨਯਾਸ ਗ੍ਰਿਹ ਇਸਦਾ ਗੰਧਾਰ ਹੈ, ਸੁਰ ਦੀ ਪੂਰੀ ਮੂਰਛਨਾ ਹੈ, ਵੱਡੀ ਸਵੇਰੇ ਗਾਵੀਂਦਾ ਹੈ। ਰਾਮਕਲੀ ਟੋਡੀ ਗੌਰੀ ਮਿਲਕੇ ਭੈਰੋਂ ਰਾਗ ਬਣਦਾ ਹੈ। ਧੈਵਤ ਨਾਲ ਇਸਦੀ ਬਹੁਤ ਪ੍ਰੀਤ ਹੈ।

ਸੁਰ ਤਾਲ ਸਮੂਹ ਵਿਚ ਲਿਖਿਆ ਹੈ, ਸੁਰ ਗੁਰ ਇਸਦਾ ਧੈਵਤ ਹੈ, ਉਚਾਰ ਧੈਵਤ ਤੋਂ ਹੁੰਦਾ ਹੈ। ਬਾਦੀ ਧੈਵਤ। ਸੰਬਾਦੀ ਗੰਧਾਰ। ਅਮਬਾਦੀ ਖਰਜ। ਬਿਬਾਦੀ ਰਿਖਭ। ਪੰਚਮ ਸੁਧ ਹੈ। ਰਿਖਭ ਸਕਾਰੀ। ਪੰਚਮ ਤੀਬਰ। ਚਾਰ ਘੜੀ ਰਾਤ ਤੋਂ ਲੈ ਕੇ ਸੂਰਜ ਉਦੇ ਤਕ ਸੁਰ ਇਹ ਲੱਗਦੇ ਹਨ। ਖਰਜ, ਮਧਮ ਸੁਧ, ਰਿਖਭ ਧੈਵਤ ਸਕਾਰੀ। ਗੰਧਾਰ, ਨਿਖਾਧ, ਪੰਚਮ ਤੀਬਰ। ਮਾਰਗਵ ਸੁਧ ਹੈ। ਪੂਰੀਆ, ਹਿੰਡੋਲ ਸੁਧ ਅਤੇ ਕਾਨੜਾ ਮਿਲ ਕੇ ਭੈਰਵ ਰਾਗ ਬਣਦਾ ਹੈ। ਔੜਵ ਹੈ ਧ. ਨ. ਸ. ਗ. ਮ. ਮੌਸਮ ਸਰਦ ਰਿਤੂ ਹੈ। ਭੇਦ ਇਸਦੇ ਚਾਰ ਹਨ। ਸੁਧ ਭੈਰੋਂ ੧, ਕੜੀ ਭੈਰੋਂ ੨, ਕੀਰਲ ਭੈਰੋਂ ੩, ਸੰਕੀਆ ਯਾ ਸੰਕਰੀਨ ਭੈਰੋਂ ੪। ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਇਉਂ ਲਿਖਿਆ ਹੈ :—

**ਚੌਪਈ॥ ਸੁਰਭੀ ਸਬਦ ਭ੍ਰਿੰਗ ਸੁਰ ਰੁਖ ਤੇ। ਉਚਰਯੋ ਬਾਮ ਦੇਵ ਨਿਜ ਮੁਖ ਤੇ।**
**ਭੈਰਵ ਰਾਖਯੋ ਤਾਂਕੋ ਨਾਮ। ਪਚ ਤਾਨ ਤਾਮਹਿ ਬਿਸ੍ਰਾਮ।**
**ਰੇਨਾਗਰ, ਔ ਸਵਰਨ ਭਾਰ। ਦੰਤ ਬਿਸ੍ਰਾਮ ਅਰ ਘਨਤ ਕਾਰ।**
**ਮਲੈ ਅਵਰ ਨਾਦੀ ਕਸ; ਪਾਂਚੋਂ। ਇਹ ਬਿਧਿ ਪਾਂਚ ਤਾਨ ਤਨ ਰਾਚੋ।**
**ਆਦਿ ਅੰਤ ਸੁਰ ਕੌਨ ਬਖਾਨੀ। ਸੋ ਸਭ ਧੈਵਤ ਹੀ ਸੁਰ ਜਾਨੀ।**
**ਲਲਿਤ ਹਿੰਡੋਲ ਬਿਭਾਸ ਗੰਧਾਰ। ਭੈਰਵ ਇਨ ਮਿਲ ਹੋਤ ਉਚਾਰ।**
**ਮੁਦ੍ਰਾ ਰੁਦ੍ਰ ਉੜਵ ਸੁਰ ਸੌਹੈ। ਗਉਰ ਗਾਤ ਗ੍ਰੀਵਾ ਬਿਖਮੋਹੈ।**
**ਬਸਤਰ ਸ੍ਵੇਤ ਨੇਤਰ ਹੈਂ ਲਾਲ। ਬਾਹਿਨ ਬ੍ਰਿਖਭ ਚੰਦ੍ਰਮਾ ਭਾਲ।**
**ਜਾਇ ਅਲਾਪ ਇਸੀ ਬਿਧ ਜਾਨੋਂ। ਕੌਲ ਫਿਰੈ ਬੈਲ ਬਿਨ ਮਾਨੋਂ।**

ਇਸੇ ਤਰ੍ਹਾਂ ਹੋਰ ਵੀ ਰਾਗ ਦੀਪਕਾ ਅਨੂਪ ਬਿਲਾਸ ਆਦਿਕ ਗ੍ਰੰਥਾਂ ਵਿਚ ਇਸਦਾ ਬਹੁਤ ਪ੍ਰਕਰਣ ਲਿਖਿਆ ਹੈ, ਢੂੰਢਾਊ ਪੁਰਖ ਦੇਖ ਸਕਦਾ ਹੈ।

# [ਪੰਝੀਵਾਂ] ਬਸੰਤ

ਸ੍ਰੀ ਮੁਖਵਾਕ ਹੈ—

**ਪਹਿਲ ਬਸੰਤੈ ਆਗਮਨਿ ਤਿਸਕਾ ਕਰਹੁ ਬੀਚਾਰੁ ॥**
**ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥**

ਰਾਧਾ ਗੋਬਿੰਦ ਸੰਗੀਤ ਸਾਰ, ਰਾਗ ਦੀਪਕਾ ਵਿਚ ਹਿੰਡੋਲ ਰਾਗ ਪੁਤ੍ਰ ਬਸੰਤ ਲਿਖਿਆ ਹੈ। ਇਕੁਰ ਹੀ ਰਾਗ ਮਾਲਾ ਵਿਚ ਵੀ 'ਗਾਵਹਿ ਸਰਸ ਬਸੰਤ ਕਮੋਦਾ॥' ਲਿਖਿਆ ਹੈ।

ਇਹ ਰਾਗ ਸੰਪੂਰਨ ਹੈ ਸ. ਰ ਗ. ਮ. ਪ. ਧ. ਨਿ. ਸ.। ਇਸਨੂੰ ਬਸੰਤ ਰਿਤੁ ਵਿਚ ਬਸੰਤ ਪੰਚਮੀ ਦੇ ਦਿਨ ਗਾਉਂਦੇ ਹਨ, ਇਹ ਰਾਗ ਮੰਗਲੀਕ ਹੈ। ਹਰ ਇਕ ਵੇਲੇ ਗਾਵੀਂਦਾ ਹੈ। ਹਿੰਡੋਲ ਮਾਲਕੌਂਸ ਮਿਲ ਕੇ ਬਸੰਤ ਬਣਦਾ ਹੈ। ਸਿੱਧ ਸਾਰਸੁਤ ਦੇ ਮਤ ਵਿਚ ਲਿਖਿਆ ਹੈ ਕਿ ਬਸੰਤ ਰਾਗ ਦਹੀਂ ਦੇ ਸਮੁੰਦਰ ਤੋਂ ਉਪਜਿਆ ਹੈ, ਪੁੱਤਰ ਇਸਦਾ 'ਦੇਸ' ਹੈ ਛੇ ਇਸ ਦੀਆਂ ਰਾਗਣੀਆਂ ਹਨ, ਪਰੰਤੂ ਮਤੰਗ ਮੁਨੀ ਦੇ ਮਤ ਵਿਚ ਸ਼ਿਵ ਜੀ ਦੇ ਬਾਮ ਦੇਵ ਨਾਮੇ ਮੁਖ ਤੋਂ ਪੈਦਾ ਹੋਇਆ ਹੈ। ਦਿਨ ਦੇ ਪਹਿਲੇ ਪਹਿਰ ਗਾਂਵੀਂਦਾ ਹੈ। ਬਸੰਤ ਰੁਤ ਜਾਂ ਬਸੰਤ ਪੰਚਮੀ ਇਸਦਾ ਮੌਸਮ ਹੈ। ਸਾਰੰਗ ਨਟ, ਮਲਾਰ, ਬਿਲਾਵਲ ਦੇਵਗਿਰੀ ਮਿਲ ਕੇ ਬਸੰਤ ਬਣਦਾ ਹੈ।

ਸੁਰ ਤਾਲ ਸਮੂਹ ਵਿਚ ਸ੍ਰੀ ਰਾਗ ਦੀ ਰਾਗਣੀ ਕਰਕੇ ਇਸਨੂੰ ਲਿਖਿਆ ਹੈ। ਸੁਰ ਇਸਦਾ ਪੰਚਮ ਹੈ, ਬਾਦੀ ਮਧਮ। ਸਮਬਾਦੀ ਪੰਚਮ। ਅਮਬਾਦੀ ਧੈਵਤ। ਸੰਪੂਰਨ ਹੈ ਮ, ਪ, ਧ, ਗ, ਸ, ਰ, ਨ। ਸੁਰ ਇਹ ਲੱਗਦੇ ਹਨ: ਖਰਜ ਪੰਚਮ ਸੁਧ। ਰਿਖਭ ਕੋਮਲ। ਗੰਧਾਰ ਤੀਬਰ। ਧੈਵਤ ਨਿਖਾਧ ਤੀਬਰ।

ਦੁਪਹਿਰ ਵੇਲੇ ਇਸਨੂੰ ਗਾਵੀਂਦਾ ਹੈ। ਮੌਸਮ ਬਸੰਤ ਰਿਤੂ। ਹਰ ਵੇਲੇ ਸੁਧ ਸੰਕੀਰਣ ਹੈ। ਦੇਵ ਗਿਰੀ, ਨਟ, ਮਲਾਰ, ਸਾਰੰਗ, ਬਿਲਾਵਲ ਮਿਲ ਕੇ ਬਸੰਤ ਬਣਦਾ ਹੈ।

ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਹਿੰਡੋਲ ਦਾ ਹੀ ਪੁੱਤਰ ਲਿਖਿਆ ਹੈ, ਜਿਹਾ ਕੁ—

(ਕਬਿੱਤ)

**ਪ੍ਰਾਤ ਸੁਨ ਕੁਰਕਟ ਕੀ ਬਾਨੀ ਤੇ ਬਸੰਤ ਬਨਜੋ,**
**ਗੌਰ ਗਾਤ ਮਾਥੇ ਮੁਕਟ ਬਾਗ ਮੋਰ ਹੈ।**
**ਪਟ ਬਹੁ ਰੰਗ, ਇੰਦ੍ਰ ਸਭਾ ਮੈ ਬੁਲਾਵੈ ਨਿਤ,**
**ਸੁਮਨ ਅਨੇਕ, ਗ੍ਰੀਵ ਮੁਖ ਤੋਤ ਮੋਰ ਹੈ।**
**ਕਾਮ ਰੂਪ ਕਾਂਧੇ ਬੀਨ ਸਭ ਸਾਜ ਮੈ ਪ੍ਰਬੀਨ,**
**ਤੀਯ ਜਨ ਸੋ ਬਿਲਾਸ ਸਾਤੋ ਸੁਰ ਸੋਰ ਹੈ।**
**ਆਦਿ ਅੰਤ ਖੜਜ ਹਿੰਡੋਲ ਮਿਲ ਮਾਲਕੌਸ,**
**ਸੋਹਤ ਬਸੰਤ, ਰਿਤੁ ਲੋਕ ਗਾਵਤੋ ਰਹੈ।**
**ਦੋ :— ਡੇਢ ਪਹਿਰ ਦਿਨ ਜਬ ਚੜ੍ਹੇ ਗਾਵਤ ਮਧੁਰ ਬਸੰਤ।**
**ਮਧੁ ਰਿਤ ਮੈਂ ਗਾਵਤ ਸਬੈ ਨਾਰਨ ਸੋ ਮਿਲ ਕੰਤ।**

## ਹਿੰਡੋਲ

ਇਹ ਰਾਗ ਬਸੰਤ ਵਿਚ ਮਿਲਿਆ ਹੋਇਆ ਗੁਰੂ ਜੀ ਨੇ ਲਿਖਿਆ ਹੈ, ਜੀਕਰ 'ਬਸੰਤ ਹਿੰਡੋਲ' ਇਸ ਲਈ ਥੋੜ੍ਹਾ ਕੁ ਹਿੰਡੋਲ ਦਾ ਰੂਪ ਵੀ ਇਥੇ ਲਿਖਣਾ ਠੀਕ ਹੈ।

ਇਹ ਛੇਆਂ ਰਾਗਾਂ ਵਿਚ ਰਾਗ ਹੈ—

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਲਿਖਿਆ ਹੈ।

**ਖੜਜ ਅੰਸ ਅਰ ਨਜਾਸ, ਗ੍ਰਿਹ, ਅਰ ਔੜਵ ਸੁਖ ਬੋਲ।**
**ਕੋਬਿਦ ਯੌ ਸਭ ਕਹਤ ਹੈ ਰਿਧ ਬਾਜਤ ਹਿੰਡੋਲ।**

ਜਿਸ ਰਾਗ ਨੂੰ ਸੁਣ ਕੇ ਦੇਵਤਿਆਂ ਦਾ ਚਿੱਤ ਸੁਖ ਰੂਪੀ ਹਿੰਡੋਲੇ ਵਿਚ ਝੂਲੇ ਉਸਦਾ ਨਾਉਂ ਹਿੰਡੋਲ ਰਾਗ ਹੈ। ਅੰਸ ਨਜਾਸ ਗ੍ਰਿਹ ਖੜਜ ਕਾਹਲੀ ਨਾਲ ਕਹਿੰਦੇ ਹਨ—ਸ. ਨਿ. ਪ. ਮ. ਗ. ਸ.। ਦੋ ਘੜੀ ਦਿਨ ਚੜ੍ਹੇ ਤੋਂ ਚਾਰ ਘੜੀ ਦਿਨ ਚੜ੍ਹੇ ਤਕ ਗਾਵੀਂਦਾ ਹੈ। ਸ਼ਿਵਜੀ ਦੇ ਸਦਯੋਜਾਤ ਨਾਮ ਮੁਖ ਤੇ ਉਪਜਿਆ ਹੈ।

ਸੁਰ ਤਾਲ ਸਮੂਹ ਵਿਚ ਲਿਖਿਆ ਹੈ—

ਸੁਰ ਗੁਰੂ ਖਰਜ ਹੈ। ਬਾਦੀ ਗੰਧਾਰ ਹੈ। ਸਮਬਾਦੀ ਧੈਵਤ। ਅਮਬਾਦੀ ਖਰਜ। ਬਿਬਾਦੀ ਰਿਖਭ ਤੇ ਪੰਚਮ, ਪਰ ਰਿਖਭ ਸਕਾਰੀ ਹੈ। ਮੌਸਮ ਬਸੰਤ ਰਿਤੁ, ਦਿਨ ਦੇ ਤੀਜੇ ਪਹਿਰ ਗਾਵੀਂਦਾ ਹੈ। ਮਾਰਗਵ ਸੁਧ ਹੈ। ਔੜਵ ਹੈ। ਸ. ਗ. ਮ. ਧ. ਨ. ਸੁਰ ਇਹ ਲੱਗਦੇ ਹਨ। ਖਰਜ ਸੁਧ। ਰਿਖਭ ਸਕਾਰੀ। ਗੰਧਾਰ, ਧੈਵਤ, ਨਿਖਾਧ ਤੀਬ੍ਰ ਮਧਮ ਦੋਵੇਂ। ਲੀਲਾਵਤੀ, ਪੰਚਮ, ਪੂਰੀਆ ਮਿਲਕੇ ਹਿੰਡੋਲ ਬਣਦਾ ਹੈ। ਖ਼ੁਸ਼ੀ ਪੈਦਾ ਕਰਦਾ ਹੈ। ਨਾਦ ਬਿਨੋਦ ਵਿਚ ਲਿਖਿਆ ਹੈ:—ਅੰਸ ਨਜਾਸ ਗ੍ਰਹ ਖਰਜ ਹੈ। ਪੰਜਾਂ ਸੁਰਾਂ ਦਾ ਔੜਵ ਹੈ। ਬਸੰਤ ਮਾਲਕੌਂਸ, ਪੰਚਮ ਤਿੰਨੇ ਮਿਲ ਕੇ ਹਿੰਡੋਲ ਬਣਦਾ ਹੈ। ਰਿਖਭ ਪੰਚਮ ਨਹੀਂ ਲੱਗਦੀਆਂ। ਬੁਧ ਪ੍ਰਕਾਸ਼ ਦਰਪਣ ਵਿਚ ਲਿਖਿਆ ਹੈ॥ ਪਦ॥

**ਮਧੁ ਚਿਤ ਗਾਵਤ ਸਰਸ ਹਿੰਡੋਲ।**
**ਮਾਥੇ ਮੁਕਟ ਜਟਿਤ ਮਣਿ ਸੋਹਤ ਸੁੰਦਰ ਕੁੰਡਲ ਲੋਲ।**
**ਗੌਰ ਗਾਤ ਉਰ ਕੰਜਨ ਮਾਲਾ ਧਨਖ ਬਾਨ ਕਰ ਸੋਹੈ।**
**ਬ੍ਰਹਮਾ ਕੇ ਸਰੀਰ ਤੇ ਉਪਜਯੋ ਸੁਨੋ ਰੀਝ ਸੁਖ ਸੋਹੈ।**
**ਉਪਬਨ ਰਹਤ ਸਬਨ ਪਰ ਸੋਹਤ ਬਾਹਨ ਹੰਸ ਬਿਰਾਜੈ।**
**ਜਿਹ ਧਮਾਕ ਮੁੰਦ੍ਰਾ ਓੜਵ ਸੁਰ ਸਪਤ ਤਾਨ ਸੰਗ ਰਾਜੈ।**
**ਘਨ ਚਿਕਾਰ ਦੀਰਘ ਗਹਵਰ ਸੰਗ ਕੰਠ ਪੁਲਤ ਮਨ ਭਾਏ।**
**ਕੰਠ ਲੁਲਤ ਬਿਸ੍ਰਾਮ ਅਵਰ ਗਤਿ ਉਪਸਰ ਤਾਨ ਏ ਪਾਏ।**
**ਆਦਿ ਅੰਤ ਜਿਹ ਖਰਜ ਧਰੀ ਹੈ ਪਾਂਚ ਸੁਰਨ ਮਿਲ ਗਾਵੈਂ।**
**ਲਲਿਤ ਬਿਲਾਵਲ ਭੈਰੋ ਪੰਚਮ ਪੁਰੀਆ ਸਾਥ ਮਿਲਾਵੈਂ।**
**ਤਬ ਹਿੰਡੋਲ ਪਰ ਪੂਰਨ ਸੋਹੈ ਪਹਿਰ ਚੜੇ ਦਿਨ ਗਾਓ।**
**ਜਿਹ ਅਲਾਤ ਕੀ ਯਹੀ ਪ੍ਰਤੱਗਯਾ ਝੂਲੇ ਬਿਨਾਂ ਝੁਲਾਓ।**

## [ਛੱਬੀਵਾਂ] ਸਾਰੰਗ

ਰਾਧਾ ਗੋਬਿੰਦ ਸੰਗੀਤ ਸਾਰ, ਸੁਰ ਤਾਲ ਸਮੂਹ, ਬੁਧ ਪ੍ਰਕਾਸ਼ ਦਰਪਣ ਆਦਿਕ ਗ੍ਰੰਥਾਂ ਵਿਚ ਮੇਘ ਦਾ ਪੁਤ੍ਰ ਸਾਰੰਗ ਲਿਖਿਆ ਹੈ, ਪਰੰਤੂ ਰਾਗ ਦੀਪਕਾ ਵਿਚ ਸਿਰੀ ਰਾਗ ਦਾ ਪੁਤ੍ਰ ਕਰਕੇ ਲਿਖਿਆ ਹੈ। ਰਾਗ ਮਾਲਾ ਵਿਚ ਵੀ 'ਸਾਲੂ ਸਾਰਗ ਸਾਗਰਾ ਅਉਰ ਗੋਡ ਗੰਭੀਰ' ਸਿਰੀ ਰਾਗ ਦਾ ਹੀ ਪੁੱਤਰ ਲਿਖਿਆ ਹੈ। ਪਰੰਤੂ ਨਾਦ ਬਿਨੋਦ ਵਿਚ ਮੇਘ ਦੀ ਰਾਗਨੀ ਕਰਕੇ ਲਿਖੀ ਹੈ। ਅੰਸ ਨਜਾਸ ਗ੍ਰਿਹ ਨਿਖਾਧ ਹੈ, ਪੰਜਾਂ ਸੁਰਾਂ ਦੀ ਔੜਵ ਹੈ, ਗੰਧਾਰ ਧੈਵਤ ਬਰਜਤ ਹੈ, ਦੁਪਹਿਰ ਵੇਲੇ ਗਾਂਵੀਂਦਾ ਹੈ। ਰਾਧਾ ਗੋਬਿੰਦ ਸੰਗੀਤ ਸਾਰ ਵਿਚੋਂ ਸੰਪੂਰਨ ਹੈ ਸ. ਰ. ਗ. ਮ. ਪ. ਧ. ਨਿ. ਸ.। ਦੁਪਹਿਰੇ ਗਾਵੀਂਦਾ ਹੈ। ਸੁਰ ਤਾਲ ਸਮੂਹ ਵਿਚ ਲਿਖਿਆ ਹੈ। ਇਸਦਾ ਸੁਰ ਗੁਰ ਪੰਚਮ ਹੈ। ਬਾਦੀ ਪੰਚਮ। ਸਮਬਾਦੀ ਰਿਖਭ ਹੈ। ਅਮਬਾਦੀ ਮਧਮ। ਔੜਵ ਹੈ ਪ. ਮ. ਰੇ. ਸ. ਨੀ.। ਸੁਰ ਇਹ ਲੱਗਦੇ ਹਨ। ਖਰਜ ਸੁਧ ਰਿਖਭ ਤੀਬਰ, ਗੰਧਾਰ ਮਧਮ ਕੋਮਲ ਪੰਚਮ ਸੁਧ ਧੈਵਤ ਤੀਬਰ, ਨਿਖਾਧ ਕੋਮਲ। ਦੁਪਹਿਰ ਵੇਲੇ ਗਾਵੀਂਦਾ ਹੈ ਸੁਧ ਸੰਕਰੀਨ ਹੈ। ਦੇਵਗਿਰੀ ਮਲਾਰ, ਨਟ ਤਿੰਨੇ ਮਿਲ ਕੇ ਸਾਰੰਗ ਬਣਦਾ ਹੈ। ਮੌਸਮ ਬਰਖਾ ਰਿਤੁ। ਖ਼ੁਸ਼ੀ

ਪੈਦਾ ਕਰੇ। ਚੌਦਹ ਇਸਦੇ ਭੇਦ ਹਨ। ੧ ਸੁਧ ਸਾਰੰਗ, ੨ ਬਿੰਦ੍ਰਾਬਨੀ ਸਾਰੰਗ, ੩ ਖੜਹੰਸ ਸਾਰੰਗ, ੪ ਮਲਦੂਹਨ ਸਾਰੰਗ, ੫ ਸਾਵੰਤ ਸਾਰੰਗ, ੬ ਧੌਲੀਆ ਸਾਰੰਗ, ੭ ਸੋਰਠੀ ਸਾਰੰਗ, ੮ ਸੰਬਾਰੀ ਸਾਰੰਗ, ੯ ਮਧ ਮਾਧ ਸਾਰੰਗ, ੧੦ ਗੌਂਡ ਸਾਰੰਗ, ੧੧ ਸਚਾਨਕ ਸਾਰੰਗ, ੧੨ ਗੋਬਰਾਰੀ ਸਾਰੰਗ, ੧੩ ਲੁਹਸਾ ਸਾਰੰਗ, ੧੪ ਲੰਕਦੇਹਨ ਸਾਰੰਗ।

ਬੁਧ ਪ੍ਰਕਾਸ਼ ਦਰਪਣ ਵਿਚੋਂ:

**ਪਦ॥ ਸਜਾਮ ਤਨ ਸਾਰੰਗ ਸੁਭਗ ਸੁਹਾਯੋ।**
**ਚਤੁਰ ਭੁਜਾ ਪੀਤਾਂਬਰ ਓਢੇ ਬਾਹਨ ਗਰੜ ਬਨਾਯੋ।**
**ਸੰਖ ਚਕ੍ਰ ਅਰ ਗਦਾ ਪਦਮ ਕਰ, ਲਰ ਕੁਵੰਡ ਜਿਹ ਰਾਜੈ।**
**ਸੁੰਦਰ ਮਹਾਂ ਦੇਖ ਛਬਿ ਮੋਹਤ, ਕਿੰਕਰ ਸੰਗ ਬਿਰਾਜੈ।**
**ਜਾਕੋ ਸੁਰਗ ਦੇਵ ਸੁਰ ਗਾਵਤ ਉਸਤਤ ਅਤਹਿ ਬਖਾਨੈਂ।**
**ਜਲ ਪਹਾਰ ਤੇ ਗਿਰਤ ਉਠਤ ਸੁਰ ਤਿਹ ਸੁਰ ਸਾਰੰਗ ਜਾਨੈਂ।**
**ਦਰਬਾਰੀ ਕਾਨੜਾ ਏਕ ਸੁਰ ਮਧ ਮਾਧਵੀ ਮਿਲਾਈ।**
**ਦੇਵਗਿਰੀ ਮਲਾਰ ਨਟ ਸੋ ਮਿਲ ਤਬ ਸਾਰੰਗ ਸੁਰ ਪਾਈ।**
**ਬ੍ਰਿੰਦਾਬਨੀ ਹੋਤ ਤਬ ਸਾਰੰਗ ਸੋਰਠ ਸਾਥ ਮਿਲਾਵੈ।**
**ਜਬਹੀ ਸਿਖਰ ਹੋਤ ਹੈ ਦਿਨ ਮਣਿ ਤਬ ਯਾਂਕੀ ਸੁਰ ਗਾਵੈ।**
**ਜਬ ਦਰਬਾਰੀ ਅਧਕ ਕਾਨੜਾ ਸਾਰੰਗ ਸਾਥ ਮਿਲਾਵੈ।**
**ਤਬ ਸੁਰੰਗ ਸਾਰੰਗ ਸੁਰਜਾਨੋਂ ਗੁਨਿ ਜਨ ਗਾਇ ਸੁਨਾਵੈਂ।**

ਅਤੇ ਕੋਈ ਇਸਨੂੰ ਮਲਾਰ ਮਾਰਵਾ ਦੇ ਮੇਲ ਤੋਂ ਕਹਿੰਦੇ ਹਨ।

## [ਸਤਾਈਵੀਂ] ਮਲਾਰ

ਸ੍ਰੀ ਮੁਖਵਾਕ ਹੈ—**ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲ ਹੋਇ॥**

ਮੇਘ ਰਾਗ ਦੀ ਪਹਿਲੀ ਰਾਗਣੀ ਮਲਾਰੀ ਹੈ, ਇਸ ਵਿਚ ਸਾਰੇ ਸੰਗੀਤ ਸ਼ਾਸਤਰਾਂ ਦੀ ਸੰਮਤੀ ਹੈ। ਰਾਗ ਮਾਲਾ ਵਿਚ "ਸੋਰਠਿ ਗੋਂਡ ਮਲਾਰੀ ਧੁਨੀ" ਲਿਖਿਆ ਹੈ। ਨਾਦ ਬਿਨੋਦ ਵਿਚੋਂ:—ਅੰਸ ਨਜਾਸ ਗ੍ਰਹਿ ਗੰਧਾਰ ਹੈ, ਸੰਪੂਰਨ ਹੈ, ਮੇਘ ਗੌਂਡ ਸਾਰੰਗ ਮਿਲ ਕੇ ਮਲਾਰ ਬਣੀ ਹੈ, ਬਰਖਾ ਸਮੇਂ ਗਾਉਂਦੇ ਹਨ। ਰਾਧਾ ਗੋ: ਸੰ: ਸਾਰ ਵਿਚੋਂ:— ਧੈਵਤ ਅੰਸ ਰੁਨਜਾਸ ਗ੍ਰਿਹ ਖਰਜ ਰਿਖਭ ਸੁਰ ਹੀਨ। ਗਾਵੇ ਔੜਵ ਪ੍ਰਾਤਰੀ ਮਲਾਰੀ ਪਰਬੀਨ। ਔੜਵ ਹੈ, ਧ, ਨਿ, ਗ, ਨ, ਪ, ਧਾ। ਲੋਕਾਂ ਵਿਚ ਸੰਪੂਰਨ ਵੀ ਕਹਿੰਦੇ ਹਨ। ਧ, ਨ, ਸ, ਰ, ਗ, ਮ, ਪ, ਧ,। ਇਸਨੂੰ ਰਾਤ ਦੇ ਦੂਜੇ ਪਹਿਰ ਦੀ ਸੱਤਵੀਂ ਘੜੀ ਵਿਚ ਗਾਂਵਦੇ ਹਨ। ਹੋਰ ਭਾਵੇਂ ਕਿਸੇ ਵੇਲੇ ਗਾਓ।

ਸੁਰਤਾਲ ਸਮੂਹ ਵਿਚ ਲਿਖਿਆ ਹੈ:—

ਇਸ ਵਿਚ ਸੁਰ ਗੁਰ ਧੈਵਤ ਹੈ। ਬਾਦੀ ਖਰਜ ਸਮਬਾਦੀ ਗੰਧਾਰ। ਅਮਬਾਦੀ ਮਧਮ, ਬਿਬਾਦੀ ਰਿਖਭ ਪੰਚਮ; ਪਰੰਤੂ ਰਿਖਭ ਤੀਬਰ ਪੰਚਮ ਕੋਮਲ ਲੱਗਦਾ ਹੈ, ਖਾੜਵ ਹੈ। ਧ, ਸ, ਪ, ਮ, ਗ, ਰੇ। ਸੁਰ ਇਹ ਲੱਗਦੇ ਹਨ। ਖਰਜ ਸੁਰ, ਰਿਖਭ ਗੰਧਾਰ ਤੀਬਰ, ਮਧਮ ਸੁਰ, ਪੰਚਮ ਕੋਮਲ, ਧੈਵਤ ਤੀਬਰ, ਨਿਖਾਧ ਕੋਮਲ। ਮੌਸਮ ਬਰਸਾਤ ਵਿਚ ਹਰ ਵੇਲੇ ਹੋਰ ਅੱਧੀ ਰਾਤ ਨੂੰ ਗਾਵੀਏਂ। ਸਾਰੰਗ ਸੋਰਠ ਬਿਲਾਵਲ ਮਿਲ ਕੇ ਮਲਾਰ ਬਣਦੀ ਹੈ। ਖ਼ੁਸ਼ੀ ਪੈਦਾ ਕਰਦੀ ਹੈ। ਭੇਦ ਇਸਦੇ ੧੫ ਹਨ:

੧ ਸੁਧ ਮਲਾਰ, ੨ ਗੌਂਡ ਮਲਾਰ, ੩ ਧੌਲੀਆ ਮਲਾਰ, ੪ ਮਲਦੂਹਨ ਮਲਾਰ, ੫ ਰਾਮਦਾਸੀ ਮਲਾਰ, ੬ ਸੂਰਦਾਸੀ ਮਲਾਰ, ੭ ਸਾਵੰਤ ਮਲਾਰ, ੮ ਮੇਘਾਵਲੀ ਮਲਾਰ, ੯ ਬਸੰਤੀ ਮਲਾਰ, ੧੦ ਹਿੰਡੋਲੀ ਮਲਾਰ, ੧੧ ਸਾਵਰੀ ਮਲਾਰ, ੧੨ ਕਚ ਮਲਾਰ, ੧੩ ਮੀਆਂ ਕੀ ਮਲਾਰ, ੧੪ ਸਿੰਧ ਮਲਾਰ, ੧੫ ਨਟ ਮਲਾਰ।

ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਲਿਖਿਆ ਹੈ :—

**ਪਦ॥ ਬੇਸਰ ਮੋਤੀ ਨਾਕ, ਮਲਾਰੀ।**
**ਮੁਖ ਤਮੋਲ ਬਿਨ ਨਾਲ ਦਿਪਤ ਹੈ ਖੋੜਸ ਬਰਸ ਸੁ ਨਾਰੀ।**
**ਚੰਦਨ ਖੋਰ ਕੀਓ ਤਨ ਊਪਰ ਪਟ ਬਹੁ ਰੰਗ ਬਨਾਏ।**
**ਮੋਤੀ ਮਾਲ ਦਿਪਤ ਜਿਹ ਗ੍ਰੀਵਾ ਮੋਰ ਨਚਤ ਜਿਹ ਗਾਏ।**
**ਜਾਂਕੀ ਸੁਰ ਬਿਜਲ ਘਨ ਗਰਜਤ ਮ੍ਰਿਗ ਨਾਚਤ ਸੁਨ ਜਾਂਕੋ।**
**ਹੈਯਾਅਰ, ਜਿਤ ਤੇ ਸੁਰ ਉਤਪਤਿ ਜਿਹ ਰਵਨੀ ਮੁੰਦ੍ਰਾ ਜਾਕੀ।**
**ਤ੍ਰਿਕੂਲ ਸੁਰ ਮਿਸ੍ਰ, ਸੁਰਤ ਏਹ ਤੀਨ ਤਾਨ ਬਨ ਤਾਕੀ।**
**ਸੁਰ ਓੜਵ ਸੰਗ੍ਰਹ ਬਨਾਸ ਮੈ ਧੈਵਤ ਧਰੀ ਸੁਧਾਰ।**
**ਸੋਰਠ, ਮਧ ਮਾਧਵੀ, ਕਾਨਰਾ ਮਿਲ ਹੋਤ ਮਲਾਰ।**
**ਮੇਘ ਕਾਨਰਾ ਮਿਲੈ ਜਬੈ ਏਹ ਛਾਯਾ ਮਲਾਰੀ ਪਾਵੈ।**
**ਬਰਖਾ ਰਿਤ ਸਾਵਨ ਅਰ ਭਾਦਵ ਘਨ ਗਰਜੈ ਇਹ ਗਾਵੈ।**

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਇਕ ਮੇਘ ਰਾਗ ਦਾ ਪੁਤ੍ਰ ਮਲਾਰ ਨਾਉਂ ਕਰਕੇ ਲਿਖਿਆ ਹੈ। ਸੰਪੂਰਨ ਹੈ। ਨਿ, ਧ, ਮ ਗ, ਰਿ, ਸ। ਮੰਗਲੀਕ ਹੈ। ਬਰਖਾ ਸਮੇਂ ਗਾਉਂਦੇ ਹਨ।

## [ਅਠਾਈਵਾਂ] ਕਾਨੜਾ

ਨਾਦ ਬਿਨੋਦ ਵਿਚ ਦੀਪਕ ਦਾ ਦੂਜਾ ਪੁਤ੍ਰ ਨਾਇਕੀ ਕਾਨੜਾ ਅਤੇ ਪੰਜਵਾਂ ਪੁਤ੍ਰ ਦਰਬਾਰੀ ਕਾਨੜਾ ਲਿਖਿਆ ਹੈ। ਪਰੰਤੂ ਸੁਰ ਤਾਲ ਸਮੂਹ ਵਿਚ ਦੀਪਕ ਦੀ ਰਾਗਣੀ ਕਰਕੇ ਕਾਨੜਾ ਲਿਖਿਆ ਹੈ, ਜਿਸਦਾ ਸੁਰ ਗੁਰ ਨਿਖਾਧ ਹੈ। ਬਾਦੀ ਖਰਜ, ਸਮਬਾਦੀ ਰਿਖਭ, ਅਮਬਾਦੀ ਨਿਖਾਧ ਹੈ। ਖਾਡਵ ਹੈ ਨੀ, ਸ, ਰੇ, ਗ, ਮ, ਪ,। ਸੁਰ ਇਹ ਲੱਗਦੇ ਹਨ :—

ਰਿਖਭ ਧੈਵਤ ਤੀਬ੍ਰ। ਖਰਜ ਸੁਧ। ਗੰਧਾਰ ਮਧਮ। ਨਿਖਾਧ ਕੋਮਲ। ਪੰਚਮ ਸੁਧ। ਸੁਧ ਸੰਕੀਰਨ। ਇਸਨੂੰ ਪਹਿਰ ਰਾਤ ਗਈ ਤੇ ਗਾਂਵਦੇ ਹਨ। ਦੇਵ ਸਾਖ, ਜੈਤਸਿਰੀ ਸੁਧ ਨਾਟ ਲਲਿਤ ਮਿਲਕੇ ਕਾਨੜਾ ਬਣਦਾ ਹੈ। ਮੌਸਮ ਗ੍ਰੀਖਮ ਰਿਤੁ। ਖ਼ੁਸ਼ੀ ਪੈਦਾ ਕਰਦਾ ਹੈ। ਭੇਦ ਇਸਦੇ ੨੦ ਹਨ।

ਸੁਧ ਕਾਨੜਾ ੧, ਨਾਯਕੀ ਕਾਨੜਾ ੨, ਸਹਾਨਾ ਕਾਨੜਾ ੩, ਅਡਾਨਾ ਕਾਨੜਾ ੪, ਸੁਘਰਈ ਕਾਨੜਾ ੫, ਬਸੰਤੀ ਕਾਨੜਾ ੬, ਖਮਾਇਚੀ ਕਾਨੜਾ ੭, ਸੋਰਠੀ ਕਾਨੜਾ ੮, ਜੈਜਾਵੰਤੀ ਕਾਨੜਾ ੯, ਦਰਬਾਰੀ ਕਾਨੜਾ ੧੦, ਗਾਰੀ ਕਾਨੜਾ ੧੧, ਕਰਨਾਟੀ ਕਾਨੜ ੧੨, ਦੌਲਤੀ ਕਾਨੜਾ ੧੩, ਮੰਗਲੀ ਕਾਨੜਾ ੧੪, ਕੀਲ ਕਾਨੜਾ ੧੫, ਮੰਦਰੀਕ ਕਾਨੜਾ ੧੬, ਬਾਗੇਸਰੀ ਕਾਨੜਾ ੧੭, ਸੂਹਾ ਕਾਨੜਾ ੧੮, ਧੌਲੀਆ ਕਾਨੜਾ ੧੯, ਕੌਸੀ ਕਾਨੜਾ ੨੦।

ਰਾਗ ਮਾਲਾ ਵਿਚ ਇਸਨੂੰ ਦੀਪਕ ਦਾ ਪੁਤ੍ਰ ਲਿਖਦੇ ਹਨ "ਗਉਰਾ ਅਉ ਕਾਨਰਾ ਕਲਾਨਾ" ਪਰੰਤੂ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਇਸਨੂੰ ਮੇਘ ਦਾ ਪੁੱਤਰ ਲਿਖਿਆ ਹੈ। ਇਹ ਰਾਗ ਸੰਪੂਰਨ ਹੈ। ਪ, ਧ, ਨਿ, ਸ, ਰਿ, ਗ, ਮ, ਪ। ਰਾਤ ਦੇ ਪਹਿਲੇ ਪਹਿਰ ਤੋਂ ਅੱਧੀ ਰਾਤ ਤਾਈਂ ਗਾਂਵੀਂਦਾ ਹੈ।

ਪਾਸਟਿਕ ਮਤ ਵਿਚ ਕਾਨੜੇ ਦੇ ਚੌਦਾਂ ਭੇਦ ਲਿਖੇ ਹਨ। ਇਸਦਾ ਨਾਮ ਕਰਨਾਟ ਵੀ ਕਹਿੰਦੇ ਹਨ। ਸੁਧ ਰਾਗ ਮਿਲੇ ਤੇ ਦਰਬਾਰੀ ਕਾਨੜਾ ੧, ਮਲਾਰ ਮਿਲੇ ਤੇ ਨਾਯਕੀ ਕਾਨੜਾ ੨, ਧਨਾਸਰੀ ਮਿਲੇ ਤੇ ਬਾਗੇਸਰੀ ਕਾਨੜਾ ੩, ਮੇਘ ਰਾਗ ਮਿਲੇ ਤੇ ਅਡਾਨਾ ਕਾਨੜਾ ੪, ਫਰੋਦਸਤ ਰਾਗ ਮਿਲੇ ਤੇ ਸਹਾਨਾ ਕਾਨੜਾ ੫, ਜੈਤਸਿਰੀ ਮਿਲੇ ਤੇ ਪੂਰੀਆ ਕਾਨੜਾ ੬, ਇਸਨੂੰ ਮੰਗਲਾਸਟਕ ਕਹਿੰਦੇ ਹਨ। ਮੁਦ੍ਰਕ ਰਾਗ ਮਿਲੇ ਤੇ ਮੁਦ੍ਰਕ ਕਾਨੜਾ ੭, ਗਾਰਾ

ਰਾਗ ਮਿਲੇ ਤੇ ਗਾਰਾ ਕਾਨੜਾ ੮, ਹੁਸੈਨੀ ਰਾਗ ਮਿਲੇ ਤੇ ਹੁਸੈਨੀ ਕਾਨੜਾ ੯, ਕਾਫੀ ਰਾਗ ਮਿਲੇ ਤੇ ਕਾਫੀ ਕਾਨੜਾ ੧੦, ਸੋਰਠ ਮਿਲੇ ਤੇ ਸੋਰਠ ਕਾਨੜਾ ੧੧, ਖੰਮਾਇਚ ਮਿਲੇ ਤੇ ਖੰਮਾਇਚ ਕਾਨੜਾ ੧੨, ਗੌੜ ਮਿਲੇ ਤੇ ਗੌੜ ਕਾਨੜਾ ੧੩, ਕਿਸੇ ਹੋਰ ਰਾਗ ਨਾਲ ਮਿਲੇ ਤੇ ਕਰਣਾਟ ਕਾਨੜਾ ੧੪ ਹੁੰਦਾ ਹੈ।

ਪਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਮੇਘ ਦਾ ਪੁੱਤਰ ਕਾਨੜਾ ਲਿਖਿਆ ਹੈ।

**ਚੌਪਈ॥ ਕਾਂਸੀ ਕੇ ਬਾਸਨ ਕਬ ਬਾਜੈ। ਤਾਂ ਸੁਰ ਸੋਧ ਕਾਨਰਾ ਬਾਜੈ।**
**ਦਸਨ ਚਮਕ ਹੀਰਾ ਜਹਿੰ ਹਾਰੇ। ਕੁੰਡਲ ਜਟਤ ਕਾਨ ਜਿਹ ਧਾਰੇ।**
**ਪੀਤਾਂਬਰ ਓਢੈ ਤਨ ਤਾਕੇ। ਮੋਤੀ ਮਾਲ ਗ੍ਰੀਵ ਹੈ ਜਾ ਕੇ।**
**ਤਾਪਰ ਬਹੁ ਫੂਲਨ ਕੀ ਮਾਲਾ। ਬਾਜੂਬੰਦ ਜਟਿਤ ਭੁਜ ਲਾਲਾ।**
**ਜਿਤੇ ਸੰਗੀਤ ਭੇਦ ਸਭ ਜਾਨੈ। ਜਾਂ ਕੋ ਗਾਇ ਦੇਵ ਸੁਖ ਮਾਨੈ।**
**ਕਾਫੀ ਅਰ ਏਰਾਕ ਮਲਾਰੀ। ਮਿਲ ਕਾਨਰਾ ਭਯੋ ਦਰਬਾਰੀ।**
**ਦੇਵਗਿਰੀ ਕਾਨਰੋ ਮਿਲਾਵੈ। ਤਬ ਕਾਨਰਾ ਸਹਾਨਾ ਗਾਵੈ।**
**ਮਿਲ ਬਿਹਾਗਰੇ ਸਾਥ ਸਹਾਨਾ। ਤਬ ਕਾਨਰਾ ਨਾਯਕੀ ਜਾਨਾ।**
**ਦਰਬਾਰੀ ਮਿਲ ਗੌੜ ਮਲਾਰ। ਬੈਜੂ ਗੁਪਾਲ ਕਾਨਰਾ ਸਾਰ।**
**ਜਬ ਧਨਾਸਰੀ ਕਾਨਰਾ ਸਮੋਈ। ਬਾਗੇਸਰੀ ਕਾਨਰਾ ਹੋਈ।**
**ਚਾਰ ਘਰੀ ਨਿਸ ਜਬ ਹੀ ਜਾਇ। ਤਬ ਇਹ ਰਾਗ ਸੋਧ ਕੈ ਗਾਇ।**

## [ਉਨੱਤੀਵਾਂ] ਕਲਿਆਨ

ਸੁਰ ਤਾਲ ਸਮੂਹ ਵਿਚ ਮੇਘ ਦਾ ਪੁਤ੍ਰ ਕਲਿਆਨ ਲਿਖਿਆ ਹੈ। ਰਾਗ ਮਾਲਾ ਵਿਚ ਦੀਪਕ ਦਾ ਪੁਤ੍ਰ "ਗਉਰਾ ਅਉ ਕਾਨਰਾ ਕਲਾਨਾ।" ਲਿਖਿਆ ਹੈ। ਇਸਦਾ ਸੁਰ ਗੁਰੂ ਖਰਜ ਹੈ। ਸਮਬਾਦੀ ਪੰਚਮ। ਅਮਬਾਦੀ ਰਿਖਭ। ਬਾਦੀ ਬਰਜ। ਖਾੜਵ ਹੈ। ਸਾ. ਨੀ. ਧ. ਪ. ਗ. ਰੇ.। ਸੁਰ ਇਹ ਲੱਗਦੇ ਹਨ। ਖਰਜ ਸੁਧ। ਰਿਖਭ ਗੰਧਾਰ ਤੀਬ੍ਰ। ਮਧਮ ਬਰਜਤ ਹੈ, ਤੀਬ੍ਰ ਕੋਮਲ ਹੈ ਦੇਰ ਕਰਕੇ ਲਾਉਂਦੇ ਹਨ ਪੰਚਮ ਸੁਧ। ਧੈਵਤ ਨਿਖਾਧ ਤੀਬ੍ਰ। ਸੰਧਿਆ ਵੇਲੇ ਇਸਨੂੰ ਗਾਉਂਦੇ ਹਨ। ਸੁਧ ਸੰਕਰੀਨ ਹੈ। ਤਨਕ ਕਮੋਦ ਗੌੜ ਮਿਲਾ ਕੇ ਕਲਿਆਨ ਬਣਦਾ ਹੈ। ਮੌਸਮ ਬਰਖਾ ਰਿਤੁ। ਖ਼ੁਸ਼ੀ ਪੈਦਾ ਕਰਦਾ ਹੈ। ਬਾਰਹ ਅਥਵਾ ਚੌਦਹ ਇਸਦੇ ਭੇਦ ਹਨ। ਸੁਧ ਕਲਿਆਨ ੧, ਏਮਨ ਕਲਿਆਨ ੨, ਭੁਪਾਲ ਕਲਿਆਨ ੩, ਪੂਰੀਆ ਕਲਿਆਨ ੪, ਹਮੀਰ ਕਲਿਆਨ ੫, ਖੇਮ ਕਲਿਆਨ ੬, ਸਾਂਵਰੀ ਕਲਿਆਨ ੭, ਸਜਾਮ ਕਲਿਆਨ ੮, ਕਾਮੋਦੀ ਕਲਿਆਨ ੯, ਨਟ ਕਲਿਆਨ ੧੦, ਹੋਮ ਕਲਿਆਨ ੧੧, ਜਤ ਕਲਿਆਨ ੧੨, ਨਾਯਕੀ ਕਲਿਆਨ ੧੩, ਬਿਨੋਦ ਕਲਿਆਨ ੧੪ ਹਨ। ਪਰੰਤੂ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਵਿਸ਼ੇਸ਼ ਰਾਗਾਂ ਵਿਚ ਕਲਿਆਨ ਲਿਖਿਆ ਹੈ। ਮਧਮ ਅਤੇ ਪੰਚਮ ਸੁਰ ਤੋਂ ਰਹਿਤ ਪੰਜਾਂ ਸੁਰਾਂ ਦਾ ਰਾਗ ਕਲਿਆਨ ਹੈ। ਔੜਵ ਹੈ ਸ. ਰ. ਗ. ਪ. ਧ. ਸ.। ਇਸਨੂੰ ਰਾਤ ਦੇ ਪਹਿਲੇ ਪਹਿਰ ਗਾਉਂਦੇ ਹਨ।

ਨਾਦ ਬਿਨੋਦ ਵਿਚ ਲਿਖਿਆ ਹੈ ਅੰਸ ਨਯਾਸ ਗ੍ਰਿਹ ਗੰਧਾਰ ਹੈ, ਰਿਖਭ ਨਾਲ ਪ੍ਰੀਤੀ ਹੈ। ਇਸਨੂੰ ਸੰਧਿਆ ਵੇਲੇ ਗਾਂਵੀਂਦਾ ਹੈ। ਪਾਸਟਿਕ ਮਤ ਵਿਚ ਸਿਰੀ ਰਾਗ ਦਾ ਪੁੱਤਰ ਲਿਖਿਆ ਹੈ, ਸੰਪੂਰਨ ਹੈ: ਪ. ਮ. ਧ. ਨੀ. ਸ. ਰ. ਧ. ਮ. ਪ. ਸ. ਰ. ਗ. ਅੱਧੀ ਰਾਤ ਤਾਈਂ ਗਾਉਂਦੇ ਹਨ ਅਤੇ ਬੁਧ ਪ੍ਰਕਾਸ਼ ਦਰਪਨ ਵਿਚ ਸਿਰੀ ਰਾਗ ਦਾ ਪੁੱਤਰ ਲਿਖਿਆ ਹੈ।

**ਚੌਪਈ॥ ਮੇਘ ਗੂੰਜ ਤੇ ਬਾਨੀ ਪਾਈ। ਤਬ ਕਲਜਾਨ ਕੀ ਦੇਹ ਬਨਾਈ।**
**ਸਕਲ ਸੁਗੰਧ ਲੇਪ ਤਨ ਲਾਯੋ। ਅੰਬਰ ਅੰਗ ਸੇਤ ਪਹਿਰਾਯੋ।**
**ਗ੍ਰੀਵ ਬਿਸਾਲ ਮੋਤੀਅਨ ਮਾਲਾ। ਹਾਥ ਕਮਲ ਕਾ ਫੂਲ ਉਜਾਲਾ।**
**ਜਟਤ ਸਿੰਘਾਸਨ ਬੈਠੋ ਸੋਹੈ। ਛਤ੍ਰ ਜਰਿਓ ਗਨ ਮਨਿ ਸਿਰ ਜੋਹੈ।**

ਚਮਰ ਸੁਕਲ ਬਿਬ ਓਰ ਝੁਲਾਏ। ਰਾਜਾ ਰੰਕ ਹੋਤ ਸੁਖ ਗਾਏ।
ਮਹਿਖੀ ਬਾਹਨ ਸੁਭਗ ਬਿਰਾਜੈ। ਸਵਾਧਾਨ ਮੁਦ੍ਰਾ ਜਿਹ ਰਾਜੈ।
ਚਾਰ ਤਾਨ ਖਾਡਵ ਸੁਰ ਮੇਲੀ। ਨਾਦ ਕੰਠ ਬਿਸ੍ਰਮ ਸੁਹੇਲੀ।
ਸਰਮਿਸ੍ਰਾ ਸੁਰਭੀਰੁ ਬਖਾਨੀ। ਚਾਰ ਤਾਨ ਤਾਮਹਿ ਯਹ ਜਾਨੀ।
ਆਦਿ ਅੰਤ ਧੈਵਤ ਜਿਹ ਰਾਖੀ। ਘਰੀ ਦੋਇ ਰਹਤੇ ਦਿਨ ਭਾਖੀ।
ਮਿਲ ਮਲਾਰ ਕਲਜਾਨ ਕਿਦਾਰਾ। ਅਰ ਗੂਜਰੀ ਹੰਭੀਰ ਉਚਾਰਾ।
ਜੈਤਸਿਰੀ ਹੰਭੀਰ ਮਿਲਾਓ। ਜੈਤ ਕਲਜਾਨ ਤਾਹ ਸੁਰ ਗਾਓ।
ਹੰਭੀਰ ਕਲਜਾਨ ਸੁਧ ਨਟ ਮਿਲੀ। ਸਜਾਮ ਕਲਜਾਨ ਤਬਹਿ ਸੁਰ ਭਲੀ।
ਭੂਪਾਲੀ ਬਿਭਾਸ ਕੇਦਾਰਾ। ਮਿਲੇ ਬਿਲਾਵਲ ਏਹ ਮਨ ਧਾਰਾ।
ਜਬ ਕਲਜਾਨ ਕਮੋਦ ਲਿਆਇਆ। ਤਬ ਕਲਿਆਨ ਕਮੋਦ ਸੁਣਾਇਆ।
ਖੇਮ ਕਲਿਆਨ ਮਿਲੇ ਕਹ ਬਾਨੀ। ਖੇਮ ਕਲਿਆਨ ਸੂਰੈ ਪਹਿਚਾਨੀ।
ਸਾਂਵਰ ਅਰ ਕਲਿਆਨ ਮਿਲਾਵੈ। ਤਬ ਸਾਂਵਰ ਕਲਿਆਨ ਸੁਣਾਵੈ।

## [ਤੀਹਵਾਂ] ਪ੍ਰਭਾਤੀ

ਇਸ ਨਾਮ ਦਾ ਰਾਗ ਅਥਵਾ ਰਾਗਣੀ ਪ੍ਰਾਚੀਨ ਗ੍ਰੰਥਾਂ ਵਿਚੋਂ ਨਹੀਂ ਮਿਲਿਆ ਅਤੇ ਇਸਨੂੰ ਰਾਗ ਮਾਲਾ ਵਿਚ ਵੀ ਜਗ੍ਹਾ ਨਹੀਂ ਮਿਲੀ। ਪਰੰਤੂ ਕਹਿੰਦੇ ਹਨ ਕਿ ਇਹ ਰਾਗ ਸੰਪੂਰਨ ਹੈ ਸ. ਰ. ਗ. ਮ. ਪ. ਧ. ਨ.। ਆਸਾ ਭੈਰੋ ਦੇ ਮਿਲਾਪ ਤੋਂ ਬਣਦਾ ਹੈ। ਪ੍ਰਾਤਾਕਾਲ ਇਸਨੂੰ ਗਾਉਂਦੇ ਹਨ। ਇਸ ਰਾਗ ਵਿਚ ਬਿਭਾਸ ਕਰਕੇ ਗੁਰੂ ਜੀ ਨੇ ਕਿਤੇ ਕਿਤੇ ਲਿਖਿਆ ਹੈ, ਇਹ ਬਿਭਾਸ ਪੰਚਮ ਰਾਗ ਦੀ ਰਾਗਣੀ ਕਰਕੇ ਮਤੰਗ ਮਤ ਵਿਚ ਲਿਖੀ ਹੈ।

**ਦੋਹਰਾ— ਸਵਰ ਬੇਖਕੇ ਬਸਨ ਤਨ ਕੁੰਕਮ ਤਿਲਕ ਲਿਲਾਟ।**
**ਬਯ ਕਿਸ਼ੋਰ ਜਿਹ ਗੌਰ ਤਨ ਯਹਿ ਬਿਭਾਸ ਕੌ ਠਾਟ।**

ਇਹੋ ਬਿਭਾਸ ਰਾਣਾ ਗੋਬਿੰਦ ਸੰਗੀਤ ਸਾਰ ਵਿਚ ਹਿੰਡੋਲ ਦਾ ਪੁੱਤਰ ਕਰਕੇ ਲਿਖਿਆ ਹੈ। ਸੰਪੂਰਨ ਹੈ ਗ. ਧ. ਸ. ਨਿ. ਪ. ਮ. ਰਿ. ਗ.। ਇਸਨੂੰ ਰਾਤ ਦੇ ਚੌਥੇ ਪਹਿਰ ਵਿਚ ਗਾਂਵਦੇ ਹਨ।

ਨਾਦ ਬਿਨੋਦ ਵਿਚ ਲਿਖਿਆ ਹੈ—ਸੰਪੂਰਨ ਹੈ। ਧੈਵਤ ਆਦਿ ਹੈ। ਭੂਪਾਲੀ ਦੇਸਕਾਰ ਮਾਲਵਾ ਮਿਲ ਕੇ ਬਣਿਆ ਹੈ। ਸੁਰ ਤਾਲ ਸਮੂਹ ਵਿਚ ਹਿੰਡੋਲ ਦਾ ਪੁਤ੍ਰ ਕਰਕੇ ਲਿਖਿਆ ਹੈ, ਸੁਰ ਗੁਰੂ ਖਰਜ ਹੈ। ਬਾਦੀ ਖਰਜ ਹੈ। ਸੰਬਾਦੀ ਰਿਖਭ, ਅਨਬਾਦੀ ਗੰਧਾਰ। ਬਿਬਾਦੀ ਗੰਧਾਰ ਮਧਮ। ਖਾਡਵ ਹੈ। ਸ. ਨ. ਰ. ਗ. ਮ. ਧ.। ਗੰਧਾਰ ਅਤੀ ਤੀਬਰ ਮਧਮ ਤੀਬਰ।

ਬਾਦੀ ਬਿਬਾਦੀ ਸੁਰ ਨਾਲ ਅੱਠਾਂ ਸ੍ਰੁਤੀਆਂ ਦਾ ਫਰਕ ਹੈ। ਸੁਰ ਇਹ ਲੱਗਦੇ ਹਨ—ਰਿਖਭ ਧੈਵਤ ਸਕਾਰੀ। ਗੰਧਾਰ, ਮਧਮ, ਤੀਬਰ। ਖਰਜ ਪੰਚਮ ਸੁਧ। ਗੰਧਾਰ ਅਤੀ ਤੀਬਰ। ਨਿਖਾਧ ਦੋਵੇਂ। ਪਿਛਲੀ ਰਾਤ ਸੂਰਜ ਤੋਂ ਪਹਿਲੇ ਗਾਵੀਏ। ਬਸੰਤ ਰਿਤੁ। ਖ਼ੁਸ਼ੀ ਪੈਦਾ ਕਰੋ।

ਬੁਧ ਪ੍ਰਕਾਸ਼ ਦਰਪਣ ਵਿਚੋਂ :—

**ਕਬਿੱਤ॥ ਸੁਰ ਚਕਚੂੰਧਰਕੀ ਸੁਨੀ ਹੈ ਸੁਰਨ ਸੁਰ, ਤਾਹੀ ਕੇ ਬਿਚਾਰ ਕੇ ਬਿਭਾਸ ਰਾਸ ਕੀਨੇ ਹੈ।**
**ਕੋਮਲ ਹੈ ਗਾਤ ਅਰ ਔਰ ਕਿਲਮਾਨੀ ਪਟ, ਈਸ਼ਨ ਬਿਲਾਸ ਤਿਲਕ ਭਾਲ ਮਾਹ ਦੀਨੋ ਹੈ।**
**ਡੋਲੈ ਨਿਰਬੰਧਨ ਸੁ ਸਾਚੀ ਬਿਧ ਐਸੀ ਸੁਨੀ, ਪ੍ਰੇਮ ਸੇ ਪਢਾਵੈ ਕਰ ਮਾਹਿ ਕੀਰ ਲੀਨੋ ਹੈ।**
**ਸੁਘਰਈ ਮਾਲਕੌਸ ਪਰਜ ਮਿਲਾਏ ਤੇ, ਬਿਭਾਸ ਭਯੋ ਜਾਕੋ ਪ੍ਰਾਤ ਗਾਵੇ ਘਰੀ ਤੀਨੋ ਹੈ।**

## [ਇਕੱਤੀਹਵਾਂ] ਜੈਜਾਵੰਤੀ

ਇਸ ਰਾਗ ਨੂੰ ਵੀ ਰਾਗ ਮਾਲਾ ਵਿਚ ਜਗ੍ਹਾ ਨਹੀਂ ਮਿਲੀ ਅਤੇ ਹੋਰ ਵੀ ਕਿਸੇ ਸੰਗੀਤ ਗ੍ਰੰਥ ਨੇ ਇਸਨੂੰ ਕਿਸੇ ਰਾਗ ਦੀ ਬੰਸ ਵਿਚ ਨਹੀਂ ਲਿਖਿਆ। ਪਰੰਤੂ ਸੁਰ ਤਲ ਸਮੂਹ ਵਿਚ ਦੀਪਕ ਦੀ ਨੂੰਹ ਕਰਕੇ ਲਿਖੀ ਹੈ। ਇਸ ਵਿਚ ਸੁਰ ਗੁਰੂ ਰਿਖਭ ਹੈ। ਬਾਦੀ ਰਿਖਭ। ਸਮਬਾਦੀ ਧੈਵਤ। ਅਮਬਾਦੀ ਮਧਮ। ਔੜਵ ਹੈ ਰ. ਧ. ਪ. ਮ. ਗ. ਸੁਰ ਇਹ ਲੱਗਦੇ ਹਨ। ਖਰਜ, ਮਧਮ, ਪੰਚਮ ਸੁਧ। ਰਿਖਭ ਗੰਧਾਰ ਧੈਵਤ ਸੁਧ। ਨਿਖਾਧ ਦੋਵੇਂ। ਪਹਿਰ ਰਾਤ ਗਈ ਪਿੱਛੇ ਗਾਉਂਦੇ ਹਨ। ਧੌਲ ਸਿਰੀ, ਸੋਰਠ ਬਿਲਾਵਲ ਮਿਲਕੇ ਜੈਜਾਵੰਤੀ ਬਣਦੀ ਹੈ। ਮੌਸਮ ਗ੍ਰੀਖਮ ਰਿਤੁ। ਸੁਧ ਸੰਕਰੀਨ ਹੈ। ਖ਼ੁਸ਼ੀ ਪੈਦਾ ਕਰਦੀ ਹੈ।

ਇਸ ਰਾਗ ਦਾ ਪ੍ਰਕਰਣ ਹੋਰ ਵਿਸ਼ੇਸ਼ ਨਹੀਂ ਮਿਲਿਆ।

## ਰਾਗ ਮਾਲਾ

ਅਰਥ—ਰਾਗਾਂ ਦੀ ਲੜੀ, ਸੰਗਲੀ।

ਇਸ ਬਾਣੀ ਵਿਚ ਰਾਗਾਂ ਦੀ ਅਨੁਕ੍ਰਮਣਕਾ ਹੈ ਕਿ 'ਕੌਣ ਕੌਣ ਰਾਗ ਕਿਸ ਕਿਸ ਨਾਲ ਸੰਬੰਧ ਰੱਖਦਾ ਹੈ, ਅਤੇ ਇਹ ਰਾਗ ਮਾਲਾ ਕਿਹੜੇ ਮਤ ਦੀ ਹੈ?' ਸੋ ਇਹ ਨਿਰਨੈ ਸੰਗੀਤ ਦੇ ਗ੍ਰੰਥਾਂ ਵਿਚ ਬਹੁਤ ਭਾਂਤਾਂ ਕਰਕੇ ਲਿਖੇ ਹਨ, ਜੋ ਬਿਨਾਂ ਸੰਗੀਤ ਵਿਦਿਆ ਦੇ ਦੂਜੇ ਨਹੀਂ ਜਾਣਦੇ। ਰਾਗ ਦੇ ਮਤਾਂ ਦੇ ਭੇਦ ਰਾਗ ਮਾਲਾ ਤੋਂ ਜਾਣੀਦੇ ਹਨ। ਰਾਗ ਮਾਲਾ ਦਾ ਭਾਵ ਇਹ ਦੱਸਣ ਦਾ ਹੈ ਕਿ ਰਾਗ ਮਾਲਾ ਕਿਸ ਮਤ ਦੀ ਹੈ। ਹੁਣ ਤਕ ਗੁਰਮਤਿ ਦੇ ਸੰਗੀਤ ਨੂੰ ਹਨੁਮਤ ਮਤਿ ਨਾਲ ਸਮਝਣ ਦਾ ਖ਼ਿਆਲ ਹੈ। ਸਾਰੇ ਮਤ ਜੈਸਾ ਕਿ ਸੰਗੀਤ ਪਾਰਜਾਤਿਕ ਮਤ ਅਤੇ ਪਾਸਟਿਕ ਮਤ, ਮਤੰਗਮਤ, ਹਨੁਮੰਤ, ਮਤ, ਭਰਤ ਮਤ ਆਪਸ ਵਿਚ ਭੇਦ ਰੱਖਦੇ ਹਨ*। ਜਿਹਾ ਕਿ ਪਾਸਟਿਕ ਮਤ ਵਿਚ ਰਾਗਮਾਲਾ ਲਿਖੀ ਹੈ:—

**ਸਕਤਿਰੁ ਸਿਵ ਸੰਜੋਗ ਤੇ ਉਪਜਤ ਹੈਂ ਸਭ ਰਾਗ।**
**ਮੋਹ ਬਢੇ ਜਿਨ ਕੋ ਸੁਨੇ ਉਪਜ ਰਹੈ ਅਨੁਰਾਗ॥੧॥**
**ਪ੍ਰਥਮੇਂ ਸਦਜੋਜਾਤ ਮੁਖ ਸ੍ਰੀ ਰਾਗਹ ਉਪਜਾਇ।**
**ਬਾਮ ਦੇਵ ਮੁਖ ਦੂਸਰੋ ਕਹਜੋ ਬਸੰਤ ਬਨਾਇ॥੨॥**
**ਤੀਜੇ ਮੁਖ ਸੋ ਅਘੋਰ ਹੈ ਸੋ ਭੈਰਵ ਕੀ ਠੌਰ।**
**ਚੌਥੇ ਮੁਖ ਤਤ ਪੁਰਖ ਹੈ ਤਾਂਤੇ ਪੰਚਮ ਔਰ॥੩॥**
**ਮੇਘ ਰਾਗ ਪ੍ਰਗਟਿਓ ਬਹੁਰ ਪਾਂਚੈ ਮੁਖ ਈਸਾਨ।**
**ਨਟ ਨਰਾਇਣ ਹੈ ਭਯੋ ਗਿਰਜਾ ਮੁਖਹਿ ਪ੍ਰਮਾਨ॥੪॥**
**ਸ੍ਰੀ ਰਾਗਹ ਕੀ ਰਾਗਨੀ ਤਿਨ ਕੇ ਏ ਖਟ ਨਾਮ।**
**ਟੰਕ ਮਲਾਰੀ ਗੁਜਰੀ ਤ੍ਰਿਬਣੀ ਅਤਿ ਅਭਿਰਾਮ।**
**ਗੌਰੀ ਕੇਦਾਰੀ ਬਹੁਰ ਮਨੁਮਾਧਵੀ ਬਖਾਨ।**
**ਛਠਈ ਹੈ ਜੁ ਪਹਾੜਕਾ ਅਤਿਹੀ ਰਸ ਕੀ ਖਾਨ।**
**ਦੇਸੀ ਦੇਵਗਰੀ ਬਹੁਰ ਬੈਰਾੜੀ ਸੁਖ ਧਾਮ।**
**ਟੋਡੀ ਲਲਤਾ ਬਹੁਰ ਹੈ ਉਪਜਾਵੇ ਚਿਰਕਾਮ।**

---

* *ਪਹਿਲੇ ਖ਼ਿਆਲ ਕੀਤਾ ਜਾਂਦਾ ਸੀ ਕਿ ਗੁਰਮਤਿ ਦਾ ਸੰਗੀਤ ਹਨੁਮੰਤ ਮਤ ਅਨੁਸਾਰ ਹੈ। ਇਹੀ ਪੁਰਾਣਾ ਖਿਆਲ ਸੀ ਜਦੋਂ ਡਾਕਟਰ ਸਾਹਿਬ ਨੇ ਇਹ ਪੋਥੀ ਲਿਖੀ ਸੀ, ਪਰ ਉਨ੍ਹਾਂ ਦਾ ਮਨ ਖੋਜੀ ਸੀ; ਉਹ ਪ੍ਰਤੀਤ ਕਰਦੇ ਸਨ ਕਿ ਗੁਰਮਤਿ ਸੰਗੀਤ ਵੱਖਰਾ ਹੈ। ਸੋ ਆਪ ਨੇ ਖੋਜ ਜਾਰੀ ਰੱਖੀ ਤੇ ੧੯੦੫-੬ ਤਕ ਆਪ ਨੇ ਗਿਯਾਰ੍ਹਾਂ ,ਬਾਰਾਂ ਰਾਗ ਮਾਲਾ ਤੇ ਭਿੰਨ ਮਿੰਨ ਮਤਾਂ ਦੇ ਟਾਕਰੇ ਕਰਕੇ ਇਹ ਗੱਲ ਸਿੱਧ ਕਰ ਲਈ। ਇਹ ਸਾਰੀ ਖੋਜ ਇਸੇ ਗ੍ਰੰਥ ਦੇ ਪਹਿਲੇ ਭਾਗ ਵਿਚ ਛਾਪੀ ਗਈ ਹੈ। ਆਪ ਦੀ ਉਹ ਕਈ ਬਰਸਾਂ ਦੀ ਖੋਜ ਦਰੁਸਤ ਹੈ। [ਸੰਪਾਦਕ*

**ਹਿੰਦੋਲੀ ਭਾਵਤ ਬਹੁਰ ਰਾਗ ਬਸੰਤਹ ਚਿੱਤ।**
**ਏ ਖਟ ਯਾਕੀ ਰਾਗਨੀ ਲੇਹੁ ਸਮਝ ਤੂੰ ਮਿੱਤ।**

## ਭੈਰੋ ਦੀ ਰਾਗਣੀ

ਸੋਰਠ—ਪ੍ਰਥਮ ਭੈਰਵੀ ਜਾਨ, ਗੁਜਰੀ ਰੇਹਾ ਗੁਨਕਰੀ। ਪੁਨ ਬੰਗਾਲੀ ਮਾਨ ਬਹੁ ਲਾਜਤ ਭੈਰੋ ਤ੍ਰਿਯਾ।

## ਪੰਚਮ ਰਾਗਣੀ

**ਪਹਿਲੇ ਕਹਤ ਬਿਭਾਸ ਕੋ ਭੂਪਾਲੀ ਪੁਨ ਹੋਇ।**
**ਕਰਨਾਟੀ ਬਡਹੰਸ ਕਾ ਮਾਲਸਿਰੀ ਪੁਨ ਸੋਇ।**
**ਪਟ ਮੰਜਰੀ ਬਖਾਨੀਏ ਏ ਖਟ ਪੰਚਮ ਤੀਯ।**
**ਨਿਤ ਹੀ ਤਾਕੇ ਸੰਗ ਰਹਿ ਉਪਜਾਵਤ ਸੁਖ ਜੀਯ।**

## ਮੇਘ ਰਾਗਨੀ

**ਮਲਾਰੀ ਅਰ ਸੋਰਠੀ ਸਾਮੇਰੀ ਰਸ ਸਾਰ।**
**ਕੌਸਕ ਗੰਧਾਰੀ ਬਹੁਰ ਛਠਏ ਹਾਰ ਸਿੰਗਾਰ।**

## ਨਟ ਨਾਰਾਇਣ ਰਾਗਣੀ

**ਪ੍ਰਥਮੇ ਕਾਮੋਦਨ ਕਹੋ ਕਲਜਾਨੀ ਆਭੀਰ।**
**ਬਹੁਰ ਨਾਟਕੀ ਸਾਰਗੀ ਛਠਏ ਨਟ ਹੰਮੀਰ।**

ਅੱਗੇ ਇਨ੍ਹਾਂ ਦੇ ਪੁਤ੍ਰਾਂ ਦਾ ਵੇਰਵਾ ਹੈ, ਉਪਰੰਤ ਨੂੰਹਾਂ ਦੇ ਨਾਮ ਲਿਖੇ ਹਨ।
ਹਨੁਮੰਤ ਮਤ ਅਨੁਸਾਰ ਰਾਗ ਮਾਲਾ :—

**ਯਥਾ— ਭੈਰਵ ਕੌਸਕ ਅਰ ਹਿੰਡੋਲ। ਦੀਪਕ ਸਿਰੀ ਰਾਗ ਪੁਨ ਬੋਲ।**
**ਮੇਘ ਰਾਗ ਪੁਨ ਛਟਓ ਮਾਨ। ਇਨੈ ਪੁਰਖ ਤੂੰ ਨਿਸਚੈ ਮਾਨ।**

ਇਹ ਰਾਗ ਮਾਲਾ ਦਾਮੋਦਰ ਕ੍ਰਿਤ ਸੰਗੀਤ ਦਰਪਣ, ਰਾਗ ਦੀਪਕਾ, ਸੰਗੀਤ ਬਿਨੋਦ, ਸੰਗੀਤ ਭੂਖਨ, ਬੁਧ ਪ੍ਰਕਾਸ਼ ਦਰਪਣ ਆਦਿਕ ਗ੍ਰੰਥਾਂ ਵਿਚ ਲਿਖੀ ਹੈ। ਪਰੰਤੂ ਸੁਧ ਸਾਰਮ੍ਰਤ ਨੇ ਏਹੋ ਛੀਏ ਰਾਗ ਲਿਖ ਕੇ ਸਤਵਾਂ ਬਸੰਤ ਰਾਗ ਲਿਖਿਆ ਹੈ ਅਤੇ ਇਨ੍ਹਾਂ ਦੀ ਉਤਪਤੀ ਸੱਤਾਂ ਸਮੁੰਦਰਾਂ ਤੋਂ ਲਿਖੀ ਹੈ, ਜਿਹਾ ਕੁ ਖਾਰੇ ਸਮੁੰਦਰ ਤੋਂ ਭੈਰਵ ਰਾਗ ਉਪਜਿਆ ਹੈ, ਜਲ ਦੇ ਸਮੁੰਦਰ ਤੋਂ ਮਾਲਕੌਂਸ, ਦੁੱਧ ਦੇ ਤੋਂ ਹਿੰਡੋਲ, ਘ੍ਰਿਤ ਦੇ ਤੋਂ ਦੀਪਕ ਖੰਡ ਦੇ ਤੋਂ ਸ੍ਰੀ ਰਾਗ, ਸ੍ਵਾਦੀਕ ਤੋਂ ਮੇਘ, ਦਹੀਂ ਦੇ ਤੋਂ ਬਸੰਤ, ਹੋਰ ਪੰਜ ਪੰਜ ਇਸਤਰੀਆਂ ਅੱਠ ਅੱਠ ਪੁਤ੍ਰ ਤੇ ਨੂੰਹਾਂ ਦੀ ਗਿਣਤੀ ਹੈ, ਨਾਮ ਹੋਰ ਵੀ ਹਨ।

ਕਈ ਮਹਾਂਪੁਰਖ ਸੰਕਾ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਵਲ ੩੧ ਰਾਗ ਲਿਖੇ ਹਨ, ਜਿਨ੍ਹਾਂ ਵਿਚ ਬਾਣੀ ਹੈ ਅਤੇ ਰਾਗ ਮਾਲਾ ਵਿਚ ਵੇਰਵਾ ੪੮ ਰਾਗਾਂ ਦਾ ਹੈ, ਇਹ ਕੀ ਕਾਰਨ ਹੈ?

ਉੱਤਰ—ਇਨ੍ਹਾਂ ੩੧ ਰਾਗਾਂ ਦਾ ਗਿਆਨ ਬਿਨਾਂ ਚੁਰਾਸੀਆਂ ਦੇ ਵੇਰਵੇ ਸਮਝੇ ਤੋਂ ਹੋ ਨਹੀਂ ਸਕਦਾ, ਇਸੇ ਲਈ ਚੁਰਾਸੀ ਦਾ ਵੇਰਵਾ ਆਵੱਸ਼ਕ ਹੋਇਆ, ਜਿਹਾ ਕੁ ਮਾਲਕੌਂਸ ਰਾਗ ਗੁਰੂ ਗ੍ਰੰਥ ਜੀ ਵਿਚ ਨਹੀਂ ਲਿਖਿਆ, ਪਰੰਤੂ ਮਾਰੂ ਲਿਖਿਆ ਹੈ। ਬਿਨਾਂ ਰਾਗ ਮਾਲਾ ਦੇ ਕੀਕਰ ਜਾਣਿਆ ਜਾਵੇਗਾ ਕਿ ਇਹ ਮਾਰੂ ਮਾਲਕੌਂਸ ਦਾ ਪੁਤ੍ਰ ਹੈ ਅਤੇ ਧਨਾਸਰੀ ਇਸੇ ਦੀ ਇਸਤਰੀ ਹੈ।

ਇਕੁਰ ਹੀ ਕਹਿ ਦਿੰਦੇ ਹਨ ਕਿ ਰਾਗ ਮਾਲਾ ਵਿਚ ਤਾਂ 'ਪ੍ਰਥਮ ਰਾਗ ਭੈਰਉ ਵੈ ਕਰਹੀ' ਪਰੰਤੂ ਆਰੰਭ ਵਿਚ ਸ੍ਰੀ ਰਾਗ ਹੈ ਅਤੇ ਵਾਰ ਵਿਚ ਲਿਖਿਆ ਹੈ।

"ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ" ਇਹ ਵਿਰੋਧਾਭਾਸ ਕਿਉਂ ਹੈ?

ਉੱਤਰ—ਇਹੋ ਗੱਲ ਰਾਗ ਮਾਲਾ ਦੱਸਦੀ ਹੈ। ਹਨਮੰਤ ਮਤ ਵਿਚ ਭੈਰਉ ਹੀ ਪਹਿਲਾ ਰਾਗ ਮੰਨਿਆ ਹੈ। ਪਰੰਤੂ ਪਾਸਟਿਕ ਮਤ ਵਿਚ ਪਹਿਲੇ ਸ੍ਰੀ ਰਾਗ ਦੀ ਉਤਪਤੀ ਲਿਖੀ ਹੈ*, ਇਸ ਲਈ ਸ੍ਰੀ ਰਾਗ ਹੀ ਆਰੰਭ ਵਿਚ ਰੱਖਿਆ ਹੈ। ਇਸ ਤੋਂ ਸੂਚਨਾ ਹੈ ਕਿ ਪਾਸਟਿਕ ਅਤੇ ਹਨੁਮੰਤ ਦੋਹਾਂ ਮਤਾਂ ਅਨੁਸਾਰ ਇਨ੍ਹਾਂ ਰਾਗਾਂ ਨੂੰ ਗਾਓ! ਜੇਕਰ ਕਿਸੇ ਸੱਜਣ ਨੂੰ ਇਸ ਉਲੇਖ ਉੱਤੇ ਸੰਸਾ ਹੋਵੇ ਤਾਂ ਸੰਗੀਤ ਸ਼ਾਸਤਰ ਦੇ ਗ੍ਰੰਥਾਂ ਨੂੰ ਦੇਖੋ, ਜਿਹਾ ਕੁ ਬੁਧ ਪ੍ਰਕਾਸ਼ ਦਰਪਣ, ਸਿਧ ਸਾਰਸ੍ਵਤ, ਰਾਧਾ ਗੋਬਿੰਦ ਸੰਗੀਤ ਬਿਨੋਦ, ਸੰਗੀਤ ਭੂਖਨ ਆਦਿਕ ਗ੍ਰੰਥਾਂ ਵਿਚ ਵਿਸਤਾਰ ਨਾਲ ਇਹ ਪ੍ਰਕਰਣ ਲਿਖੇ ਪਏ ਹਨ, ਉਥੋਂ ਆਪਣਾ ਸੰਸਾ ਨਵਿਰਤ ਕਰ ਲਵੇ।

†ਜੋ ਪੁਰਖ ਕਹਿੰਦਾ ਹੈ ਕਿ ਮਾਧਵ ਨਲ ਵਿਚੋਂ ਰਾਗ ਮਾਲਾ ਕਿਸੇ ਨੇ ਲਿਖੀ ਹੈ, ਉਹ ਧੋਖਾ ਖਾਂਦਾ ਹੈ, ਕਿਉਂਕਿ ਸ੍ਰੀ ਗੁਰੂ ਜੀ ਰਾਗ ਵਿਦਿਆ ਦੇ ਨਿਧੀ ਸਨ ਤੇ ਉਨ੍ਹਾਂ ਗੁਰਮਤਿ ਦਾ ਸੰਗੀਤ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਿਆ, ਜਿਸ ਦੀ ਬਦੌਲਤ ਪੰਥ ਵਿਚ ਅਜੇ ਤਕ ਵੀ ਇਸ ਵਿਦਿਆ ਅਤੇ ਵਿਦਵਾਨਾਂ ਰਾਗੀਆਂ ਦੀ ਵਡਿਆਈ ਚਲੀ ਆਉਂਦੀ ਹੈ। ਤਿਸ ਪਰ ਸਤਿਗੁਰੂ ਸਰਬੱਗ ਸਨ, ਸਾਡੀ ਤਰ੍ਹਾਂ ਅਲਪੱਗ ਜੀਵ ਬੁੱਧੀ ਵਾਲੇ ਨਹੀਂ ਸਨ, ਜੋ ਮਾਧਵਾ ਨਲ ਕਿ ਇਕ ਕਹਾਣੀ ਦਾ ਗ੍ਰੰਥ ਹੈ ਤੇ ਸੰਗੀਤ ਸ਼ਾਸਤਰ ਨਹੀਂ ਹੈ, ਉਸ ਵਿਚੋਂ ਰਾਗ ਮਾਲਾ ਲੈ ਲੈਂਦੇ। ਫਿਰ ਉਸ ਰਾਗ ਮਾਲਾ ਨਾਲ ਰਾਗਾਂ ਦੀਆਂ ਨੂੰਹਾਂ ਵੀ ਲਿਖੀਆਂ ਹਨ ਅਤੇ ਦੋਹੇ ਚੌਪਈ ਦੀ ਬੰਦਸ਼ ਵੀ ਹੋਰ ਹੈ ਪਰ ਇਸ ਰਾਗ ਮਾਲਾ ਵਿਚ ਗੁਰੂ ਸਾਹਿਬਾਂ ਨੇ ਨੂੰਹਾਂ ਨਹੀਂ ਲਿਖੀਆਂ, ਛੰਦਾਂ ਦੀ ਬੰਦਸ਼ ਵੀ ਆਪਣੀ ਹੈ, ਫਿਰ ਗੁਰੂ ਕੇ ਪਿਆਰੇ ਕਿਉਂ ਧੋਖਾ ਖਾਣਗੇ ਕਿ ਇਹ ਰਾਗ ਮਾਲਾ ਮਾਧਵਾ ਨਲ ਦੀ ਰਾਗ ਮਾਲਾ ਹੈ‡ ਜੇ ਕਦੀ ਕੋਈ ਸੰਗੀਤ ਵੇਤਾ ਕਿਸੇ ਸੰਗੀਤ ਦੇ ਗ੍ਰੰਥ ਵਿਚੋਂ ਜਾਂ ਫਲਾਨੇ ਮਤ ਵਿਚੋਂ ਇਹ ਰਾਗ ਮਾਲਾ ਗੁਰੂ ਜੀ ਨੇ ਲਿਖੀ ਹੈ, ਸਾਬਤ ਕਰ ਦਿੰਦਾ ਤਾਂ ਬੇਸ਼ੱਕ ਕਹਿਣ ਵਾਲੇ ਦੀ ਵਡਿਆਈ ਹੁੰਦੀ, ਹੁਣ ਝੂਠ ਅਪਰਾਧ ਦੇ ਧੋਖੇ ਵਿਚ ਬੁੱਧੀਮਾਨ ਕਦੀ ਨਹੀਂ ਫਸ ਸਕਦੇ। ਦੂਸਰੇ ਕਰਤਾਰਪੁਰ ਵਾਲੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰ ਰਾਗ ਮਾਲਾ ਭਾਈ ਗੁਰਦਾਸ ਜੀ ਦੀ ਕਲਮ ਨਾਲ ਲਿਖੀ ਹੋਈ ਵਿਦਮਾਨ ਹੈ। ਇਕੁਰ ਹੀ ਭਾਈ ਬੰਨੋ ਜੀ ਨੇ ਪਹਿਲੀ ਬੀੜ ਵਿਚ ਉਤਾਰਾ ਕੀਤਾ, ਜੋ ਮਾਂਗਟਾਂ ਵਿਚ ਵਿਦਮਾਨ ਹੈ। ਸਭ ਤੋਂ ਵੱਧ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਸ੍ਰੀ ਮੁਖਵਾਕ ਤੋਂ ਦਮਦਮੇ ਵਾਲੀ ਬੀੜ ਦਾ ਉਚਾਰਨ ਕੀਤਾ, ਉਸ ਵੇਲੇ ਰਾਗ ਮਾਲਾ ਵੀ ਨਾਲ ਹੀ

---

* *ਜੈਸਾ ਕਿ ਪਿੱਛੇ ਪੰਨਾ ੩੯ ਦੇ ਨੋਟ ਵਿਚ ਦੱਸ ਆਏ ਹਾਂ, ਇਸ ਕਿਸਮ ਦੇ ਖਿਆਲ ਹੀ ਡਾਕਟਰ ਸਾਹਿਬ ਜੀ ਨੂੰ ਵਿਸ਼ੇਸ਼ ਖੋਜ ਵਿਚ ਲੈ ਗਏ ਜਿਸ ਤੋਂ ਉਨ੍ਹਾਂ ਨੇ ਕਈ ਬਰਸਾਂ ਦੀ ਖੋਜ ਬਾਅਦ ਗੁਰਮਤਿ ਸੰਗੀਤ ਨੂੰ ਵੱਖਰਾ ਪਾਇਆ। [ਸੰਪਾਦਕ*

† *ਇਹ ਪੁਸਤਕ (ਭਾਵ 'ਬਾਣੀ ਬਿਉਰਾ', ਜਿਸ 'ਚੋਂ ਸਾਰਾ ਪੰਜਵਾਂ ਹਿੱਸਾ ਲਿਆ ਗਿਆ ਹੈ) ਪਹਿਲੀ ਵੇਰ ੧੯੦੨ ਵਿਚ ਛਪੀ ਸੀ, ੧੯੦੫ ਵਿਚ ਡਾਕਟਰ ਸਾਹਿਬ ਜੀ ਨੇ ਇਸਦੀ ਮੁੜ ਸੁਧਾਈ ਕੀਤੀ, ਪਰ ਉਹ ਸੋਧਿਆ ਖਰੜਾ ਪੁਸਤਕਾਂ ਵਿਚ ਹੀ ਅਪੁੱਛ ਹਾਲਤ ਵਿਚ ਹੀ ਪਿਆ ਰਿਹਾ ਤੇ ਸੁਸਾਇਟੀ ਵਲੋਂ ਪਹਿਲੀ ਦੀ ਹੂ-ਬ-ਹੂ ਨਕਲ ਹੀ ਛਪਦੀ ਰਹੀ। ਹੁਣ ਉਸ ਖਰੜੇ ਦੇ ਮਿਲਣ ਤੇ ਉਸ ਅਨੁਸਾਰ ਸੁਧਾਈ ਕੀਤੀ ਗਈ। ਇਹ ਅਗਲਾ ਮੈਟਰ ਵੀ ਜੋ ਉਨ੍ਹਾਂ ਦੀ ਕਲਮ ਦਾ ਲਿਖਿਆ ਹੋਇਆ, ਇਥੇ ਵਧਾ ਦਿੱਤਾ ਗਿਆ। ਰਾਗ ਮਾਲਾ ਸਬੰਧੀ ਆਪ ਦੀ ਖੋਜ ਜਾਰੀ ਰਹੀ ਤੇ ਆਪ ਨੇ ਬੜਾ ਕੁਝ ਸੰਗ੍ਰਹਿ ਕਰ ਲਿਆ ਸੀ, ਤੇ ਹੋਰ ਕਰ ਰਹੇ ਸਨ ਕਿ ਸੱਚੇ ਸੱਦੇ ਆ ਗਏ। ਉਹ ਨੋਟ ਆਪ ਦੇ ਗੁਰਪੁਰੀ ਪਿਆਨੇ ਤੋਂ ਬਾਅਦ ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਸ੍ਰੀ ਗੁਰੂ ਗ੍ਰੰਥ ਕੋਸ਼ ਦੇ ਅੰਤ ਪਰ ਛਪਿਆ, ਜੋ ਇਸ ਗ੍ਰੰਥ ਦੇ ਪਹਿਲੇ ਭਾਗ ਵਿਚ ਵੀ ਛਾਪਿਆ ਗਿਆ ਹੈ। [ਸੰਪਾਦਕ*

‡ *ਹੁਣ ਸਾਬਤ ਹੋ ਚੁੱਕਾ ਹੈ ਕਿ ਮਾਧਵ ਨਲ ਦਾ ਕਿੱਸਾ ਅਕਬਰ ਦੇ ਸਮੇਂ ਜੋਧ ਕਵੀ ਨੇ ਸੰਸਕ੍ਰਿਤ ਵਿਚ ਸੰਨ ੯੯੧ ਹਿਜਰੀ ਵਿਚ ਲਿਖਿਆ ਸੀ। ਇਹ ਵੀ ਸਾਬਤ ਹੋ ਗਿਆ ਹੈ ਕਿ ਆਲਮ ਕਵੀ ਦਸਮੇਂ ਪਾਤਸ਼ਾਹ ਦੇ ਵੇਲੇ ਹੋਇਆ ਜਿਸਨੇ ਜੋਧ ਕਵੀ ਦੇ ਸੰਸਕ੍ਰਿਤ ਕਿੱਸੇ ਦਾ ਹਿੰਦੀ ਅਨੁਵਾਦ ਕੀਤਾ, ਉਸਦੇ ਅਨੁਵਾਦ ਦਾ ਸੰਮਤ ੧੭੭੪ ਬਿ: ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ੧੬੬੧ ਬਿ: ਵਿਚ ੧੧੩ ਸਾਲ ਪਹਿਲੇ ਬਣ ਤੇ ਬੱਝ ਚੁੱਕੀ ਸੀ। ਸੋ ਜੇ ਲਈ ਤਾਂ ਆਲਮ ਨੇ ਗੁਰੂ ਘਰ ਵਿਚੋਂ ਰਾਗ ਮਾਲਾ ਲਈ ਜੋ ਆਪ ਦਸਮੇਸ਼ ਜੀ ਦੇ ੫੨ ਕਵੀਆਂ ਵਿਚ ਵੀ ਸੀ। ਜੋਧ ਕਵੀ ਨੇ ਰਾਗ ਮਾਲਾ ਕੋਈ ਨਹੀਂ ਦਿੱਤੀ, ਆਲਮ ਨੇ ਗੁਰੂ ਘਰ ਦੀ ਸੁਣੀ ਸੁਣਾਈ ਵਿਚ ਪਾ ਦਿੱਤੀ ਤੇ ਉਸਨੇ ਆਪ ਮੰਨਿਆ ਹੈ ਕਿ ਮੈਂ "ਕਿਛ ਆਪਨ ਕੁਛ ਪਰਕ੍ਰਿਤ ਜੋਰੇ" ਪਦ ਪਦਾਰਥ ਪੋਥੀ ਵਿਚ ਪਾਏ ਹਨ। [ਸੰਪਾਦਕ*

ਉਚਾਰੀ ਜੋ ਅੱਜ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹੈ। ਇਨ੍ਹਾਂ ਪੂਰਨ ਸਬੂਤਾਂ ਦੇ ਹੁੰਦਿਆਂ ਜੇ ਕੋਈ ਕਹੇ ਕਿ ਰਾਗ ਮਾਲਾ ਗੁਰੂ ਸਾਹਿਬਾਂ ਵਲੋਂ ਨਹੀਂ ਹੈ, ਉਹ ਪੁਰਖ ਗੁਰਘਰ ਦੇ ਇਤਿਹਾਸ ਤੇ ਰਹੁਰੀਤ ਤੋਂ ਵਾਕਫ ਨਹੀਂ ਹੈ*।

ਇਕ ਬੰਧਨ ਗੁਰ ਸਿੱਖਾਂ ਵਿਚ ਅਜੇ ਤਕ ਬਹੁਤ ਪੱਕਾ ਚਲਿਆ ਆਉਂਦਾ ਹੈ ਕਿ ਕੋਈ ਆਪਣੀ ਮਨਮਤ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਅੱਖਰ ਵੀ ਵੱਧ ਘੱਟ ਨਹੀਂ ਕਰ ਸਕਦਾ। ਭਾਈ ਮਨੀ ਸਿੰਘ ਜੀ ਵਾਲੀ ਸਾਖੀ ਸਾਰੇ ਪੰਥ ਵਿਚ ਪ੍ਰਗਟ ਹੈ ਜਿਸ ਲਈ ਰਾਗ ਮਾਲਾ ਪਾਉਣ ਅਥਵਾ ਰਾਗ ਮਾਲਾ ਨੂੰ ਕੱਢਣ ਦਾ ਹੌਂਸਲਾ ਪੰਥ ਵਿਚੋਂ ਕੋਈ ਸਿੱਖ ਨਾ ਕਰ ਸਕਦਾ ਹੈ ਨਾ ਕਰੇਗਾ ਅਤੇ ਨਾ ਅੱਜ ਤਾਈਂ ਕਿਸੇ ਨੇ ਕਾਮਯਾਬੀ ਨਾਲ ਕੀਤਾ ਹੈ। ਸੰਗੀਤ ਵਿਦਿਆ ਤੋਂ ਬੇਖ਼ਬਰੇ ਲੋਕ ਅਜਿਹੀਆਂ ਤਰਕਾਂ ਕਰਕੇ ਪਾਪੋਂ ਭਾਰੇ ਹੁੰਦੇ ਹਨ।

## ਰਹੋਏ ਕੈ ਛੰਤਾ ਕੇ ਘਰ

ਇਹ ਵੀ ਇਕ ਵੈਸੀ ਹੀ ਸੂਚਨਾ ਹੈ ਜਿਹਾ ਕੁ ਲਿਖਿਆ ਹੈ 'ਏਕ ਸੁਆਨੁ ਘਰਿ ਗਾਵਣਾ' ਅਥਵਾ 'ਪਹਿਰਿਆ ਕੈ ਘਰਿ ਗਾਵਣਾ'। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਰਹੋਏ ਕੈ ਛੰਤ' ਕਿਤੇ ਨਹੀਂ ਲਿਖੇ, ਇਸ ਲਈ ਲਾਂਭੇ ਭਾਲ ਕਰਨੀ ਪਈ ਕਿ ਰਹੋਏ ਕੀ ਹਨ?

ਸੰਗੀਤ ਸ਼ਾਸਤਰ ਵਿਚੋਂ ਸਫੁਟ ਰਹੋਏ ਪਦ ਦਾ ਕੋਈ ਪਦਾਰਥ ਨਹੀਂ ਮਿਲਿਆ, ਪਰੰਤੂ ਪ੍ਰਕੀਰਣ ਅਧਿਆਇ ਵਿਚ ਜਿਥੇ ਸਥਾਈ ਦੇ ੯੬ ਭੇਦ ਲਿਖੇ ਹਨ ਉਥੇ ਇਕ ਸਥਾਈਨਾ ਸਥਾਈ ਦਾ ਭੇਦ ਲਿਖਿਆ ਹੈ, ਜਿਸ ਦਾ ਸਰੂਪ ਇਉਂ ਹੈ—ਜਿਥੇ ਸਬਦ ਦੀਆਂ ਸਾਰੀਆਂ ਤੁਕਾਂ ਦੇ ਅੰਤ ਦਾ ਠਹਿਰਾਇ ਠਹਿਰਾਂਇਕੇ ਕਰਤਬ ਨਾਲ ਉਚਾਰ ਕਰੀਏ ਉਸਨੂੰ ਸਥਾਈਨਾ ਕਹਿੰਦੇ ਹਨ, ਜਦ ਇਕ ਸਥਾਈਨਾ ਦੇ ਨਾਲ ਰਾਗ ਖੰਡ ਵਰਤੇ ਤਦ 'ਸਥਾਈਨਾ ਸਥਾਈ' ਕਹਿੰਦੇ ਹਨ। ਇਹ ਰਾਗੀਆਂ ਕੋਲੋਂ ਪੁੱਛਿਆ, ਕਿਸੇ ਨੇ ਪਤਾ ਨਾ ਦਿੱਤਾ, ਪਰੰਤੂ ਸਥਾਈ ਰਹਾਉ ਦਾ ਨਾਉਂ ਹੋਣੇ ਤੇ ਖੋਜ ਲੱਗੀ ਰਹੀ।

ਜਦ ਪੰਜਾਬੀ ਗੀਤਾਂ ਦੀ ਭਾਲ ਕੀਤੀ ਤਾਂ ਬਹੁਤ ਢੂੰਡ ਕਰਨੇ ਤੇ ਪੁਰਾਣੇ ਸਮੇਂ ਦੀਆਂ ਬ੍ਰਿਧ ਇਸਤਰੀਆਂ ਪਾਸੋਂ ਇੰਨੀ ਕੁ ਪ੍ਰਾਪਤੀ ਹੋਈ।

ਪੰਜਾਬੀ ਇਸਤਰੀਆਂ ਪ੍ਰਾਚੀਨ ਸਮਿਆਂ ਵਿਚ ਸੰਗੀਤ ਵਿਦਿਆ ਵਿਚ ਪ੍ਰਬੀਨ ਹੁੰਦੀਆਂ ਸਨ, ਜਿਨ੍ਹਾਂ ਦੇ ਬਣਾਏ ਹੋਏ ਘੋੜੀਆਂ ਸੁਹਾਗ ਆਦਿਕ ਗੀਤ ਅਜੇ ਤਕ ਵੀ ਉਹਨਾਂ ਹੀ ਤਾਰਾਂ ਵਿਚ ਗਾਂਵੇ ਜਾਂਦੇ ਹਨ ਜਿਨ੍ਹਾਂ ਵਿਚ ਰਚੇ ਗਏ ਸਨ, ਕਿਸੇ ਵੀ ਤਰ੍ਹਾਂ ਤਾਲ ਬਦਲੇ ਨਹੀਂ ਗਏ। ਸਮੇਂ ਦੀ ਹੇਰਾਫੇਰੀ ਨੇ ਸੰਗੀਤ ਵਿਦਿਆ ਤਾਂ ਇਸ ਦੇਸ਼ ਤੋਂ ਦੁਰਾਡੀ ਕਰ ਦਿੱਤੀ, ਪਰੰਤੂ ਗੀਤ ਅਜੇ ਤਕ ਗੱਡੀ ਦੀ ਲੀਕੇ ਪਏ ਜਾਂਦੇ ਹਨ।

ਉਨ੍ਹਾਂ ਅਨੇਕ ਗੀਤਾਂ ਵਿਚੋਂ ਇਕ ਛੰਦ ਨਾਮੀ ਗੀਤ ਪ੍ਰਸਿੱਧ ਹਨ ਜਿਨ੍ਹਾਂ ਦੀਆਂ ਧਾਰਨਾਂ ਤਾਂ ਬਹੁਤ ਭਾਂਤਾਂ ਦੀਆਂ ਹਨ, ਪਰ ਬਹੁਤਾ ਇਹ ਛੰਦ ਬਾਲਾਂ ਨੂੰ ਸੁਬੜਾ ਸੀਤਲਾ ਨਿਕਲੀ ਤੇ ਬਾਲਕਾਂ ਪਾਸ ਗਾਉਂਦੀਆਂ ਹਨ। ਕਿਸੇ ਛੰਦ ਦਾ ਤੁਕਾਂਤ ਰਹਾਉ ਵਾਕਰ ਬਾਰੰਬਾਰ ਠਹਿਰਾਇਕੇ ਬੜੀ ਮਿੱਠੀ ਸੁਰ ਪੁਰ ਗਾਉਂਦੀਆਂ ਹਨ ਜਿਸਦੇ ਸੁਣਨ ਦੀ ਤਾਸੀਰ ਨਾਲ ਬੱਚੇ ਭਾਰੀ ਤਕਲੀਫ ਵਿਚ ਵੀ ਸੌਂ ਜਾਇਆ ਕਰਦੇ ਸਨ।

ਭਾਵੇਂ, ਉਹ ਛੰਦ ਯਥਾਵਤ ਨਹੀਂ ਰਹੇ, ਹੋਰ ਹੋਰ ਨਵੀਂ ਕਲਪਨਾ ਦੇ ਬਹੁਤੇਰੇ ਬਣ ਗਏ ਹਨ, ਪਰੰਤੂ ਅਜੇ ਵੀ ਤਿੰਨ ਤਾਰ ਵਾਲੇ ਛੰਦ ਆਪਣੀ ਖ਼ੂਬੀ ਆਪਣੇ ਨਾਲ ਰੱਖਦੇ ਹਨ, ਨਮੂਨੇ ਲਈ ਤਿੰਨ ਚਾਰ ਤੁਕਾਂ ਹਾਜ਼ਰ ਹਨ :—

**ਛੰਦ— ਤੇਰੇ ਧਰਮ ਦੁਆਰੇ ਜਾਈਏ। ਜਿਥੋਂ ਮੂੰਹੋਂ ਮੰਗਿਆ ਪਾਈਏ।**
**ਨੀ ਮਈਆ ਬਲਿ ਬਲਿ ਜਾਈਏ। ਤੈਥੋਂ ਸਦ ਬਲਿਹਾਰੇ ਜਾਈਏ ॥੧॥**

* *ਰਾਗ ਮਾਲਾ ਪਰ ਅਸ਼ੰਕਾ ਬਾਬਤ ਡਾਕਟਰ ਸਾਹਿਬ ਦੀ ਖੋਜ "ਗੁਰਮਤ ਸੰਗੀਤ ਨਿਰਣਯ" ਵਿਚ ਦੇਖੋ ਜੋ ਇਸੇ ਗ੍ਰੰਥ ਦੇ ਪਹਿਲੇ ਭਾਗ ਵਿਚ ਛੱਪ ਚੁੱਕੀ ਹੈ, ਵੇਖੋ ਪੰਨਾ ੨੩ ਤੋਂ ੫੧।*

**ਨੀ ਮਈਆ ਤੇਰੇ ਆਵਾਂ ਜਾਵਾਂ। ਨਾਮ ਜਪਾਂ ਤੇਰਾ ਹਰਿ ਗੁਣ ਗਾਵਾਂ।**
**ਤੁਸੀਂ ਜੁਮਲਾ ਦੀ ਆਸ ਪੁਰਾਈਏ। ਤੈਥੋਂ ਸਦ ਬਲਿਹਾਰੇ ਜਾਈਏ ॥੨॥**

ਇਸ ਧਾਰਨਾ ਪਰ ਬਹੁਤ ਲੰਮੇਰਾ ਛੰਦ ਹੈ।

ਇਸਦੇ 'ਜਾਈਏ' ਤੁਕਾਂਤ ਨੂੰ ਬਹੁਤ ਵੇਰ ਰਹਿ ਰਹਿ ਕੇ ਗਾਉਂਦੀਆਂ ਹਨ, ਪਰ ਰਹੋਏ ਪਦ ਨੂੰ ਨਹੀਂ ਜਾਣਦੀਆਂ, ਤਾਰ ਵੀ ਠੀਕ ਤਿੰਨ ਵਿਚ ਹੀ ਗਾਉਂਦੀਆਂ ਹਨ।

ਤਿਵੇਂ ਹੀ ਤਿੰਨ ਤਾਰ ਇਹ ਗਉੜੀ ਦਾ ਸ਼ਬਦ "ਹੈ ਕੋਈ ਰਾਮ ਪਿਆਰੋ ਗਾਵੈ" ਗਾਂਵਿਆ ਜਾਂਦਾ ਹੈ। ਰਹੋਏ ਪਦ ਦਾ ਅਰਥ—ਜੋ ਰਹਿ ਰਹਿ ਕੇ ਅਰਥਾਤ ਰਹਾਉ ਵਾਕਰ ਫੇਰ ਗਾਂਵਿਆ ਜਾਵੇ ਸੋ ਰਹੋਏ ਕਹੀਦੇ ਹਨ।

ਜੋ ਮਹਾਂ ਪੁਰਖ ਇਸ ਢੂੰਡ ਭਾਲ 'ਤੇ ਵੀ ਤਸੱਲੀ ਨਾ ਕਰੇ ਸੋ ਖੋਜਨਾ ਕਰ ਲਵੇ "ਜੋ ਖੋਜੈ ਸੋ ਪਾਵੈ॥"

ਗੁਰੂ ਸਾਹਿਬ ਜੀ ਦੇ ਸਮੇਂ ਇਹਨਾਂ ਛੰਦਾਂ ਦਾ ਬਹੁਤ ਰਿਵਾਜ ਸੀ, ਲੋਕੀਂ ਗਾਂਵਿਆਂ ਕਰਦੇ ਸਨ, ਇਸ ਲਈ ਗੁਰੂ ਜੀ ਨੇ ਰਹੋਏ ਕੇ ਛੰਤਾ ਕੈ ਘਰਿ ਗਾਉਣ ਦੀ ਸੂਚਨਾ ਲਿਖੀ ਹੈ।

## ੧ ਰਹਾਉ ॥

ਇਕ ਸਿਰਲੇਖ ਬਹੁਤਾ* ਸ਼ਬਦਾਂ ਵਿਚ ਲਿਖਿਆ ਹੈ ਅਤੇ ਰਹਾਉ ਦੇ ਪਹਿਲੇ ੧ ਵੀ ਲਿਖਿਆ ਹੈ। ਭਾਵ—ਇਕ ਰਹਾਉ ਜਾਂ ਰਹਾਉ ਪਹਿਲਾ ਹੈ। ਕਿਤੇ ਕਿਤੇ ਇਕੋ ਸ਼ਬਦ ਵਿਚ ਰਹਾਉ ਦੂਜਾ, ਰਹਾਉ ਤੀਜਾ ਚੌਥਾ ਕਰਕੇ ਵੀ ਲਿਖਿਆ ਹੈ, ਇਕੁਰ ਕਿਸੇ ਸ਼ਬਦ ਦੇ ਅੰਤ ਵਿਚ ਰਹਾਉ ਦੂਜਾ ਵੀ ਲਿਖਿਆ ਹੈ। ਇਕ ਦੀ ਸੂਚਨਾ ਦੂਜੇ ਤੀਜੇ ਤੋਂ ਅੱਡਰੀ ਕਰਨ ਲਈ ਹੈ। ਜੇ ਅੱਗੇ ਦੂਜੇ ਤੀਜੇ ਦੀ ਸੰਖਿਆ ਹੈ ਤਾਂ ਉਹ ਤੁਕ ਰਹਾਉ ਦੀ ਹੈ ਜਿਸ ਜਿਸ ਅੱਗੇ ਰਹਾਉ ਹੈ; ਚਾਹੋ ਜਿਸਨੂੰ ਟੇਕ ਬਣਾ ਕੇ ਗਾ ਲਵੋ†। ਅਰਥ-ਸਥਾਈ, ਟੇਕ, ਉਦਗ੍ਰਾਹ, ਅਸਥਾਈ ਆਦਿਕ ਹਨ।

ਰਹਾਉ ਦਾ ਭਾਵ ਇਹ ਵੀ ਦੱਸੀਦਾ ਹੈ ਕਿ ਸ਼ਬਦ ਦੇ ਅਰਥ ਦਾ ਕਰਮ ਰਹਾਉ ਦੀ ਤੁਕ ਤੋਂ ਚੁੱਕਿਆਂ ਵਿਵਸਥਾ ਠੀਕ ਲੱਗ ਜਾਂਦੀ ਹੈ।

ਸੰਗੀਤ ਸ਼ਾਸਤਰ ਵਿਚ ਪ੍ਰਬੰਧ (ਛੰਦ)‡ ਦੇ ਚਾਰ ਖੰਡ ਕਰਕੇ ਲਿਖੇ ਹਨ। ਇਨ੍ਹਾਂ ਖੰਡਾਂ ਨੂੰ ਧਾਤ ਸੰਗਿਆ ਕਰਕੇ ਵੀ ਕਹਿੰਦੇ ਹਨ, ਜੋ ਐਉਂ ਹੈ:—

ਅਸਥਾਈ ੧, ਸੰਚਾਰੀ ੨, ਅੰਤਰਾ ੩, ਭੋਗ ੪। ਇਹ ਰਾਗੀਆਂ ਵਿਚ ਪ੍ਰਸਿੱਧ ਨਾਉਂ ਹਨ§।

---

* *ਰਾਮਕਲੀ ਦੀ ਵਾਰ ਪਾਤਸ਼ਾਹੀ ੩ ਦੀ ਪਹਿਲੀ ਪਉੜੀ ਦੇ ਮਗਰ ੧ ਰਹਾਉ ਲਿਖਿਆ ਹੈ। ਫੇਰ ਹਰ ਪਉੜੀ ਦੀ ਅੰਤਲੀ ਤੁਕ "ਵਾਹੁ ਵਾਹੁ ਸਚੈ ਪਾਤਿਸਾਹ ਤੂ ਸਚੀ ਨਾਈ" ਰਹਾਉ ਹੈ ਤੇ ਵਾਰ ਦੀਆਂ ਸਾਰੀਆਂ ਪਉੜੀਆਂ ਦੇ ਗਾਇਨ ਵਿਚ ਹਰ ਪਉੜੀ ਦੀ ਅੰਤਲੀ ਤੁਕ ਇਸਦੇ ਨਾਲ ਮੇਲਣੀ ਹੈ। [ਸੰਪਾਦਕ*

† *ਭਾਵ ਇਹ ਹੈ ਕਿ ਸੰਗੀਤ ਵਿਚ ਰਹਾਉ ਦਾ ਅਰਥ ਹੈ ਸਥਾਈ ਜਾਂ ਟੇਕ—ਉਹ ਤੁਕ ਜੋ ਅੰਤਰੇ ਦੀ ਹਰ ਤੁਕ ਦੇ ਬਾਅਦ ਵਾਰ ਵਾਰ ਗਾਵੀ ਜਾਵੇ—ਪਰ ਸ਼ਬਦ ਦੇ ਅਰਥ ਕ੍ਰਮ ਵਿਚ ਰਹਾਉ ਦੀ ਤੁਕ ਵਿਚ ਸਾਰੇ ਸ਼ਬਦ ਦਾ ਮੁਖ ਭਾਵ ਤੇ ਕਈ ਵੇਰ ਕੁੰਜੀ ਦੀ ਤਰ੍ਹਾਂ ਸਾਰੇ ਦੇ ਭਾਵ ਖੋਲ੍ਹਣ ਲਈ ਮਿਲ ਜਾਂਦਾ ਹੈ। [ਸੰਪਾਦਕ*

‡ *ਪ੍ਰਥਮ ਭੇਦ ਉਦਗ੍ਰਾਹ ਮੈਂ ਮੈਲਾਪਕ ਪੁਨ ਹੋਇ॥ ਧ੍ਰੁਵ ਤੀਸਰੇ ਆਭੋਗ ਹੈ ਚੌਥੇ ਜਾਨਤ ਲੋਇ। [ਰਾਧਾ ਗੋਬਿੰਦ ਸੰਗੀਤ ਸਾਰ*
*ਰਹਿ ਰਹਿ ਕਹੀਏ ਏਕ ਸੁਰ ਥਾਈ ਤਾਂਕੋ ਨਾਮ। ਊਰਧ ਗਾਮੀ ਹੋਇ ਜੋ ਸੋ ਆਰੋਹੀ ਧਾਮ।*
*ਊਰਧ ਤੋ ਅਧਕੋ ਚਲੈ ਅਵਰੋਹੀ ਕਹਿੰ ਤਾਂਹਿ। ਏਹ ਜਬਹੀ ਤੀਨੋ ਮਿਲੈ ਸੰਚਾਰੀ ਕਹਿੰ ਵਾਹਿ।*

*ਅਥਵਾ*

*ਜਾ ਸੁਰ ਮੇਂ ਠਹਿਰਾਇ ਸੁਰ ਥਾਈ ਤਾਹਿ ਬਖਾਨ।*
*ਸਬ ਕਬਿ ਕੋਬਿਦ ਥੌ ਕਹੈ ਦੂਜੇ ਮਤ ਯਹ ਜਾਨ। [ਸੰਗੀਤ ਦਰਪਣ*
*ਸਾਲਗ ਸੁੜ ਸਰੂਪ ਮੈਂ ਅੰਤਰ ਹੋਤ ਜੁ ਆਇ।*
*ਔਰ ਠੋਰ ਹੈ ਨਹਿ ਕਹੂੰ ਮੈ ਯਹ ਕਹਯੋ ਬਨਾਇ। [ਰਾ: ਗੋਬਿੰਦ ਸੰ:*

§ *ਆਮ ਗਾਇਨ ਵਿਚ ਸਿਰਫ ਸਥਾਈ ਤੇ ਅੰਤਰਾ ਹੀ ਵਰਤਦੇ ਹਨ। ਅੰਤਰੇ ਦੀਆਂ ਤੁਕਾਂ ਦੇ ਮਗਰੋਂ ਸਥਾਈ ਦੀ (ਰਹਾਉ) ਦੀ ਤੁਕ ਬਾਰ ਬਾਰ ਗਾਂਵੀਂ ਜਾਂਦੀ ਹੈ। [ਸੰਪਾਦਕ*

ਅਸਥਾਈ ਦਾ ਸਰੂਪ ਇਹ ਹੈ:—

ਅਸਥਾਈ ਤੋਂ ਹਰ ਇਕ ਚੀਜ਼ ਆਰੰਭ ਹੁੰਦੀ ਹੈ, ਭਾਵੇਂ ਖ਼ਿਆਲ ਹੋਵੇ, ਭਾਵੇਂ ਠੁਮਰੀ, ਭਾਵੇਂ ਸ਼ਬਦ ਹੋਵੇ। ਇਸਦਾ ਉਠਾਉ ਨੀਚੇ ਤੋਂ ਹੁੰਦਾ ਹੈ। ਇਸਨੂੰ ਪਹਿਲਾ ਪਦ ਵੀ ਕਹਿੰਦੇ ਹਨ। ਇਹ ਪਦ ਇਕ ਅਵਰਦ ਜਾਂ ਦੋ ਤਿੰਨ ਅਵਰਦ ਦਾ ਵੀ ਹੁੰਦਾ ਹੈ। ਤਿਵੇਂ ਹੀ ਅਗਲੇ ਤਿੰਨਾਂ ਦੇ ਵੀ ਰੂਪ ਲਿਖੇ ਹਨ, ਦੇਖੋ ਕਾਨੂੰਨ ਮੌਸੀਕੀ।

ਫੇਰ ਰਾਧਾ ਗੋਬਿੰਦ ਸੰਗੀਤ ਸਾਰ ਦੇ ਪ੍ਰਕੀਰਣ ਅਧਿਆਇ ਵਿਚ ਲਿਖਿਆ ਹੈ ਕਿ ਜਿਥੇ ਰਾਗ ਖੰਡ ਵਿਚ ਨਯਾਸ ਸੁਰ ੧, ਬਿਨਯਾਸ ਸੁਰ ੨, ਅਪਨਯਾਸ ਸੁਰ ੩, ਸੰਨਯਾਸ ਸੁਰ ੪, ਇਨ੍ਹਾਂ ਚਹੁਵਾਂ ਵਿਚੋਂ ਕਿਸੇ 'ਤੇ ਬਿਸ੍ਰਾਮ ਪਾਵੇ, ਅੰਸ ਗ੍ਰਹਾਦਿਕ ਸੁਰਾਂ ਨੂੰ ਸੁਰਾਂ ਦਾ ਰਾਗ ਖੰਡ ਕਹਿੰਦੇ ਹਨ। ਇਸੇ ਰਾਗ ਖੰਡ ਦਾ ਨਾਉਂ ਸਥਾਈ ਹੈ। ਇਸ ਸਥਾਈ ਵਿਚ ਜਿਹੜੀ ਯਮਕ ਹੁੰਦੀ ਹੈ, ਉਸਨੂੰ ਰਾਗ ਕਹਿੰਦੇ ਹਨ।

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥
ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥

ਗੁਰਮਤਿ ਸੰਗੀਤ ਪਰ ਹੁਣ ਤੀਕ ਮਿਲੀ ਖੋਜ ਦਾ

## ਭਾਗ ਪੰਜਵਾਂ

# ਮੋਹਨ ਗੁਰਮਤਿ ਸੰਗੀਤ ਮਾਲਾ


ਕ੍ਰਿਤ

**ਮਾਸਟਰ ਮੋਹਨ ਸਿੰਘ ਜੀ ਰੇਡੀਓ ਸਿੰਗਰ**

੧—ਇੰਦਰ ਪੁਰੀ ਸਾਇਨ ਸਰਕਲ ਬੰਬਈ-੨੨


—ਇਸ ਵਿਚ—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੯ ਰਾਗਾਂ ਦਾ ਉਸ ਨਵੀਨ ਢੰਗ ਨਾਲ ਵਰਣਨ ਹੈ, ਜਿਸ ਪਰ ਮਾਸਟਰ ਜੀ ਆਪ ਗੁਰਬਾਣੀ ਗਾ ਕੇ ਰਸ ਮਾਣਦੇ ਸਨ।

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਮੁਖ-ਬੰਦ

ਸਤਿਗੁਰੂ ਜੀ ਨੇ ਫ਼ੁਰਮਾਇਆ ਹੈ:—

'ਰਾਗੁ ਨਾਦੁ ਸਭੁ ਸਚੁ ਹੈ.....'

ਪਰ ਰਾਗ ਵਿਚ ਜੋ ਬੋਲ ਬੋਲਣੇ ਹੈਨ ਉਨ੍ਹਾਂ ਲਈ ਜ਼ਰੂਰੀ ਹੈ ਕਿ ਉਹ ਸਤ ਪੁਰਖ ਦੀ ਸੱਚੀ ਬਾਣੀ ਹੋਣ, ਜਿਵੇਂ ਗੁਰਦੇਵ ਜੀ ਦੀ ਆਗਿਆ ਹੈ:—

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥**
**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥**

ਕਿਉਂਕਿ ਰਾਗ ਨਾਲ ਮਨ ਪਿਘਲੀ ਲਾਖ ਵਾਂਙ ਪਿਘਲ ਜਾਂਦਾ ਹੈ ਤੇ ਜੋ ਬੋਲ ਸੰਗੀਤ ਵਿਚ ਗਾਏ ਜਾ ਰਹੇ ਹੁੰਦੇ ਹਨ, ਉਹ ਮਨ ਪਰ ਡੂੰਘਾ ਅਸਰ ਕਰਦੇ ਹਨ ਤੇ ਮੋਹਰ ਵਾਂਙ ਅੰਤਹਕਰਣ ਪਰ ਅੰਕਿਤ ਹੋ ਜਾਂਦੇ ਹਨ।

ਧੰਨ ਗੁਰੂ ਨਾਨਕ, ਧੰਨ ਬਾਬਾ ਨਾਨਕ, ਧੰਨ ਜਗਤ ਤਾਰਕ ਸਤਿਗੁਰੂ, ਜਿਨ੍ਹਾਂ ਨੇ ਰਾਗ ਵਿਚ ਸੱਚੀ ਬਾਣੀ ਗਾਉਣ ਦੀ ਸ੍ਰੇਸ਼੍ਰ ਜੁਗਤ ਜਗਤ ਨੂੰ ਪ੍ਰਦਾਨ ਕੀਤੀ ਤੇ ਜਨਮਾਂ ਜਨਮਾਂ ਦੀਆਂ ਵਿਛੜੀਆਂ ਆਤਮਾਵਾਂ ਨੂੰ ਪਰਮਾਤਮ ਦੇਵ ਪਤੀ ਨਾਲ ਮਿਲਣ ਦਾ ਸਿੱਧਾ ਤੇ ਸਹਿਲ ਰਸਤਾ ਦੱਸਿਆ।

ਯਥਾ— **ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤਾ॥** *[ਆਸਾ ਮਹਲਾ ੧*

ਰੱਬ ਦੇ ਮਿਲਣ ਦੇ ਚਾਹਵਾਨ ਕੇਵਲ ਪੱਕੀ ਬਾਣੀ ਪੜ੍ਹਨ। ਪੱਕੇ ਉਹ ਹਨ ਜਿਨ੍ਹਾਂ ਨੇ ਸਾਂਈ ਸਿਞਾਤਾ ਤੇ ਮੇਲ ਪ੍ਰਾਪਤ ਕੀਤਾ ਹੈ। ਇਸ ਚੋਣ ਵਿਚ ਲੋਕਾਂ ਦੇ ਮੰਨੇ ਮਜ਼ਹਬਾਂ ਤੇ ਮਤਾਂ ਮਤਾਂਤ੍ਰਾਂ ਦਾ ਕੋਈ ਬੰਧਨ ਨਹੀਂ। ਇਸਦੀ ਸਾਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਰਦੇ ਹਨ, ਜਿਸ ਵਿਚ ਮੁਸਲਮਾਨ ਸ਼ੇਖ ਫਰੀਦ ਜੀ, ਮੁਸਲਮਾਨੀ ਘਰ ਵਿਚ ਪਲੇ ਭਗਤ ਕਬੀਰ ਜੀ, ਚਮਾਰ ਰਵਿਦਾਸ ਜੀ ਤੇ ਹਿੰਦੁਸਤਾਨ ਦੇ ਦੱਖਣ, ਪੱਛਮ ਮਧਜ ਤੋਂ ਭਗਤ ਜੈਦੇਵ, ਨਾਮਦੇਵ, ਰਾਮਾਨੰਦ, ਸੂਰਦਾਸ ਜੀ ਆਦਿ ਜੋ ਸਾਂਈਂ ਨਾਲ ਮਿਲੇ ਸਨ, ਦੀ ਬਾਣੀ ਸ਼ਾਮਲ ਹੈ।

ਕੱਚਿਆਂ ਦੀ ਬਾਣੀ ਪੜ੍ਹਨ ਦਾ ਭਾਰੀ ਨੁਕਸਾਨ ਹੈ। ਭਗਤੀ ਵਾਲੇ ਸ਼ਰਧਾ ਵਿਚ ਆਏ ਮਨ ਜੇ ਕੱਚੀ ਬਾਣੀ ਪੜ੍ਹਦੇ ਇਕਾਗਰ ਹੋ ਜਾਣ ਤਦ ਉਹ ਮਨ, ਉਸ ਕੱਚੀ ਬਾਣੀ ਦੇ ਰਚਨਹਾਰ ਕੱਚੇ ਦੇ ਮਨ ਨਾਲ ਜਾ ਠਹਿਕਣਗੇ। ਹੋ ਸਕਦਾ ਹੈ ਉਸ ਨਾਲ ਜੁੜ ਵੀ ਜਾਣ। ਜੇ ਜੁੜ ਗਏ ਫੇਰ ਪਏ ਉਹਦੇ ਨਾਲ ਜਨਮਾਂ ਦੇ ਗੇੜ ਵਿਚ ਭਟਕਣਗੇ। ਇਸ ਵਾਸਤੇ ਸਤਿਗੁਰੂ ਜੀ ਨੇ ਖ਼ਬਰਦਾਰ ਕੀਤਾ ਹੈ ਕਿ:—

**ਸਤਿਗੁਰੂ ਬਿਨਾਂ ਹੋਰ ਕਚੀ ਹੈ ਬਾਣੀ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥**
**ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥**

ਤੇ ਪੰਚਮ ਪਾਤਸ਼ਾਹ ਜੀ ਰੱਬ ਅੱਗੇ ਅਰਦਾਸ ਕਰਦੇ ਹਨ:

**ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥**
**ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥੧॥ ਰਹਾਉ॥** *[ਬਿਲਾਵਲੁ ਮ: ੫-੮੧*

***—ਸੰਪਾਦਕ***

# ਜਾਣ-ਪਛਾਣ

ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਰਾਗ ਪ੍ਰਾਪਤ ਹੋਇਆ ਹੈ ਤੇ ਗੁਣੀ ਜਨਾਂ ਕੋਲ ਬੈਠ ਕੇ ਸਿਖਿਆ ਪ੍ਰਾਪਤ ਕੀਤੀ ਹੈ। ਅਸੀਂ ਚੀਫ਼ ਖ਼ਾਲਸਾ ਦੀਵਾਨ ਦੇ ਇਸ ਉੱਦਮ ਦੀ ਦਿਲੀ ਪ੍ਰਸੰਸਾ ਕਰਦੇ ਹਾਂ ਤੇ ਪੁਸਤਕ ਦੇ ਦੋ ਭਾਗ ਛਪਦਿਆਂ ਤੱਕ ਅਸੀਂ ਇਸ ਸਿਟੇ 'ਤੇ ਪਹੁੰਚੇ ਕਿ ਰਾਗਾਂ ਦੇ ਨਿਰਣਯ ਦੇ ਨਾਲ ਸੰਗੀਤ ਦੇ ਵੱਡੇ ਸਕੂਲਾਂ ਦੀਆਂ ਕਿਤਾਬਾਂ ਵਾਂਗ ਰਾਗ ਦਾ ਵੇਰਵਾ ਆਉਣਾ ਚਾਹੀਦਾ ਹੈ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦਾ ਵੇਰਵਾ ਅਸਾਂ ਉਹ ਲਿਖਿਆ ਹੈ ਜੋ ਅਸੀਂ ਆਪ ਗਾਉਂਦੇ ਹਾਂ। ਜੋ ਨਿਸ਼ਾਨੀਆਂ ਅਸਾਂ ਵਰਤੀਆਂ ਹਨ ਬਹੁਤ ਸਾਰੀਆਂ ਉਹ ਹਨ ਜੋ ਸੰਗੀਤ ਦੇ ਵੱਡੇ ਗ੍ਰੰਥਾਂ ਵਿਚ ਅੱਜ ਕੱਲ੍ਹ ਵਰਤੀਆਂ ਜਾਂਦੀਆਂ ਹਨ।

ਤੀਬਰ ਉਪਰ '×' ਨਿਸ਼ਾਨ ਹੋਵੇਗਾ ਜਿਵੇਂ (ਮ) (=ਮ ਤੀਬਰ)

*ਪਹਿਲਾ ਸਪਤਕ—ਹੇਠਾਂ ਇਹ ਨਿਸ਼ਾਨ ਹੋਵੇਗਾ ( ̥ ) ਜਿਵੇਂ ਨ਼ੀ (=ਨੀ ਪਹਿਲੇ ਸਪਤਕ ਦੀ)

ਤੀਜਾ ਸਪਤਕ—ਇਹ ਨਿਸ਼ਾਨ ਉਪਰ ਹੋਵੇਗਾ ( ˙ ) ਜਿਵੇਂ ਸਂ (=ਸ ਤੀਜੇ ਸਪਤਕ ਦਾ)

ਕੋਮਲ ਸੁਰਾਂ—ਦੇ ਹੇਠਾਂ ਇਹ ਨਿਸ਼ਾਨ ਹੋਵੇਗਾ (—) ਜਿਵੇਂ ਗੁ (=ਗ ਕੋਮਲ)।

ਕਿਸੇ ਸੁਰ ਪਰ ਠਹਿਰਨਾ—ਉਹ ਸੁਰ ਦੇ ਨਾਲ S ਨਿਸ਼ਾਨ ਹੋਵੇਗਾ ਜਿਵੇਂ ਸਂ S (ਭਾਵ ਤੀਜੇ ਸਪਤਕ ਦੇ 'ਸ' ਪਰ ਠਹਿਰੋ)

ਕੋਈ ਸੁਰ ਜ਼ਰਾ ਕੁ ਵਜਾਉਣੀ ਜੋ ਉਹ ਸਾਰੀ ਨਾ ਵੱਜੇ, ਪਰ ਉਸ ਦੀ ਆਂਸ਼ ਆ ਜਾਵੇ— ਆਂਸ਼ ਦੇਣ ਵਾਲੀ ਸੁਰ ਖੱਬੇ ਹੱਥ ਉਪਰਵਾਰ ਆਵੇਗੀ ਜਿਵੇਂ 'ਸ ਗਪ' (ਦਾ ਭਾਵ ਹੈ, 'ਸ' ਵਜਾ ਕੇ 'ਗ' ਛੂਹ ਕੇ, 'ਪ' ਵਜਾਓ)।

ਓਡਵ= ਪੰਜਾਂ ਸੁਰਾਂ ਵਾਲਾ ਰਾਗ।
ਛਾਡਵ= ਛੇ ਸੁਰਾਂ ਦਾ ਰਾਗ।
ਸੰਪੂਰਨ= ਸੱਤਾਂ ਸੁਰਾਂ ਦਾ ਰਾਗ।
ਓਡਵ ਸੰਪੂਰਨ= { ਪੰਜ ਸੁਰਾਂ ਆਰੋਹੀ ਵਿਚ। / ੭ ਸੁਰਾਂ ਅਵਰੋਹੀ ਵਿਚ।
ਛਾਡਵ ਸੰਪੂਰਨ= { ਛੇ ਸੁਰਾਂ ਆਰੋਹੀ ਵਿਚ। / ੭ ਸੁਰਾਂ ਅਵਰੋਹੀ ਵਿਚ।
ਓਡਵ ਛਾਡਵ= { ਪੰਜ ਸੁਰਾਂ ਆਰੋਹੀ ਵਿਚ। / ਛੇ ਸੁਰਾਂ ਅਵਰੋਹੀ ਵਿਚ।

---

* *ਹਾਰਮੋਨੀਅਮ ਵਾਜੇ ਵਿਚ ਤਿੰਨ ਸਪਤਕ ਹੁੰਦੇ ਹਨ, ਹਰ ਇਕ ੧੨ ਸੁਰਾਂ ਦਾ। ਵਿਚਕਾਰਲੇ ਸਪਤਕ ਦੀਆਂ ਸੁਰਾਂ ਦਾ ਕੋਈ ਨਿਸ਼ਾਨ ਨਹੀਂ ਹੋਵੇਗਾ। ਯਥਾ :—*

*ਪਹਿਲਾ ਮੰਦਰ* — *ਨਿਸ਼ਾਨ ਨ਼ੀ*
*ਦੂਜਾ ਮਧਜ* — *ਨਿਸ਼ਾਨ ---*
*ਤੀਜਾ—ਤਾਰ* — *ਨਿਸ਼ਾਨ ਸਂ*

ਮਾਤ੍ਰਾ—ਇਕ ਸੁਰ ਤੇ ਜਿਸ ਵੇਲੇ ਅੱਧੀ ਮਾਤ੍ਰਾ ਠਹਿਰਣਾ ਹੋਵੇ ਤਾਂ ਹੇਠਾਂ ( _ ) ਹੋਵੇਗਾ। ਜਿਸ ਵਕਤ ਇਕ ਮਾਤ੍ਰਾ ਠਹਿਰਣਾ ਹੋਵੇਗਾ ਤਦ ਕੋਈ ਨਿਸ਼ਾਨ ਨਹੀਂ ਹੋਵੇਗਾ।

## ਸੁਰਾਂ

ਇਕ ਸਪਤਕ ਵਿਚ ੧੨ ਸੁਰਾਂ ਹੁੰਦੀਆਂ ਹਨ।

ਸ ਪ = ਇਕ ਇਕ = ੨ }
ਤੇ ਬਾਕੀ (ਰ ਗ ਮ ਧ ਨੀ) = ਦੋ ਦੋ =੧੦ } =੧੨

ਯਥਾ:—ਸ ਰ_ ਰ ਗ_ ਮ ਮ(×) ਪ ਧ_ ਧ ਨੀ_ ਨੀ

ਕੋਮਲ ਸੁਰਾਂ ਦਾ ਨਿਸ਼ਾਨ = ਹੇਠਾਂ '_' ਹੋਵੇਗਾ।
ਤੀਬਰ ਮ = ਉਪਰ ×
ਸੁਧ ਸੁਰਾਂ ਪਰ ਕੋਈ ਨਿਸ਼ਾਨ ਨਹੀਂ ਹੋਵੇਗਾ।

ਨੋਟ:— ਦਸ ਸੁਰਾਂ 'ਚੋਂ ਰ ਗ ਧ ਨੀ ਕੋਮਲ
ਰ ਗ ਮ ਧ ਨੀ ਸੁਧ
ਮ ਤੀਬਰ ਹੋਣਗੇ।

# ੧. ਸਿਰੀ ਰਾਗੁ

ਇਸ ਰਾਗ ਵਿਚ ਰਿਸ਼ਬ (ਰ), ਧੈਵਤ (ਧ) ਕੋਮਲ ਤੇ ਮੱਧਮ (ਮ) ਤੀਬਰ। ਬਾਕੀ ਸੁਰ ਸ਼ੁਧ ਲੱਗਦੇ ਹਨ।
ਜ਼ਾਤ--ਛਾਡਵ-ਸੰਪੂਰਨ, ਵਾਦੀ--ਪੰਚਮ (ਪ) ਸੰਬਾਦੀ-- ਰਿਖਬ (ਰੇ)
ਗਾਵਣ ਦਾ ਸਮਾਂ--ਸੂਰਅ ਅਸਤ (ਦਿਨ ਛਿਪਣ) ਤੋਂ ਤਿੰਨ ਘੰਟੇ ਬਾਅਦ ਤਕ।
ਰਿਤੁ--ਹੇਮੰਤ।

×   ×
ਰਾਗ ਦਾ ਮੁਖਜ ਅੰਗ--ਰੇ॒ ਰੇ॒ ਪਾ, ਮ ਧ॒ ਪਾ ਮ ਰੇ॒ ਗ ਰੇ॒ ਸਂ।

×   ×
ਆਰੋਹ--ਸ ਰੇ॒ ਮ ਪਾ ਧ॒ ਪਾ, ਮ [ਧ]ਪ ਨੀ ਸਂ।

×
ਅਵਰੋਹ--ਰੇ॒ ਨੀ ਧ॒ ਪ। ਧ ਮ ਪਾ ਮ ਰੇ॒ ਰੇ॒ ਸ।

ਵਿਸ਼ੇਸ਼—ਸ੍ਰੀ ਰਾਗ ਸ਼ਾਮ ਦੇ ਦੂਜੇ ਰਾਗਾਂ ਨਾਲੋਂ ਸੁਤੰਤਰ ਹੈ। ਇਹ ਰਾਗ ਬਹੁਤ ਲੋਕਪ੍ਰਿਅ ਹੈ। ਆਰੋਹ ਵਿਚ 'ਸ. ਰੇ॒. ਪਾ' ਇਸ ਢੰਗ ਨਾਲ ਪ੍ਰਚੱਲਤ ਹੈ ਤੇ ਅਵਰੋਹ ਆਂਵਦਿਆਂ 'ਰੇ' ਪਰ ਜ਼ਿਆਦਾ ਅੰਦੋਲਨ ਨਹੀਂ ਕਰਨਾ ਚਾਹੀਦਾ। ਅਵਰੋਹ ਆਉਂਦਿਆਂ (ਪ) ਤੋਂ ਰੇ। ਆਉਂਦਿਆਂ ਵਿਚ ਤੀਬਰ ਮਧਮ ਦੀ ਆਂਸ਼ ਲੈਣੀ ਚਾਹੀਦੀ ਹੈ ਤੇ ਰਿਖਬ ਤੇ ਥੋੜ੍ਹਾ ਅੰਦੋਲਨ ਕਰਨਾ ਚਾਹੀਦਾ ਹੈ।

ਤਾਸੀਰ—ਸ੍ਰੀ ਰਾਗ ਦੀ ਪਰਕਿਰਤੀ ਗੰਭੀਰ ਹੈ ਤੇ ਇਸ ਦੀ ਅਲਾਪਕਾਰੀ ਤੋਂ ਅਨੰਦ ਖ਼ੁਸ਼ੀ ਪ੍ਰਾਪਤ ਹੁੰਦੀ ਹੈ।*

## ਸਿਰੀ ਰਾਗ ਅਲਾਪ

×
(੧) ਸ ਰੇ॒ [ਗ]ਰੇ॒ ਸ – ਸ ਰੇ॒ ਪਾ, ਪਾ [ਮ]ਰੇ॒ ਰੇ॒ ਗ ਰੇ॒ ਸ।

×   ×   ×
(੨) ਸ [ਮ]ਰੇ॒ ਰੇ॒ ਪਾ, ਪਮ ਧ॒ ਪਾ, ਧ॒ਮ ਪਾ [ਮ]ਰੇ॒ ਰੇ॒ ਗ ਰੇ॒ ਸ।

×   ×
(੩) ਸ ਰੇ॒ ਰੇ॒ ਪਾ, ਮ ਧ॒ ਪਾ, ਮ ਪਾ ਨੀ ਧ॒ ਪਾ, ਮ ਰੇ॒ ਧ॒ ਪਾ।

×   ×   ×
[ਮ]ਰੇ॒ ਰੇ॒ ਪਾ, ਮ ਧ॒ ਮਾ ਗ, ਰੇ॒ ਰੇ॒ ਗ ਰੇ॒ ਸ।

×   ×
(੪) ਸ ਰੇ॒ ਪਾ, ਮ ਧ॒ ਪਾ, ਮਾ ਪਾ ਨੀ ਸਂਾ। ਸਂਾ ਨੀ ਨੀ ਨੀ ਰੇ॒ ਨੀ ਧ॒ ਪਾ।

---

* *ਤਾਸੀਰ ਖ਼ੁਸ਼ੀ ਕੋ ਪੈਦਾ ਕਰੇ। ਮਾਲੀ ਖੌਲੀਆ ਰੁਜਕੇ ਹਿਰੇ।*
*ਜੋ ਨਰ ਸੂਚੇ ਗਾਵਹੀ ਸਾਰੇ ਸੁਰੋਂ ਅਲਾਪ। ਹਰੇ ਬ੍ਰਿਖ ਹੋ ਜਾਵਹੀ ਸੂਕੇ ਹੋਇ ਜੁਆਨ।* *[ਮਾਸਟਰ ਪ੍ਰੇਮ ਸਿੰਘ*

×　　　　　　× ×
ਮ ਪਾ ਨੀ ਧ਼ ਪਾ, ᵐਰੇ਼ ᵐਰੇ਼ ਗ ਰੇ਼ ਸ।
　　　×　　　×
(੫) ਸ ਰੇ਼ ਪਾ, ਮ ਧੁ ਪਾ, ਮ ਪਾ ਨੀ ਸਾਂ॥ ਸਾਂ ਰੇ਼ ਰੇ਼ ਗਂ ਰੇ਼ ਸਾਂ
　　　　　×　　×
ਸਾਂ ਨੀ ਰੇ਼ ਨੀ ਧ਼ ਪਾ, ਮ ਧ਼ ਪਾ, ਮ ਪਾ ਨੀ ਧ਼ ਪਾ, ਪਾ ਰੇ਼ ਰੇ਼ ਗਾ ਰੇ਼ ਸ

ਭੈਰਵ ਤੇ ਕਾਲੰਗੜ ਆਦਿ ਰਾਗਾਂ ਨਾਲੋਂ ਗੌੜੀ ਦਾ ਸਰੂਪ ਵੱਖਰਾ ਦਿਖਾਉਣ ਲਈ ਨਿਸ਼ਾਦ ਤੇ ਇਕ ਵਿਸ਼ਸਟ ਪ੍ਰਕਾਰ ਹੁੰਦਾ ਹੈ, ਜਿਸ ਤਰ੍ਹਾਂ—

ਰੇ਼ ਗ ਰੇ਼ ᴺⁱਸ ਨ਼ੀ, ਸ ਰੇ਼ ᴺⁱਸ ਨ਼ੀ, ਸ ᴺⁱਸ ਨ਼ੀ।

ਇਸੇ ਤਰ੍ਹਾਂ ਨਿਸ਼ਾਦ ਪ੍ਰਯੋਗ ਗੌਰੀ ਵਿਚ ਕੀਤਾ ਜਾਂਦਾ ਹੈ ਤੇ ਤਾਰ ਸਪਤਕ ਵਿਚ ਜਿਥੇ ਜਿਥੇ ਠਹਿਰਣਾ ਹੈ ਉਥੇ ਸ੍ਰੀ ਰਾਗ ਦੀ ਆਂਸ਼ ਹੁੰਦੀ ਹੈ ਤੇ ਹੋਣੀ ਚਾਹੀਦੀ ਹੈ, ਕਿਉਂਕਿ ਗੌੜੀ ਰਾਗ ਸਾਂਏਕਾਲ ਦੇ ਸਮੇਂ ਸ੍ਰੀ ਰਾਗ ਦੇ ਨਾਲ ਹੀ ਗਾਇਆ ਜਾਂਦਾ ਹੈ।

## ੨. ਰਾਗ ਗਉੜੀ

ਇਸ ਰਾਗ ਵਿਚ ਰਿਖਬ (ਰੇ) ਤੇ ਧੈਵਤ (ਧਾ) ਕੋਮਲ ਬਾਕੀ ਸੁਰ ਸ਼ੁਧ ਲੱਗਦੇ ਹਨ।

ਜ਼ਾਤ—ਸੰਪੂਰਨ ਵਕਰ ਰੂਪ ਨਾਲ।

ਵਾਦੀ—ਮਧਮ ਤੇ ਸੰਵਾਦੀ ਸ਼ਰਜ ਸਾ।

ਗਾਣ ਦਾ ਸਮਾਂ—ਪਹਿਰ ਦਿਨ ਰਹੇ ਤੋਂ ਸੂਰਜ ਅਸਤ ਤਕ।

*ਤਾਸੀਰ।

ਰਾਗ ਦਾ ਮੁਖਜ ਅੰਗ—ਮ ਧ ਪਾ ਧ਼ ਮਾ ਪਾ ਗ ਮ, ਰੇ਼ ਗ ਰੇ਼, ਸਾ ਰੇ਼ ਸਾਨ਼ੀ

ਆਰੋਹ—ਸ ʳᵉਗ ਰੇ਼ ਧ਼ ਗ ਗ ਮਾ ਪਾ ਮਾ, ਪਾ ਧ਼ ਨੀ ਸਾਂ—

ਅਵਰੋਹ—ਸਾਂ ਨੀ ਧ਼ ਪਾ, ਧ਼ ᴹਪ ਮਾ ʳᵉਗ ʳᵉਗ ਰੇ਼ ਨ਼ੀ ਸਾਨ਼ੀ ਸ

ਵਿਸ਼ੇਸ਼—ਗਉੜੀ ਰਾਗ ਭੈਰਵ ਅੰਗ ਦਾ ਹੈ, ਇਸ ਰਾਗ ਵਿਚ ਕਾਲੰਗੜਾ ਦੀ ਛਾਇਆ ਆਉਂਦੀ ਹੈ। ਇਨ੍ਹਾਂ ਸੁਰਾਂ ਨਾਲ ਠੀਕ ਰੂਪ ਗਉੜੀ ਦਾ ਦੇਖਣ ਵਿਚ ਆਉਂਦਾ ਹੈ:—

ਗ ਮ ਪਾ ਮ ਗ, ਮਾ ਗ ਰੇ ᴺ ਸ ਪਾ ਧ਼ ਨੀ ਧ ਨੀ ਸਾਂ ਨੀ ਧ਼ ᴹਪਾ,
ਮ ਧ਼ ਪਾ ਧ਼ ਮ ਪਾ ਮ, ਗ ਰੇ਼ ਗ ਰੇ਼ ᴺⁱਸ ਨ਼ੀ

## ਰਾਗ ਗਉੜੀ ਆਲਾਪ

(੧) ਸ ਰੇ਼ ਨ਼ੀ ਸ ਨ਼ੀ, ਸ ʳᵉਗ ਗ ਮ ਪਾ ਮ ਗ ਮ। ਮ ਗ ਰੇ਼ ਨ਼ੀ ਸਾ

(੨) ਨ਼ੀ ਸ ʳᵉਗ ਰੇ਼ ਨ਼ੀ ਸ, ਸ ਰੇ਼ ਗਾ।
ਮ ਗ ਮਾ ਪਾ, ਮ ਮ ਧ਼ ਪ ਮ ਗ ਰੇ਼ ਗ ਰੇ਼ ਗ ਰੇ ᴺⁱਸਾਂ

(੩) ਸ ਗ ਮਾ, ਧਮ ਗ ʳᵉਗ ਰੇ, ਧ਼ ਪਮ, ਪਾ ਧ਼ ਨੀ, ਸਾਂ ਨੀ ਧ਼ ᴹਪ,
ਧ਼ ਪ ᴳਮ, ਗ ਮ ਪ ਪ ਮ ਗ, ਮ ਗ ਰੇ ᴺⁱਸ

(੪) ਨ਼ੀ ਸ ᴳਮਾ, ʳᵉਗ ਰੇ਼, ਧ਼ ਪ ਧ਼ ਪ ᴳਮ, ਪ ਧ਼ ਨੀਸਂ

---

* *ਦੋਹਰਾ— ਜੈਜਾਵੰਤਿ ਅਸਾਵਰੀ ਸੁੱਧ ਸੋਰਠੇ ਮੇਲਿ।*
*ਵਿਯੋਗੀ ਖੁਸ਼ੀ ਤਸੀਰ ਇਹੁ ਮੌਸਮ ਸਿਸਰਰੁਤੇਲ ॥੬॥* *[ਮਾਸਟਰ ਪ੍ਰੇਮ ਸਿੰਘ*

ਰੇ ਸ ਰੇਂ ਰੇ ਸਂ ਨੀ ਸਾਂ, ਸਂ ਰੇ ਗ ਰੇ ਗ ਰੇ [ਨੀ]ਸਾਂ
ਨਿ ਸ ਰੇ ਰੇ ਸਂ ਨੀ ਸਾਂ, ਨੀ ਧ [ਮ]ਪ, ਧ [ਪ]ਮ
ਮ ਨੀ ਨੀ ਧ ਧ ਪ ਪ ਮ ਮ, ਗ ਰੇ ਗਾ ਰੇ , ਰੇ ਗ ਰੇ ਨ਼ੀ ਸ

## ੩. ਰਾਗ ਆਸਾ

ਇਹ ਰਾਗ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਣੀ ਨਿਜ ਦੀ ਕਾਢ ਹੈ। ਇਹ ਮਾਂਡ ਦੇ ਬਿਲਕੁਲ ਨਜ਼ਦੀਕ ਹੈ ਪਰ ਇਹਦਾ ਤਾਸੀਰ ਤੇ ਭਗਤੀ ਰਸ ਅਲੌਕਿਕ ਹੈ। ਇਸ ਰਾਗ ਵਿਚ ਸੁਰ ਸਾਰੇ ਸ਼ੁਧ ਲੱਗਦੇ ਹਨ ਪਰ ਕਿਸੇ ਵੇਲੇ ਵਾਪਸੀ ਤੇ ਨੀ ਕੋਮਲ ਦਾ ਵੀ ਪ੍ਰਯੋਗ ਹੁੰਦਾ ਹੈ।

ਜ਼ਾਤ--ਛਾਡਵ ਸੰਪੂਰਨ।
ਵਾਦੀ--ਰਿਸ਼ਭ। ਸਮਵਾਦੀ--ਪੰਚਮ।
*ਤਾਸੀਰ।
ਮੁਖਜ ਅੰਗ--ਰੇ ਮ ਪਾ ਧ ਸਂ ਨੀ ਧ ਪਾ,
ਆਰੋਹ--ਸ ਰੇ ਮ ਪਾ ਮ ਪਾ ਧ ਸ
ਅਵਰੋਹ--ਸਂ ਨੀ ਧ ਪਾ ਮਾ ਗ ਰ ਸ, ਗ ਰ ਸ

## ੪. ਰਾਗ ਦੇਵ ਗੰਧਾਰ

ਇਸ ਰਾਗ ਵਿਚ ਧੈਵਤ ਨਿਸ਼ਾਦ ਕੋਮਲ, ਤੇ ਦੋ ਗੰਧਾਰ ਲੱਗਦੇ ਹਨ। ਬਾਕੀ ਸੁਰ ਸ਼ੁਧ ਲੱਗਦੇ ਹਨ।

ਜ਼ਾਤ---ਸੰਪੂਰਨ ਵਾਦੀ---ਧੈਵਤ। ਸੰਵਾਦੀ---ਗੰਧਾਰ।
ਸਮਜ---ਦਿਨ ਦਾ ਦੂਸਰਾ ਪਹਿਰ।
ਰਾਗ ਦਾ ਮੁਖਜ ਅੰਗ---ਸ ਰੇ ਗ ਮ; ਮ ਪੰ ਧ ਮ ਪਾ, [ਮ]ਗ ਰੇ ਸ।
ਆਰੋਹ---ਸ ਰੇ ਮ ਪਾ ਧ [ਪ]ਮ, ਪ ਧ ਨ਼ੀ ਸ।
ਅਵਰੋਹ---ਸਾਂ ਨ਼ੀ ਧਾ ਪਾ, ਮ ਪਾ [ਮ]ਗ ਰੇ ਸ, ਰੇ ਨ਼ੀ ਸ ਰੇ ਗ ਮਾ, ਪਾ [ਮ]ਗ ਰੇ ਸ।

ਵਿਸ਼ੇਸ਼---ਇਹ ਰਾਗ ਆਸਾਵਰੀ ਅੰਗ ਦਾ ਹੈ., ਪਰ ਇਸ ਵਿਚ ਦੋ ਗੰਧਾਰ ਲੱਗਦੇ ਹਨ। ਇਸ ਤਰ੍ਹਾਂ ਆਸਾਵਰੀ ਨਾਲੋਂ ਦੇਵ ਗੰਧਾਰ ਵੱਖਰਾ ਹੁੰਦਾ ਹੈ।

ਸਾ ਰੇ ਗ ਮਾ, ਗ ਮਾ ਪਾ, [ਮ]ਗ ਰੇ ਸ। ਇਸ ਤਰ੍ਹਾਂ ਆਲਾਪ ਖ਼ਤਮ ਕਰਨ ਵਕਤ ਸ਼ੁਧ ਗੰਧਾਰ ਦਾ ਪ੍ਰਯੋਗ ਹੁੰਦਾ ਹੈ। ਇਸ ਤੋਂ ਇਲਾਵਾ ਸਭ ਜਗ੍ਹਾ ਕੋਮਲ ਗੰਧਾਰ ਲੱਗਦਾ ਹੈ। ਬਾਕੀ ਰਾਗ ਦਾ ਵਿਸਥਾਰ ਆਸਾਵਰੀ ਤੇ ਜੌਨਪੁਰੀ ਵਰਗਾ ਹੁੰਦਾ ਹੈ।

### ਆਲਾਪ

(੧) ਸ [ਨੀ]ਧ [ਨੀ]ਧ ਸਾ, ਸ ਰੇ [ਮ]ਗ [ਮ]ਗੁ ਰੇ ਸ।
(੨) ਸ ਰੇ [ਪ]ਮ ਪਾ, ਮ ਪਾ [ਨੀ]ਧ [ਨੀ]ਧ ਪਾ ਧ ਮ, ਪਾ [ਮ]ਗ ਰੇ

* *ਜੋ ਆਸਾ ਗੁਰ ਸਬਦ ਸੰਗ ਸੁਨੇ ਆਇ ਗੁਰ ਦ੍ਵਾਰ।*
*ਖ਼ੁਸ਼ੀ ਰਹੇ ਨਿਸ ਦਿਨ ਵਿਖੇ ਅੰਤ ਨ ਕਰੇ ਜਮ ਖ੍ਵਾਰ।* *[ਮਾਸਟਰ ਪ੍ਰੇਮ ਸਿੰਘ*
*ਗਾਉਣ ਦਾ ਸਮਾਂ:—*
*ਰਹੇ ਜਾਪ ਨਿਸ ਰਾਗੀ ਗਾਵੈਂ। ਛਕੇ ਛੰਤ ਵਾਰ ਸੰਗ ਲਾਵੈਂ।*
*ਸ਼ਬਦੇ ਸਾਥ ਅਤਹਿ ਛਬ ਹੋਇ। ਦਰਬਾਰਨ ਮੈਂ ਰੇਖ ਲਵੋਇ।* *[ਮਾਸਟਰ ਪ੍ਰੇਮ ਸਿੰਘ*

ਸ਼ਨ਼ੀ ਸ ਰੇ ਗ ਮਾ ਪਾ, ਮਗ਼ ਮਗ ਰੇ ਸ।

(੩) ਸ ਰੇ ਸਨ਼ੀ, ਸ ਰੇ ਗ ਮਾ ਗ ਮਾ, ਮ ਪਾ ਨੀਧ਼ ਨੀਧ਼ ਪਾ,
ਧ਼ ਮਾ ਮਾ ਪਾ ਧ਼ ਨ਼ੀ ਨੀਧ ਨੀਧ਼ ਪ, ਧ਼, ਧ਼ ਮ ਪ ਮਗ਼ ਮਗ਼ ਰੇ ਸ।

(੪) ਸ ਰੇ ਮ ਪਾ, ਮ ਪਾ ਧ਼ ਨ਼ੀ ਸਾਂ ਨੀਧ਼ ਪਾ, ਮ ਪ
ਨੀਧ਼ ਨੀਧ਼ ਸਾਂ, ਰੈਨ਼ੀ ਸਾਂ, ਸਾਂ ਰੇਂ ਮਗ਼ਂ ਮਗ਼ਂ ਰੇਂ ਸਾਂ
ਰੇਂ ਰੇਂ ਸਂ ਨੀ ਸਾਂ ਨੀਧ਼ ਨੀਧ਼ ਪ ਧ਼ ਮਾ ਮ ਪ ਧ਼ ਨ਼ੀ ਸਾਂ,
ਨੀਧ਼ ਪਾ ਮਗ਼ ਸਰੇ ਨੀਸਾ, ਸ ਰੇ ਗ ਮਾ ਪਾ ਮਗ਼ ਮਗ਼ ਰੇ ਸ।

## ੫. ਰਾਗ ਸੋਰਠਿ*

ਇਸ ਰਾਗ ਵਿਚ ਨਿਸ਼ਾਦ ਦੋਵੇਂ ਬਾਕੀ ਸੁਰ ਸ਼ੁਧ ਲੱਗਦੇ ਹਨ ਮਧਮ ਉਤਰੀਆ ਤੇ ਆਰੋਹੀ ਵਿਚ ਗ਼ ਕੋਮਲ ਦੀ ਛਾਇਆ ਲੈਣੀ ਚਾਹੀਦੀ ਹੈ।

ਜਾਤ---ਓਡਵ ਸੰਪੂਰਨ। ਵਾਦੀ---ਪੰਚਮ। ਸਮਵਾਦੀ--ਰੇ। ਅਨਵਾਦੀ-- ਨ਼ੀ।

ਮੁਖਜ-- ਨ਼ੀ ਰੇ ਮਾ ਪਾ, ਧ ਮ ਗਰੇ, ਮ ਗ ਰੇ, ਗ ਸਰੇ, ਨ਼ੀ ਸ।

ਆਰੋਹ--ਨ਼ੀ ਸਾ ਰੇ ਮਾ ਪਾ ਨੀ ਸਾਂ।

ਅਵਰੋਹ--ਸੀ ਨ਼ੀ ਧ ਪਾ ਮਾ ਰੇ ਗ ਰੇ ਗ ਸਰੇ, ਨ਼ੀ ਸ।

ਇਸ ਰਾਗ ਸੋਰਠਿ ਨਾਲ ਮਿਲਦੇ ਰਾਗ ਦੇਸ ਤੇ ਤਿਲੰਗ ਕਾਮੋਦ ਬਿਲਕੁਲ ਮਿਲਦੇ ਹਨ। ਇਨ੍ਹਾਂ ਤੋਂ ਸੋਰਠਿ ਰਾਗ ਦਾ ਸਵਰੂਪ ਵਖਰਾ ਕਰਨ ਲਈ ਅਲਾਪ ਕਰਨ ਵਕਤ ਗੰਧਾਰ ਕੋਮਲ ਅਖ਼ੀਰ ਵਿਚ ਬੜੇ ਖਿਆਲ ਨਾਲ ਲੈਣਾ ਚਾਹੀਦਾ ਹੈ, ਜਿਸ ਤਰ੍ਹਾਂ ਨ਼ੀ ਸ ਰੇ ਗ਼ ਰੇ ਗ਼ ਨ਼ੀ ਸ ਮ ਗ ਰੇ, ਸ ਰੇ ਨ਼ੀ ਸਾ।

### ਆਲਾਪ

(੧) ਨ਼ੀ ਸ ਰੇ ਮ ਗ਼ ਰੇ ਗ ਸ ਰੇ ਨ਼ੀ ਸ।

(੨) ਨ਼ੀ ਸ ਰੇ ਮ ਪਾ, ਪਮ ਗ਼ ਰੇ ਮਾ ਗ ਰੇ, ਗ ਸ ਰੇ, ਨ਼ੀ ਸ।
ਨ਼ੀ ਸ ਰੇ ਗ਼ ਰੇ ਗ਼ ਨ਼ੀ ਸ ਸ ਮ ਗ ਰ ਗ ਰੇ ਨ਼ੀ ਸ।

(੩) ਨ਼ੀ ਸ ਰੇ ਮ ਪਾ, ਮ ਪ ਧ ਮ ਗ ਰੇ ਮ ਗ਼ ਰੇ ਨ਼ੀ ਸ।

(੪) ਨ਼ੀ ਸ ਰੇ ਮਾ ਪਾ ਸ ਧਾ ਨ਼ੀ ਧ ਪਾ, ਧ ਮ ਗ ਰੇ, ਗ ਸ ਰੇ ਨ਼ੀ ਸ, ਨ਼ੀ ਸ
ਰੇ ਗ਼ ਰੇ ਗ਼ ਨ਼ੀ ਮ ਗ ਰੇ ਗਾ ਸ ਰੇ ਨ਼ੀ ਸ।

(੫) ਨ਼ੀ ਸ ਰੇ ਸਾ ਧਾ, ਨ਼ੀ ਧ ਪਾ, ਗ ਪਾ ਨੀ, ਨ਼ੀ ਧ ਪਾ ਮ ਪਾ ਨੀ ਸਾਂ, ਰੇਂ ਨ਼ੀ ਧ।
ਪਾ, ਨ਼ੀ ਧ ਪਾ, ਧ ਮ ਗ ਰੁੇ, ਨ਼ੀ ਸ ਰੇ ਗ਼ ਰੇ ਗ਼, ਨ਼ੀ ਸ ਮ ਗ ਰੇ, ਗ ਸ ਰੇ ਨ਼ੀ ਸ।

## ੬. ਰਾਗੁ ਧਨਾਸਰੀ

ਇਸ ਰਾਗ ਵਿਚ ਭੈਰਵੀ ਅੰਗ ਨਾਲ ਗਾਉਂਦੇ ਹੋਏ ਰਿਸ਼ਭ ਗੰਧਾਰ ਧੈਵਤ ਤੇ ਨਿਸ਼ਾਦ ਕੋਮਲ, ਤੇ ਭੀਮਪਲਾਸੀ ਅੰਗ ਦੇ ਗਾਉਂਦੇ ਹੋਏ ਕੇਵਲ ਗੰਧਾਰ ਤੇ ਨਿਸ਼ਾਦ ਕੋਮਲ ਤੇ ਬਾਕੀ ਸੁਰ ਸ਼ੁਧ ਲੱਗਦੇ ਹਨ :—

ਜਾਤ--ਓਡਵ ਸੰਪੂਰਨ। ਸਮਜ--ਦਿਨ ਦਾ ਤੀਜਾ ਪਹਿਰ।

---

* *ਸਮਾਂ—ਅੱਧੀ ਰਾਤ ਨੂੰ ਗਾਵੀਂਦਾ ਹੈ।*

ਰਾਗ ਦਾ ਮੁਖਜ ਅੰਗ—ਭੈਰਵੀ ਪ੍ਰਕਾਰ:

[ਮ]ਗ੍ ਮ ਪਾ ਨ਼ੀ ਧ੍ ਪ੍ਾ, ਮ ਪਾ [ਮ]ਗ੍ ਰ੍ੇ ਸ।

ਤੇ ਭੀਮਪਲਾਸੀ ਪ੍ਰਕਾਰ--ਸੰਾ ਨ਼ੀ ਧ ਪਾ, ਮਾ ਪਾ, [ਮ]ਗ੍ ਮ ਗ ਰੇ ਸ।

ਵਿਸ਼ੇਸ਼ ਇਸ ਰਾਗ ਨੂੰ ਦੋ ਅੰਗਾਂ ਨਾਲ ਗਾਉਂਦੇ ਹਨ, ਇਕ ਭੈਰਵੀ ਅੰਗ ਤੇ ਦੂਜਾ ਭੀਮਪਲਾਸੀ ਅੰਗ ਨਾਲ। ਭੈਰਵੀ ਅੰਗ ਨਾਲ ਰਿਸ਼ਭ ਗੰਧਾਰ ਧੈਵਤ ਤੇ ਨਿਸ਼ਾਦ ਇਹ ਚਾਰੇ ਸੁਰ ਕੋਮਲ ਲਏ ਜਾਂਦੇ ਹਨ।

ਇਸੀ ਤਰ੍ਹਾਂ ਭੀਮਪਲਾਸੀ ਅੰਗ ਨਾਲ ਗੰਧਾਰ ਤੇ ਨਿਸ਼ਾਦ ਹੀ ਕੋਮਲ ਲਏ ਜਾਂਦੇ ਹਨ। ਦੋਵੇਂ ਅੰਗਾਂ ਵਿਚ ਸਿਰਫ ਪੰਚਮ ਤੇ ਹੀ ਪ੍ਰਧਾਨਿਤਾ ਦੇਣੀ ਚਾਹੀਦੀ ਹੈ, ਵਾਦੀ ਪੰਚਮ ਤੇ ਸਮਵਾਦੀ ਸੜਜ ਸਾ ਨੂੰ ਹੀ ਦੇਣੀ ਚਾਹੀਦੀ ਹੈ। ਭੈਰਵੀ ਅੰਗ ਦੀ ਧਨਾਸਰੀ ਤੋਂ ਕਠਿਨ ਹੈ, ਫੇਰ ਵੀ ਦੋਵਾਂ ਅੰਗ ਦੀ ਧਨਾਸਰੀ ਦੀ ਸਰੂਪਤਾ ਵਿਚ ਕੋਈ ਫਰਕ ਨਹੀਂ ਹੈ।

## ਆਲਾਪ

(੧) ਸਾ, [ਸ]ਨ਼ੀ [ਸ]ਨ਼ੀ ਪ਼ [ਸ]ਨ਼ੀ ਸ ਗ੍ ਰੇਂ ਸ।

(੨) ਨ਼ੀ ਸ [ਮ]ਗ੍ [ਮ]ਗ੍ ਪਾ, ਪਾ ਮ ਪਾ [ਮ]ਗ੍ ਸ [ਮ]ਗ ਮ ਗ੍ ਰੇ ਸਾ।

(੩) ਨ਼ੀ ਸ [ਮ]ਗ੍ਾ [ਮ]ਗ੍ ਪਾ, ਧ ਪਾ, ਮਾ ਪਾ ਨੀ ਧ੍ ਪਾ।
ਧ੍ [ਧ]ਪ ਪਾ ਮ ਪਾ [ਮ]ਗ੍, ਸ ਗ੍ ਮਾ ਪਾ, ਮਗ੍ ਮ ਗ੍ ਰੇ ਸ।

(੪) ਪ, ਮ ਪਾ ਧ੍ ਪਾ, ਮ ਪ [ਸ]ਨ਼ੀ [ਸ]ਨ਼ੀ ਧ੍ ਪਾ, ਧ੍ ਮ ਪਾ।
[ਮ]ਗ੍ ਮ, ਸ [ਮ]ਗ ਮਾ [ਧ]ਪਾ [ਮ]ਗ੍ ਮਾ ਗ੍ ਰੇ ਸ।

(੫) ਪਾ, [ਮ]ਗ੍ ਮ ਪ [ਸ]ਨ਼ੀ [ਸ]ਨ਼ੀ ਪਾ [ਸ]ਨ਼ੀ ਸੰਾ, ਨ਼ੀ ਸੰ ਗ ਰ੍ੇਂ ਸੰਾ।
ਸੰਾ ਰ੍ੇ ਸੰਾ ਨ਼ੀ ਧ ਨ਼ੀ ਸੰਾ ਨ਼ੀ ਧ੍ ਪਾ, ਧ੍ ਪਾ ਨ਼ੀ।
ਧ੍ ਪਾ, ਮ ਪਾ, [ਮ]ਗ੍ ਮਾ, ਸ [ਮ]ਗ ਪਾ, [ਮ]ਗ੍ ਮ ਗ੍ ਮ ਗ੍ ਰ੍ੇ ਸਾ।

(੬) ਸ ਧਾ [ਮ]ਗ੍, ਪਾ ਨ਼ੀ ਧ੍ ਪਾ, [ਸਾ]ਨ਼ੀ [ਸਾ]ਨ਼ੀ ਧ੍ ਪਾ, ਮ ਪਾ [ਸਾ]ਨ਼ੀ [ਸ]ਨ਼ੀ ਸੰਾ, ਗ੍ੇ ਰ੍ੇ ਸੰਾ
ਸੰ ਗੰ ਮੰਾ ਪੰ, [ਮ]ਗ੍ ਮੰ ਗ੍ੇ ਰ੍ੇ ਸੰਾ, ਨ਼ੀ ਸੰਾ ਗੰਾ ਰ੍ੇਂ ਸੰ ਸੰ ਨ਼ੀ [ਸ]ਨੀ [ਸ]ਨੀ ਧ੍ ਪ, [ਧ]ਪ,
[ਧ]ਪਾ ਪਾ ਮਾ ਪਾ [ਮ]ਗ੍ ਸ ਗੁ ਮ ਪਾ, ਗੁ ਮਾ ਪ [ਮ]ਗ੍ ਸਾ [ਮ]ਗ ਮਾ ਗੁ ਰੇ ਸਾ।

# ੭. ਰਾਗੁ ਟੋਡੀ

ਇਸ ਰਾਗ ਵਿਚ ਰਿਸ਼ਭ ਗੰਧਾਰ, ਧੈਵਤ ਕੋਮਲ, ਮਧਮ ਤੀਬਰ। ਬਾਕੀ ਸੁਰ ਸ਼ੁਧ ਲੱਗਦੇ ਹਨ।

ਜ਼ਾਤ--ਛਾਡਵ ਸੰਪੂਰਨ। ਵਾਦੀ--ਧੈਵਤ। ਸੰਮਵਾਦੀ--ਗੰਧਾਰ।

ਸਮਜ—ਪ੍ਰਾਤਾਕਾਲ ਦਾ ਦੂਸਰਾ ਪਹਿਰ।

ਰਾਗ ਦਾ ਮੁਖ ਅੰਗ—[ਨੀ]ਧ੍ ਨ਼ੀ ਰ੍ੇ ਗ੍, [ਮ]ਰ੍ੇ ਸ।

×

ਆਰੋਹ--ਨ਼ੀ ਰ੍ੇ ਗ੍ ਮ ਧ੍ ਨੀ ਸੰਾ।

× × ×

ਅਵਰੋਹ—ਸੰਾ ਨੀ ਧ੍ ਪਾ ਮ ਧ੍ ਮ ਗ੍: [ਮ]ਰ੍ੇ ਗ੍ ਰ੍ੇ ਸਾ।

ਟੋਡੀ ਰਾਗ ਵਿਚ ਗਾਂਧਾਰ ਅਤੇ ਕੋਮਲ ਅਰਥਾਤ ਕੋਮਲ ਤੋਂ ਕੁੱਝ ਉਭਰੀਆਂ ਹੋਈਆਂ। ਇਹ ਰਾਗ ਮੁਲਤਾਨੀ ਨਾਲ ਬਹੁਤ ਮਿਲਦਾ ਹੈ। ਆਲਾਪ ਕਰਨ ਸਮੇਂ ਰ੍ੇ ਗ੍ ਰ੍ੇ ਸ ਰੇ, ਤਾਨ ਵਿਚ ਰ੍ੇ ਗੁ ਗ੍ ਰੇ ਸ, ਬਾਰ ਬਾਰ ਲੈਣ ਤੇ ਟੋਡੀ ਦਾ ਸਰੂਪ ਸਪੱਸ਼ਟ ਦਿਸੇਗਾ। ਇਹ ਰਾਗ ਕਠਿਨ ਹੁੰਦਿਆਂ ਅਤ ਮਧੁਰ ਹੈ।

ਤਾਸੀਰ—ਟੋਡੀ ਰਾਗ ਭਗਤੀ ਰਸ ਲਈ ਬਹੁਤ ਹੀ ਅਨੰਦਦਾਇਕ ਹੈ।

### ਆਲਾਪ

(੧) ਸ ਨ਼ੀ ਰੇ਼ ਸ। ਨ਼ੀ ਰੇ਼ ਗ਼। ਗ਼ ਰੇ਼ ਨੀ ਧ਼ ਨੀਧ਼ ਨ਼ੀ ਰੇ਼ ਧ਼ ਸ।

× × ×

(੨) ਸ ਨੀ ਰੇ਼ ਗ਼, ਮਰੇ਼ ਗ਼, ਧਮ ਧਮ ਗ਼,

×

ਮਰੇ਼ ਗ ਰੇ ਨ਼ੀ ਧ਼ ਨੀਧ਼ ਸਨੀ ਰੇਧ਼ ਸ।

× × × ×

(੩) ਨ਼ੀ ਰੇ਼ ਗ਼ ਮਰੇ਼ ਗ਼ ਮ ਗ਼ ਸਗ਼ ਮ ਧ਼, ਨੀਧ਼ ਮਪਾ,

× × × × × × ×

ਮ ਧ਼ ਧ਼ ਮ ਗ਼ ਮ ਰੇ਼ ਮਗ ਪਆ ਧ਼ ਮ ਗ਼ ਮਰੇ ਗ਼ ਰੇ਼ ਸ।

× × × × × ×

(੪) ਨ਼ੀ ਰੇ਼ ਗ ਮਰੇ ਮਰੇ਼ ਮਗ਼ ਮ ਧ਼, ਨੀ ਧ਼ ਪਮ ਧ਼ ਮ ਧ਼ ਨੀ ਸਾਧ਼,

× × × × × × ×

ਨੀ ਧ਼ ਮਪਾ, ਮ ਧ਼ ਮ ਗ਼, ਮਰੇ਼ ਮਗ਼ ਮ ਪ਼ ਮ ਗ਼ ਮਰੇ਼ ਗ਼ ਰੇ਼ ਸ।

× × × ×

(੫) ਨ਼ੀ ਰੇ਼ ਗ਼ ਮ ਧ਼, ਨੀਮ ਮ ਧ਼ਾ, ਮ ਧ਼ ਨੀ ਧ਼

× × × ×

ਮ ਧ਼ ਨੀ, ਰੇਧ਼ ਸਾਂ, ਸਾਂ ਨੀਧ਼ ਮਪਾ, ਮ ਧ਼ ਮ ਗ਼

× × × × × ×

ਮਰੇ਼ ਮਗ ਪਮ ਧ਼ ਮ ਗ਼ ਧਮ ਨੀਧ਼ ਨੀ ਧ਼ ਮ ਗ਼ ਮ ਰੇ ਗ਼ ਰੇ਼ ਸਾ।

## ੮. ਰਾਗੁ ਤਿਲੰਗ

ਇਸ ਰਾਗ ਵਿਚ ਨਿਸ਼ਾਦ ਦੋਵੇਂ ਤੇ ਬਾਕੀ ਸੁਰ ਸ਼ੁਧ ਲੱਗਦੇ ਹਨ।

ਜ਼ਾਤ--ਓਡਵ। ਵਾਦੀ--(ਗ)। ਸੰਵਾਦੀ-- (ਨੀ)।

ਸਮਾਂ—ਤੀਸਰੇ ਪਹਿਰ ਤੋਂ ਸ਼ੁਰੂ।

ਵਿਸ਼ੇਸ਼—ਇਹ ਰਾਗ ਪੰਜ ਸੁਰਾਂ ਦਾ ਹੈ। ਇਸਦਾ (ਗ) ਤੇ (ਨੀ) ਪਰ ਜ਼ਿਆਦਾ ਜ਼ੋਰ ਆਉਂਦਾ ਹੈ। ਇਹ ਰਾਗ ਠੁਮਰੀ ਟਾਈਪ, ਤੇ ਮੀਂਡ ਸ਼ਰਕ ਦੀ ਨਿਜ਼ਾਕਤ ਕਮਾਲ ਦੀ ਹੁੰਦੀ ਹੈ। ਆਲਾਪ ਦੇ ਅਖ਼ੀਰ ਵਿਚ ਰਿਸ਼ਬ ਦਾ ਟਚ ਲਾ ਕੇ ਸਾ 'ਤੇ ਆਓ।

ਆਰੋਹ--ਨੀ ਸ ਗ ਮਾ ਪਾ ਨੀ ਸੰ।

ਅਵਰੋਹ--ਸੰਾ ਨ਼ੀ ਪਾ ਮਾ ਗ ਰੇਸ।

ਆਲਾਪ

(੧) ਨ਼ੀ ਸਾ ਗ, ਮ ਗ ਰੇਸੰ।

(੨) ਨ਼ੀ ਸ ਗ ਮਾ ਪਾ, ਪਾ ਮ ਪ਼ ਗ ਮ ਰੇਸ।

(੩) ਨੀ ਸ ਗ ਮਾ ਪਾ, ਗ ਮਾ ਪਾ ਨ਼ੀS ਪਾ, ਪਾ ਮ ਪ ਗ ਮ ਗ ਰੇਸ।

(੪) ਨ਼ੀ ਸ ਗ ਮਾ ਪਾ, ਗ ਮਾ ਪਾ ਨ਼ੀ ਪਾ, ਗ ਮਾ ਪਾ ਨੀ ਪਾ, ਗ ਮ ਗ ਰੇਸ।

(੫) ਨ਼ੀ ਸਾ ਗ ਮਾ ਪਾ, ਨ਼ੀ ਪਾ, ਗ ਮ ਪਾ ਨੀ ਸੰਾ, ਸੰਾ ਗਂਾ ਸੰਾ,
ਸੰਾ ਨੀ ਸੰਾ ਪਾ ਨ਼ੀ ਪਾ ਗ ਮਾ ਗ, ਗ ਰੇਸ ਨੀ ਸ।

## ੯. ਰਾਗੁ ਸੂਹੀ*

ਇਸ ਰਾਗ ਵਿਚ ਗੰਧਾਰ ਤੇ ਨਿਸ਼ਾਦ ਕੋਮਲ ਤੇ ਬਾਕੀ ਸੁਰ ਸ਼ੁਧ ਲੱਗਦੇ ਹਨ। ਧੈਵਤ ਵਰਜਤ ਹੈ ਤੇ ਅਮਰੋਹ ਵਿਚ ਰਿਸ਼ਬ ਵੀ ਵਰਜਤ ਹੈ।

ਜਾਤ--ਓੜਵ ਛਾੜਵ।

ਵਾਦੀ--ਮ ਧ ਸ                    ਸਮਵਾਦੀ--ਸ ਰ਼ ਸੰਾ।

ਸਮਯ--ਦਿਨ ਦੇ ਦੂਸਰੇ ਪਹਿਰ ਦੇ ਅੰਤ ਵਿਚ।

ਰਾਗ ਦਾ ਮੁਖਯ ਅੰਗ--ਨ਼ੀ ਸ ਮਗ਼ ਮਾ ਪਾ ਮਗ ਰੇ ਸ।

ਆਰੋਹ-ਨ਼ੀ ਸ ਮਗ਼ ਮਾ ਪਾ ਨ਼ੀ ਮਾ ਸੰਾ।

ਅਵਰੋਹ--ਸਾਂ ਨ਼ੀ ਪਾ ਮਾ ਪਾ ਮਗ ਮਾ ਰੇ ਸ।

ਵਿਸ਼ੇਸ਼--ਸੂਹੀ ਰਾਗ ਕਾਨੜਾ ਦਾ ਇਕ ਪ੍ਰਕਾਰ ਹੈ। ਕਾਨੜਾ ਤੇ ਸਾਰੰਗ ਦੇ ਮੇਲ ਨਾਲ ਇਸ ਦੀ ਰਚਨਾ ਹੋਈ ਹੈ। ਉਂਞ ਇਹ ਰਾਗ ਦਿਨ ਨੂੰ ਗਾਇਆ ਜਾਂਦਾ ਹੈ ਜੋ ਕਿ ਕਾਨੜਾ ਰਾਗ ਰਾਤ ਦੇ ਗਾਏ ਜਾਣ ਵਾਲੇ ਦਾ ਇਕ ਦਿਨ ਦਾ ਪ੍ਰਕਾਰ ਸੂਹੀ ਹੈ। ਸਾਰੰਗ ਤੋਂ ਬਾਅਦ ਇਹ ਰਾਗ ਗਾਇਆ ਜਾਂਦਾ ਹੈ ਤੇ ਸਾਰੰਗ ਰਾਗ ਦੀ ਛਾਯਾ ਵੀ ਇਸ ਰਾਗ ਵਿਚ ਬਹੁਤ ਦਿਖਾਈ ਦਿੰਦੀ ਹੈ। ਸਾਰੰਗ ਦੀ ਛਾਯਾ ਘਟਾਉਣ ਲਈ ਸੂਹੀ ਦੇ ਅਖ਼ੀਰ ਵਿਚ ਰਿਸ਼ਬ ਘਟਾਇਆ ਜਾਂਦਾ ਹੈ: "ਗਾ ਮ ਪਾ, ਇਸੇ ਪ੍ਰਕਾਰ ਅਵਰੋਹ ਕੀਤਾ ਜਾਂਦਾ ਹੈ: ਨ਼ੀ ਪਾ, ਬਾਰ ਬਾਰ ਲੈਣ ਕਰਕੇ ਇਸ ਰਾਗ ਦੀ ਮਧੁਰਤਾ ਬਹੁਤ ਵੱਧਦੀ ਹੈ। ਸੂਹੀ ਰਾਗ ਵਿਚ ਮਧਮ ਖ਼ੂਬ ਬਾਰ ਬਾਰ ਲਾਇਆ ਜਾਂਦਾ ਹੈ।

### ਆਲਾਪ

(੧) ਸ ਰੇਨ਼ੀ ਸ, ਸਪ਼ ਨ਼ੀ ਪ਼ਾ ਸਾ, ਮਗ਼ ਮਗ਼ ਮ ਰੇ ਸਾ ਰੇਨ਼ੀ ਸਨ਼ੀ ਸਾ।
× × ×

(੨) ਸ ਮਗ ਮਗ ਮ ਰੇ ਸਾ, ਸ ਮਗ਼ ਮਗ ਮਾ ਪਾ, ਪਸਾ ਨੀਪਾ ਨੀਮਪ, ਨੀਮਪ, ਪਾ ਮਗ਼
ਮਗ਼ ਮ ਰੇ ਸਾ ਸ ਰੇਨ਼ੀ ਸਾਨ਼ੀ ਸਾ
× × ×

(੩) ਸ ਮਗ਼ ਮਗ਼ ਮਾ ਪਾ, ਪਾ ਮਗ਼ ਮਗ਼ ਮਾ ਪਾ, ਮ ਨ਼ੀ ਪਾ, ਨੀਮਾ ਨੀਮ ਪਾ ਸੰਾ ਰੇ ਨ਼ੀ ਸੰਾ
ਨੀਪਾ, ਨੀਪਾ ਨ਼ੀ ਨੀ ਪ ਮ ਮਗ਼ ਮਗ ਸਾ ਰੇ ਸ
× ×

(੪) ਸ ਮਗ਼ ਮਗ਼ ਮ ਪਾ, ਪਾ ਮਗ਼ ਮਗ਼ ਮਾ ਮਨੀ ਪਾ ਨੀਮ ਨੀਪਾ ਸੰਾ, ਨੀਸੰਾ ਰੇ ਸੰਾ, ਮਗ਼ ਮਗ਼ਂ ਮਂ ਰੇ ਸੰਾ
ਰੇ ਰੇ ਸਂ ਨ਼ੀ ਸੰਾ ਨੀਪਾ ਨ਼ੀ ਪ, ਨ਼ੀ ਮ ਪ, ਮਗ਼ ਮਗ਼ ਮਂਾ ਸ ਰੇ ਸਾ ਨੀ ਸ ਨ਼ੀ ਸਾ।

## ੧੦. ਰਾਗੁ ਬਿਲਾਵਲ

ਇਸ ਰਾਗ ਵਿਚ ਦੋ ਨਿਸ਼ਾਦ ਬਾਕੀ ਸੁਰ ਸ਼ੁਧ ਲੱਗਦੇ ਹਨ। ਆਰੋਹ ਵਿਚ ਮਧਮ ਵਰਜਤ ਹੈ।
ਜਾਤ--ਛਾੜਵ ਸੰਪੂਰਨ। ਵਾਦੀ--ਧੈਵਤ। ਸਮਵਾਦੀ--ਗੰਧਾਰ।

* *ਅੱਧੀ ਰਾਗ ਨੂੰ ਗਾਵੀਦਾ ਹੈ।*

ਸਮਾਂ--ਦਿਨ ਦਾ ਪਹਿਲਾ ਪਹਿਰ।
ਰਾਗ ਦਾ ਮੁਖ ਅੰਗ-ਧ ਗ ਰੇ ਗ ਪਾ, ਮਾ ਗ ਰੇ, ਸਾ।
ਆਰੋਹ--ਸਾ ਰੇ ਗ ਪਾ, ਨੀ ਧਾ ਨੀ ਸਾਂ।
ਅਵਰੋਹ--ਸਾਂ ਨੀ ਧ ਪਾ, ਧ ਨ਼ੀ ਧ ਪਾ, ਮਾ ਗ ਰ਼ੇ, ਗ ਪਾ ਮਾ ਗ ਰੇ ਸਾ।
ਵਿਸ਼ੇਸ਼—ਇਹ ਜਨਕ ਰਾਗ ਹੈ, ਵੱਡਾ ਰਾਗ ਹੈ। ਕੋਮਲ ਨਿਸ਼ਾਦ ਉਪਯੋਗ ਵਰਕ ਰੂਪ ਨਾਲ ਹੋਣਾ ਹੈ। ਜੈਸੇ :—
ਸਾਂ ਨੀ ਧ ਪਾ, ਧ ਨ਼ੀ ਧਾ ਪਾ,
ਅਵਰੋਹ ਵਿਚ ਰਿਸ਼ਬ ਦੀ ਆਂਸ਼ ਆਉਂਦੀ ਹੈ ਜੈਸੇ—
ਮ ਗ [ਮ]ਰੇ ਸਾ।

## ਆਲਾਪ

(੧) ਸਾ [ਨੀ]ਧ਼ ਪ਼ਾ ਪ਼ [ਸੀ]ਧ਼ ਨ਼ੀ ਸਾ, ਸਾ [ਗਾ]ਰੇ [ਗ]ਨ਼ੀ ਸਾ ਨ਼ੀ ਸ।

(੨) ਸ [ਗ]ਰੇ ਗ, ਗ ਰੇ [ਪਾ]ਗ ਪਾ, ਪਾ ਮਾ ਗ [ਮ]ਰੇ ਗ ਪਾ ਮਾ ਗ ਰੇ ਸਾ।

(੩) ਸਾ [ਗ]ਰੇ ਗਾ, ਗ ਰੇ ਗਾ ਪਾ, [ਪਾ]ਗ ਪਾ ਧ਼ [ਨੀ]ਧ਼ [ਨੀ]ਧ ਨ਼ੀ ਧ ਪਾ, ਪਾ ਧ ਗ ਰੇ, [ਪ]ਗ ਪਾ ਮਾ ਗ [ਮ]ਰੇ ਸਾ।

(੪) ਸ [ਗ]ਰੇ ਗਾ, ਗ ਰੇ [ਪ]ਗ ਪਾ, ਗ ਪਾ ਧ ਨ਼ੀ ਧ ਪਾ, [ਨੀ]ਧਾ ਨੀ ਸਾਂ, ਸਾਂ ਰੇ ਨੀ ਸਾਂ [ਸਾਂ]ਧ ਨ਼ੀ ਧ ਪਾ ਪਾ ਧ ਗ ਰੇ [ਪ]ਗ ਪਾ ਮਾ ਗ ਰੇ ਸ।

(੫) ਗ ਪਾ ਪ ਨੀ ਧ ਨੀ ਸਾਂ, ਸਾਂ [ਗਂ]ਰੇ ਗਂ ਸਾਂ ਰੇ ਪਾਂ ਮਾਂ ਰੇ, ਗਾਂ ਗਾਂ ਨੀ ਸਾਂ, ਸਾਂ ਰੇ ਨੀ ਸਾਂ ਸਾਂ ਧ ਨ਼ੀ ਧ ਪਾ, ਗ ਪਾ ਧ ਨੀ ਸਾਂ ਧ ਨੀ ਸਾਂ, [ਨੀ]ਧਾ ਨ਼ੀ ਧਾਂ ਪਾ ਪਾ ਧ ਪਾ ਧ [ਧ]ਗ [ਮ]ਰੇ [ਪ]ਗ ਪਾ ਮਾ ਗ ਰੇ ਸਾ।

## ੧੧. ਰਾਗੁ ਰਾਮਕਲੀ*

ਇਸ ਰਾਗ ਵਿਚ ਰਿਸ਼ਬ ਧੈਵਤ ਕੋਮਲ, ਦੋ ਮਧਮ, ਦੋ ਨਿਸ਼ਾਦ ਤੇ ਬਾਕੀ ਸੁਰ ਸ਼ੁਧ ਲੱਗਦੇ ਹਨ।
ਜਾਤ--ਸੰਪੂਰਨ। ਵਾਦੀ--ਪੰਚਮ। ਸਮਵਾਦੀ--ਸਰੂਜ (ਸਾ)।
ਸਮਾਂ—ਪ੍ਰਾਤਹਕਾਲ।
ਰਾਗ ਦਾ ਮੁਖ ਅੰਗ :

×
ਮ ਪਾ ਧ਼ ਨ਼ੀ ਧ਼ ਪਾ [ਪ]ਗ ਮ [ਪ]ਰੇ ਸ।
ਆਰੋਹ--ਸਾ ਰ਼ੇ ਗ ਮ ਪ ਧ਼ ਨੀ ਸਾਂ
ਅਵਰੋਹः--ਸਾਂ ਨੀ ਧ਼ ਪਾ ਮ ਪਾ ਧ਼ ਨ਼ੀ ਧ਼ ਪਾ [ਪ]ਗ ਮ [ਪ]ਰ਼ੇ ਸ।

ਵਿਸ਼ੇਸ਼--ਇਹ ਰਾਗ ਭੈਰਵ ਅੰਗ ਦਾ ਹੈ, ਰਿਸ਼ਬ ਤੇ ਧੈਵਤ 'ਤੇ ਅੰਦੋਲਨ ਥੋੜ੍ਹਾ ਘੱਟ ਕਰਨਾ, ਭੈਰਵ ਤੋਂ ਅਲੱਗ ਕਰਨ ਲਈ ਵਿਸਤਾਰ ਮਧਮ ਤੇ ਭਾਰ ਸਪਤਕ ਕੀਤਾ ਜਾਂਦਾ ਹੈ। ਤੀਬਰ ਮਧਮ ਤੇ ਕੋਮਲ ਨਿਸ਼ਾਦ ਉਪਯੋਗ ਸਿਰਫ ਅਵਰੋਹ ਵਿਚ ਵਿਸ਼ਿਸ਼ਟ ਰੂਪ ਤੋਂ ਹੁੰਦਾ ਹੈ। ਜਿਸ ਤਰ੍ਹਾਂ—

×
ਮ ਪਾ ਧ਼ ਪਾ [ਪ]ਗ ਮ [ਮ]ਰ਼ੇ ਸः।
ਇਹ ਸੁਰ ਬਾਰ ਬਾਰ ਅਵਰੋਹ ਵਿਚ ਲੈਣ ਕਰਕੇ ਰਾਮਕਲੀ ਸ੍ਰੂਪ ਸਪੱਸ਼ਟ ਹੋਵੇਗਾ।

* *ਤਾਸੀਰ—ਵਿਯੋਗ ਪੈਦਾ ਕਰਦੀ ਹੈ।*

## ਆਲਾਪ

(੧) ਸ ਨ਼ੀ ਰੇ਼ ਸੰਾ ਗ ਮ [ਪ]ਰੇ਼ ਸ ਨ਼ੀ ਰੇ਼ ਸਾ।

(੨) ਸ ਰੇ਼ ਗਾ ਮਾ ਪ, [ਪ]ਗ ਮ, [ਗ]ਪਾ [ਪ]ਮ ਪਾ, [ਪ]ਗ ਮ, [ਪ]ਰੇ਼ ਸ,।

(੩) ਸ ਰੇ ਗ ਮ ਪਾ, ਗ ਮ ਪਾ, ਪ ਮਾ ਧ਼ ਧ਼ ਪਾ ਪ ਗ ਮ [ਪ]ਰੇ਼ ਰੇ਼ ਸਾ।

(੪) ਸ ਰੇ ਗ ਮਾ ਪ, [ਪ]ਗ ਮ ਗ ਪਾ, ਮ ਪਾ ਧ਼ ਪਾ, ਮ ਪਾ ਧ਼ [ਨੀ]ਧ਼ [ਨੀ]ਧ਼ ਪਾ, [ਪ]ਗ ਮਾ, ਗ ਮ [ਨੀ]ਧ਼ ਧ਼ ਨੀ ਧ਼ ਧ ਪਾ, ਮ ਧ਼ ਨ਼ੀ ਧ਼ ਪਾ [ਪ]ਗ ਮਾ, ਗ ਮ ਪਾ ਗ ਮ ਪਾ ਰੇ਼ [ਗ]ਰੇ਼ ਸਾ।

(੫) [ਗ]ਰੇ਼ ਸ, ਗ ਮ [ਗ]ਪਾ, ਗ ਮ ਧ਼ ਪਾ, ਗ ਮ [ਨੀ]ਧ਼ ਸਾ ਨੀ ਰੇ਼ ਸੰਾ, ਸੰਾ ਰੇ ਗਾਂ [ਮ]ਰੇ਼ ਸੰਾ ਨ, ਰੇ਼ ਸੰਾ, ਸ ਰੇ਼ ਨੀ ਸੰਾ, [ਨੀ]ਧ਼ [ਨੀ]ਧ਼ [ਮ]ਪਾ, ਮ ਪਾ ਧ਼ [ਨੀ]ਧ਼ ਪਾ, ਮ ਪਾ ਗ ਮਾ ਗ ਮਾ [ਪ]ਰੇ਼ ਰੇ ਸ ਨ਼ੀ ਰੇ਼ ਸਾ।

# ੧੨. ਰਾਗੁ ਕੇਦਾਰਾ

ਇਸ ਰਾਗ ਵਿਚ ਦੋ ਮਧਮ, ਦੋ ਨਿਸ਼ਾਦ ਬਾਕੀ ਸੁਰ ਸ਼ੁਧ ਲੱਗਦੇ ਹਨ। ਗੰਧਾਰ ਵਰਜਿਤ ਹੈ ਤੇ ਆਰੋਹ ਵਿਚ ਰਿਖਬ ਵਰਜਿਤ ਹੈ।

ਜਾਤ--ਓਡਵ ਛਾਡਵ। ਵਾਦੀ--ਮਧਮ (ਮ)। ਸਮਵਾਦੀ--ਸਰੂਜ (ਸ)।

ਸਮਯ--ਰਾਤ ਦਾ ਦੂਸਰਾ ਪਹਿਰ। ਰਿਤੁ--ਗ੍ਰੀਖਮ ਹੈ।

×

ਮੁਖ ਅੰਗ--ਸ ਮ, ਮ ਪ ਧ ਮ ਪ ਮ ਧ ਰੇ ਸ।

ਆਰੋਹੀ--ਸ ਮ ਪ ਧ ਨੀ ਸੰਾ।

× ×

ਅਵਰੋਹੀ--ਸ ਨੀ ਧ਼ ਪੰ ਮ ਪ ਧ ਨ਼ੀ ਧ ਪ ਮ ਪ ਧ ਪ ਮ ਰ ਸਾ।

ਵਿਸ਼ੇਸ਼ ਕੇਦਾਰਾ ਰਾਗ ਵਿਚ ਗੰਧਾਰ ਵਰਜਿਤ ਹੈ, ਮਧਮ 'ਤੇ ਠਹਿਰ ਕੇ ਪੰਚਮ 'ਤੇ ਜਾਂਦਿਆਂ 'ਗਾ' ਦੀ ਆਸ ਦੇ ਕੇ ਪੰਚਮ 'ਤੇ ਜਾਣਾ। ਇਸ ਤਰ੍ਹਾਂ ਗੰਧਾਰ ਸੁਰ ਦਾ ਸਪਰਸ਼ ਕੀਤਾ ਜਾਂਦਾ ਹੈ, ਪਰ ਖ਼ਿਆਲ ਰੱਖਿਆ ਜਾਵੇ ਕਿ ਗੰਧਾਰ 'ਤੇ ਬਹੁਤ ਠਹਿਰਨਾ ਨਹੀਂ ਚਾਹੀਦਾ ਨਹੀਂ ਤਾਂ ਰਾਗ ਦੇ ਦੂਜੇ ਰਾਗ ਵਿਚ ਮਿਲ ਜਾਣ ਦੀ ਸੰਭਾਵਨਾ ਰਹੇਗੀ,

×

ਕੋਮਲ ਨਿਸ਼ਾਦ ਦਾ ਵੀ ਉਪਯੋਗ ਘੱਟ ਕੀਤਾ ਜਾਂਦਾ ਹੈ, ਕੇਵਲ ਅਵਰੋਹ ਵਿਚ, ਧ ਨ਼ੀ ਧਾ ਪਾ ਮ ਪਾ ਧ ਪਾ ਮਾ, ਇਸ ਤਰ੍ਹਾਂ ਕੋਮਲ ਨਿਸ਼ਾਦ ਉਪਯੋਗ ਕੀਤਾ ਜਾਂਦਾ ਹੈ, ਸਾ ਮਾ ਇਸ ਤਰ੍ਹਾਂ ਵਾਦੀ ਸਮਵਾਦੀ ਦੀ ਜੋੜੀ ਕੀਤੀ ਜਾਂਦੀ ਹੈ ਤੇ ਰਿਸ਼ਬ ਆਰੋਹ ਵਿਚ ਵਰਜਿਤ ਕੀਤਾ ਜਾਂਦਾ ਹੈ, ਸ ਰੇ ਸ ਮਾ, ਇਸ ਤਰ੍ਹਾਂ ਦੇ ਸੁਰ ਲਏ ਜਾਂਦੇ ਹਨ।

## ਆਲਾਪ

×

(੧) ਸ ਰੇ ਸਾ ਮਾ, ਮ [ਮ]ਰੇ ਸ, ਸਾ ਮਾ, ਮ ਪ, ਪ ਧ ਮ ਪਾ ਮ [ਮ]ਰੇ ਸ।

× × ×

(੨) ਸ ਮਾ ਮਾ ਪਾ, ਪ਼ ਧ, [ਮ]ਪ ਧ ਮ ਪਾ ਮ, ਮ ਪਾ ਧ ਮ ਪਾ ਮ, [ਮ]ਰੇ ਸਾ।

× × ×

(੩) ਸ ਰੇ ਸ ਮਾ, ਮ ਪਾ ਧ ਮ ਪਾ ਮ, ਮ ਪਾ ਧ ਨ਼ੀ ਧ ਪਾ ਮ ਪਾ ਧ ਪਾ ਮਾ [ਗ]ਪਾ ਮਾ [ਮ]ਸ ਰੇ ਸਾ।

(੪) ਸ ਮਾ ਪ ਧ ਮਪਾ ਸਾਂਸਾਂ ਨੀ ਧ ਮਪਾ ਧਪ ਮਾ, ਮ ਪ ਧ ਨੀ ਸਂ ਮ, ਮਾ ਪਾ, ਨੀ ਧ ਮ ਪ

ਧ ਮ ਪ ਮ ਮਗ ਰੇ ਸ।

(੫) ਸ ਮਾ ਪਾ ਧ, ਮਪਾ ਸਂ, ਸਾਂ ਨੀ ਰੇਂ ਸਂ, ਮਂ ਰੇਂ ਨੀ ਸਾਂ, ਸਾਂ ਰੇਂ ਨੀ ਸਂ ਧ ਮ ਪਾ।

ਧ ਮ ਪ ਮ ਮ ਪਾ ਧ ਮ ਪਾ ਮਾ, ਸਾ ਰੇ ਸਾ।

## ੧੩. ਰਾਗੁ ਭੈਰਉ

ਇਸ ਰਾਗ ਵਿਚ ਰਿਸ਼ਭ ਤੇ ਧੈਵਤ ਕੋਮਲ ਤੇ ਬਾਕੀ ਸੁਰ ਸ਼ੁਧ ਲੱਗਦੇ ਹਨ।
ਜਾਤ--ਸੰਪੂਰਨ। ਵਾਦੀ—ਧੈਵਤ (ਧ)। ਸਮਵਾਦੀ--ਰਿਸ਼ਬ (ਰੇ)।
ਸਮਯ--ਪ੍ਰਾਤਹਕਾਲ ਅੰਮ੍ਰਿਤ ਵੇਲਾ।
ਸਮਾਂ* ਤਾਸੀਰ†
ਰਾਗ ਦਾ ਮੁਖਯ ਅੰਗ--ਗ ਮ ਨੀਧ਼ੂ ਨੀਧ਼ੂ ਪ, ਪਗ ਮਾ, ਗਰ਼ੂ ਗ ਰ਼ੂ ਸ।
ਆਰੋਹ--ਸ ਰ਼ੂ ਗ ਮਾ ਪਾ ਨੀਧ਼ੂ ਨੀ ਸਾਂ।
ਅਵਰੋਹ--ਸਾਂ ਨੀ ਨੀਧ਼ੂ ਪਾ, ਪਗ ਮਾ ਗਰ਼ੂ ਗ ਰ਼ੂ ਸ।

ਵਿਸ਼ੇਸ਼—ਇਹ ਰਾਗ ਖ਼ਾਸ ਵੱਡੇ ਰਾਗਾਂ ਵਿਚ ਹੈ। ਇਸ ਰਾਗ ਵਿਚ ਮਧਮ 'ਤੇ ਬਹੁਤ ਨਹੀਂ ਠਹਿਰਨਾ ਚਾਹੀਦਾ, ਨਹੀਂ ਤਾਂ ਭੈਰਉ ਵਿਗੜ ਕੇ ਜੋਗੀ ਬਣ ਜਾਵੇਗਾ। ਧੈਵਤ ਤੇ ਰਿਸ਼ਭ 'ਤੇ ਅੰਦੋਲਨ ਕਰਨਾ ਚਾਹੀਦਾ ਹੈ। ਅੰਦੋਲਨ ਇਸ ਤਰ੍ਹਾਂ ਲੈਣਾ ਚਾਹੀਦਾ ਹੈ:—

ਨੀਧ਼ੂ ਨੀਧ਼ੂ ਪਾ, ਨੀ ਦੀ ਆਂਸ਼ ਲੈ ਕੇ, ਗਰੇ ਗਰੇ ਸ।
ਇਸ ਤਰ੍ਹਾਂ ਗੰਧਾਰ ਦੀ ਆਂਸ਼ ਲੈ ਕੇ ਅੰਦੋਲਨ ਕਰੋ।

### ਆਲਾਪ

(੧) ਸ ਨੀਧ਼ੂ ਨੀਧ਼ੂ ਸਾ, ਧ਼ੂ ਨੀ ਸ ਗਰ਼ੂ ਗਰ਼ੂ ਸ
ਗਰ਼ੂ ਗ ਮ, ਪਾ ਮਾ ਗ ਰ਼ੂ, ਗਰ਼ੂ ਸਾ।

(੨) ਧ਼ੂ ਨੀ ਸਾ ਗਰ਼ੂ ਗਰ਼ੂ ਰ਼ੂ ਗ ਮਾ ਪਾ ਪਗ ਮਾ
ਗ ਪਾ ਪਗ ਮਾ ਨੀਧ਼ੂ ਨੀਧ਼ੂ ਪਾ, ਧ਼ੂ ਧ਼ੂ ਪਾ ਮ ਪ
ਪਾ ਗ ਮਾ ਪਾ ਮਾ ਗ ਰ਼ੂ ਗਰ਼ੂ ਗ ਮਾ, ਪਾ ਮਾ ਗ ਰ਼ੂ ਗਰ਼ੂ ਸਾ।

(੩) ਸ ਰ਼ੂ ਗ ਮਾ ਪਾ ਪਾ ਗ ਮਾ ਗ ਪਾ, ਗ ਮ ਨੀਧ਼ੂ ਨੀਧ਼ੂ ਪਾ
ਗ ਮ ਨੀਧ਼ੂ ਸਾਂ ਸਾਂ, ਸਾਂ ਨੀਧ਼ੂ ਨੀਧ਼ੂ ਪਾ, ਧ਼ੂ ਧ਼ੂ ਪਾ ਮ ਪਾ
ਪਗ ਮਾਂ, ਗ ਮ ਪਾ ਰੇ ਨੀਰੇ ਸਾ।

(੪) ਸ ਮਾ ਨੀਧ਼ੂ ਨੀਧ਼ੂ ਸਾਂ, ਨੀਸਾਂ, ਧ਼ੂ ਨੀ ਸਾਂ ਗਰ਼ੂਂ ਗਰ਼ੂਂ ਸਂ
ਸਾਂ ਰ਼ੂਂ ਗਾਂ ਮਾਂ ਗਰ਼ੂ ਗਰ਼ੂ ਸਾਂ

* 'ਚਾਰ ਅਟਕਾ ਰਾਤ ਸੇ ਸੂਰ ਉਦੇਯ ਤਕ ਗਾਇ।'
† 'ਤਾਸੀਰ ਖ਼ੁਸ਼ੀ ਪੈਦਾ ਕਰ ਦੇਵੇ।'

ਨੀ ਸਾਂ ਰੂੰ ਰੂ ਸਾਂ ਨੀ ਸਾਂ ਨੀਧੂ ਨੀਧੂ ਪਾ,
ਗਾ ਮਾ ਨੀਧੂ ਸਾਂ, ਨੀਧੂ ਨੀਧੂ ਪਾ, ਪ ਗ ਮਾ ਪਾ ਮ ਗ ਰੂ ਗਰੂ ਸ।

## ੧੪. ਰਾਗੁ ਬਸੰਤੁ

ਇਸ ਰਾਗ ਵਿਚ ਰਿਸ਼ਭ ਤੇ ਧੈਵਤ ਕੋਮਲ ਮਧਮ ਦੋਵੇਂ, ਬਾਕੀ ਸੁਰ ਸ਼ੁਧ।
ਜਾਤ--ਸੰਪੂਰਨ। ਸਮਾਂ--ਰਾਤ ਦਾ ਤੀਜਾ ਪਹਿਰ ਤੇ ਬਸੰਤ ਰੁਤ ਕਿਸੇ ਵਕਤ ਵੀ।
ਵਾਦੀ--ਪੰਚਮ। ਸਮਵਾਦੀ--ਸਰੂਜ, ਸਾਂ ਉਪਰਲਾ।

ਰਾਗ ਦਾ ਮੁਖਯ ਅੰਗ--ਸਾਂ ਨੀ ਧੂ ਪਾ, ਮ ਗ ਮ ਗ।

ਅਵਰੋਹ—ਸਾਂ ਨੀ ਧੂ ਪਾ, ਮ ਗ ਮ ਗ ਰੂ ਸਾ।

ਅਰੋਹ--ਸਾ ਮਾ ਗ, ਗ ਮ ਧੂ ਨੀ ਸਾਂ।

ਵਿਸ਼ੇਸ਼—ਇਹ ਰਾਗ ਬਸੰਤ ਰੁਤ ਦਾ ਰਾਗ ਹੈ। ਬੜੇ ਉਮਾਹ ਦਾ ਰਾਗ ਹੈ। ਇਸਦਾ ਵਿਸਥਾਰ ਉਪਰ ਤੋਂ ਹੁੰਦਾ ਹੈ। ਇਸ ਰਾਗ ਵਿਚ ਬਨਸਪਤ ਦਾ ਰੰਗ ਆਪਣੇ ਰੰਗ ਵਿਚ ਆਉਣਾ ਤੇ ਫੁੱਲਾਂ ਦਾ ਤਰ੍ਹਾਂ ਤਰ੍ਹਾਂ ਦਾ ਖਿੜਨਾ ਹੈ। ਸਤਿਗੁਰੂ ਜੀ ਦੀ ਪਵਿੱਤਰ ਬਾਣੀ ਰਾਗ ਬਸੰਤ ਵਿਚ ਉਚਾਰੀ ਹੋਈ ਹੈ।

### ਆਲਾਪ

(੧) ਸਾ, ਪਾ ਮ ਗ ਮ ਗ ਰੂ ਸਾ ਸ ਮਾ ਗ, ਗ ਮ ਧੂ ਪਾ, ਮ ਗ ਮ ਗ ਰੂ ਸ

(੨) ਸ ਮਾ ਗ, ਮ ਧੂੀ ਨੀ, ਨੀ ਧੂ ਪਾ, ਮ ਧੂ ਨੀ, ਨੀ ਧੂ ਪਾ ਮ ਗ ਮ ਗ ਰੇ ਸਾ।

(੩) ਸਾ ਮਾ ਗ ਮ ਧੂ ਨੀ ਪਾ, ਮ ਧੂ ਨੀ ਸਂ, ਸ ਨੀ ਧੂ ਪਾ, ਮ ਗ ਮ ਗ ਰੂ ਸ

(੪) ਸਾਂ ਨੀ ਧੂ ਪਾ, ਮ ਗ, ਗ ਮ ਧੂ ਨੀ ਸਾਂ ਰੂ ਸਾਂ, ਸਂ ਮਂ ਗਂ, ਮ ਗਂ ਰੂ ਸਾਂ,
ਸਂ ਨੀ ਧੂ ਪਾ ਨੀ ਧ ਪ, ਮ ਗ ਮ ਗ, ਰੇ ਸ, ਸ ਮਾ ਗ, ਮ ਗ ਰੇ ਸਾ।

## ੧੫. ਰਾਗੁ ਸਾਰੰਗ

ਇਸ ਰਾਗ ਵਿਚ ਦੋ ਨਿਸ਼ਾਦ ਤੇ ਬਾਕੀ ਸੁਰ ਸ਼ੁਧ ਲੱਗਦੇ ਹਨ। ਧੈਵਤ ਤੇ ਗੰਧਾਰ ਵਰਜਤ ਹਨ।
ਜਾਤ--ਓਡਵ
ਵਾਦੀ--ਰਿਸ਼ਭ। ਸਮਵਾਦੀ--ਪੰਚਮ।
ਸਮਾ--ਦਿਨ ਦਾ ਦੂਸਰਾ ਪੈਹਰ।
ਰਾਗ ਦਾ ਮੁਖਯ ਅੰਗ :—ਰੇ ਮ ਪਾ ਰੇ ਮ ਰੇ ਨ਼ੀ ਸਾ

ਆਰੋਹ:—ਨੀ ਸ ਰੇ ਮਾ ਪਾ ਨੀ ਸਾਂ।

ਅਵਰੋਹ--ਸਾ ਨੀ ਪਾ ਮਾ ਰੇ ਸਾ

ਵਿਸ਼ੇਸ਼--ਇਸ ਰਾਗ ਵਿਚ ਪਾ ਰੇ ਮਾ ਰੂ ਤੋਂ ਉਤਰਨ ਵੱਲ ਨੂੰ ਪਾ ਮਾ ਰੇ, ਇਹ ਸੁਰ ਬਾਰ ਬਾਰ ਲੈਣੇ ਚਾਹੀਦੇ ਹਨ। ਆਰੋਹ ਵਿਚ ਸ਼ੁਧ ਨਿਸ਼ਾਦ ਤੇ ਅਵਰੋਹ ਵਿਚ ਕੋਮਲ ਨਿਸ਼ਾਦ ਦਾ ਪ੍ਰਯੋਗ ਹੁੰਦਾ ਹੈ। ਇਸ ਰਾਗ ਨੂੰ ਕਈ ਗਾਇਕ ਬਿੰਦਰਾਬਨੀ ਸਾਰੰਗ ਵੀ ਕਹਿੰਦੇ ਹਨ।

## ਆਲਾਪ

(੧) ਸ ਰੇ ਨੀ ਸਾ ਨ਼ੀ ਪ਼, ਪ਼ ਨ਼ੀ ਸਾ, ਸ ਰੇ, ਸਾ ਰੇ ਨ਼ੀ ਸਾ।

(੨) ਸਾ ਰੇ ਨੀ ਰੇ, [ਪ]ਮ ਪਾ, ਪਾ [ਮ]ਰੇ, ਰੇ ਮ ਪਾ [ਮ]ਰੇ, ਮਾ ਰੇ [ਸ]ਨ਼ੀ ਸਾ।

(੩) ਸ ਮਾ ਰੇ [ਮ]ਰੇ ਪਾ, ਮ ਪਾ ਪਾ ਨ਼ੀ ਪਾ, ਨ਼ੀ ਪਾ, [ਮ]ਰੇ [ਸ]ਨ਼ੀ ਸਾ।

(੪) ਨੀ ਸ ਰੇ ਮ ਪਾ ਨ਼ੀ ਪਾ, ਰ ਮ ਸ ਮ ਪਾ ਨੀ [ਸਂ]ਨੀ [ਸ]ਨੀ ਸਾਂ, ਸਾਂ ਸਂ ਰੇ ਨ਼ੀ ਸਾਂ ਨ਼ੀ।
ਪਾ, ਮ ਪ ਸਾਂ ਨ਼ੀ ਪਾ, [ਮ]ਰੇ, ਰੇ ਮ ਪਾ [ਮ]ਰੇ ਮ ਰੇ ਨ਼ੀ ਸ

(੫) ਸ ਰੇ ਮਾ ਪਾ ਨ਼ੀ ਪਾ, ਮ ਪਾ ਨ਼ੀ [ਸਂ]ਨੀ [ਸ]ਨੀ ਸਾਂ ਮਾ ਰੇ, ਮਾ ਰੂ ਨੀ ਸਾਂ, ਸਾ ਰੇ ਨੀ ਸਾ ਨ਼ੀ ਪਾ,
ਨ਼ੀ ਮ ਪਾ, [ਮ]ਰੇ ਪਾ, ਮ ਰੇ ਨ਼ੀ ਸਾ।

## ੧੯. ਰਾਗੁ ਮਲਾਰ

ਇਸ ਰਾਗੁ ਵਿਚ ਗੰਧਾਰ ਕੋਮਲ ਤੇ ਦੋ ਨਿਸ਼ਾਦ ਤੇ ਬਾਕੀ ਸੁਰ ਵਰਜਿਤ ਹਨ। ਆਰੋਹ ਵਿਚ ਮਧਮ ਵਰਜਿਤ ਹੈ।

ਜਾਤ—ਛਾਡਵ ਸੰਪੂਰਨ।

ਵਾਦੀ--ਪੰਚਮ। ਸਮਵਾਦੀ--ਸਰੂਜ ਸਾ।

ਸਮਾਂ--ਬਾਰਿਸ਼ ਦੀ ਰੁਤ ਅਥਵਾ ਰਾਤ ਵੀ।

ਰਾਗ ਦਾ ਮੁਖ ਅੰਗ —ਸ [ਮ]ਰੇ ਪਾ [ਮ]ਗੂ [ਮ]ਗੂ ਮਾ ਪ ਮ ਮ ਰੇ ਨ਼ੀ ਸ

ਆਰੋਹ-- ਸ [ਮ]ਰੇ ਪਾ ਨ਼ੀ [ਧ]ਨੀ ਸਾਂ।

ਅਵਰੋਹ--ਸਾਂ [ਸ]ਧ [ਨੀ]ਮ ਪਾ, ਪਾ ਧ ਮ ਪਾ, [ਮ]ਗੂ [ਮ]ਗ ਮ ਧ ਮ ਰੇ ਸ।

ਵਿਸ਼ੇਸ਼—ਇਹ ਕਾਫੀ ਅੰਗ ਦਾ ਰਾਗ ਹੈ:—ਮਲਹਾਰ ਰਾਗ ਕਾਨੜਾ ਰਾਗ ਨਾਲ ਬਹੁਤ ਮਿਲਦਾ ਹੈ। ਖ਼ਾਸ ਫ਼ਰਕ ਇਹ ਹੈ ਧੈਵਤ ਕੋਮਲ ਦੀ ਥਾਂ ਸ਼ੁਧ ਲੱਗਦਾ ਹੈ, ਤੇ ਦੋ ਨਿਸ਼ਾਦ ਲੱਗਦੇ ਹਨ। ਬਹਾਰ ਰਾਗ ਵੀ ਨੇੜੇ ਦਾ ਰਾਗ ਹੈ। ਇਥੋਂ ਤਕ ਬਹੁਤ ਪਰਵੀਨ ਗਾਇਕ ਵੀ ਮਲਹਾਰ ਦੇ ਗਾਉਣ ਪਿਛੋਂ ਬਹਾਰ ਗਾਉਣ ਵਿਚ ਸੰਕੋਚ ਕਰਦੇ ਹਨ।

ਆਲਾਪ ਲੈਣ ਸਮੇਂ ਆਰੋਹ ਪਾ ਨ਼ੀ ਧ ਨੀ ਸਾਂ ਤੇ ਅਵਰੋਹ ਵਿਚ ਸਾਂ ਨੀ ਨ਼ੀ ਮ ਪਾ, ਇਸ ਤਰ੍ਹਾਂ ਸੁਰ ਸੰਜੋਗ ਨਾਲ ਕੋਮਲ ਨਿਸ਼ਾਦ ਤੇ ਮਧਮ ਦੀ ਸੰਗਤ ਬਹੁਤ ਹੀ ਮਧੁਰ ਲੱਗਦੀ ਹੈ। ਇਕ ਗੱਲ ਇਹ ਵੀ ਧਿਆਨ ਗੋਚਰੀ ਹੈ ਕਿ ਆਰੋਹ ਵਿਚ ਪਹਿਲਾਂ ਕੋਮਲ ਨਿਸ਼ਾਦ ਤੇ ਨਾਲ ਹੀ ਨਾਲ ਸ਼ੁਧ ਨਿਸ਼ਾਦ, ਤੇ ਅਵਰੋਹ ਵਿਚ ਪਹਿਲਾਂ ਸ਼ੁਧ ਨਿਸ਼ਾਦ ਤੇ ਫੇਰ ਕੋਮਲ ਨਿਸ਼ਾਦ ਦਾ ਪ੍ਰਯੋਗ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਪਾ ਨ਼ੀ ਨ ਸਾਂ ਤੇ ਸਾਂ ਨੀ ਨ਼ੀ ਮ ਪਾ।

ਮਲਹਾਰ ਰਾਗ ਬਾਰਿਸ਼ ਰੁਤ ਦਾ ਰਾਗ ਹੈ ਤੇ ਬਾਰਿਸ਼ ਰੁਤ ਦੇ ਸ਼ਬਦ ਬਹੁਤ ਗਾਉਣੇ ਚਾਹੀਦੇ ਹਨ। ਇਸ ਰਾਗ ਦੀ ਪਰਕਿਰਤੀ ਗੰਭੀਰ ਹੈ ਤੇ ਕਰੁਣ-ਰਸ ਤੇ ਵਿਯੋਗ ਸ਼ਿੰਗਾਰ-ਰਸ ਦੇ ਲਈ ਵਧੇਰੇ ਅਨੁਕੂਲਤਾ ਹੈ।

## ਆਲਾਪ

(੧) ਸ ਰੇ ਨ਼ੀ ਸ ਨ਼ੀ, ਨ਼ੀ ਧਨ਼ੀ ਸਾ ਸ ਰੇ ਸਾ, ਸ ਰੇ ਮਗ਼ ਮਗ਼ ਮਾ ਪਾ ਮਾ ਮ ਰੇ ਸ।

(੨) ਨ਼ੀ ਸ ਰੇ ਧਪ਼ ਨੀਮ਼ ਪਾ, ਪ ਨ਼ੀ ਧਨ਼ੀ ਸਾ, ਸ ਮ ਰੇ ਪਾ, ਪਾ ਧ਼ ਮ਼ ਪਾ, ਮਗ਼ ਮਗ਼ ਪ ਮ਼ ਮ ਰੇ ਸਾ।

(੩) ਸ ਮਰੇ ਪਾ, ਰੇਮ ਪਾ, ਪਾ ਨ਼ੀ ਮੈਧ ਨੀ ਸਾਂ ਨੀ ਨ਼ੀ ਧਨੀ ਸਾਂ, ਸਾਂ ਰੇ ਨੀ ਸਾਂ, ਸਾਧ ਰੇਸ ਪਾ ਮ਼ ਪਾ ਧ਼ ਨੀ ਸਾਂ, ਮਗ਼ ਮਗ਼ ਮਾ ਪ ਮ਼ ਮ ਰੇ ਸ

(੪) ਮ਼ ਪਾ ਧ਼ ਨੀ ਸਾਂ ਨੀ ਨ਼ੀ ਧਨੀ ਸਾਂ ਨੀ ਨ਼ੀ ਧਨੀ ਸਾਂ ਸਾਂ ਰੇ ਨੀ ਸਾਂ, ਸਾਂ ਰੇ ਮਗ਼ ਮਗ਼ ਮਾਂ ਪ ਧ਼ ਮ ਰੇ ਸਾਂ, ਰੇ ਨੀ ਸਾਂ ਸਾਧ ਨ਼ੀ ਮ ਪਾ, ਪ ਧ਼ ਮ਼ ਪ ਰੇ ਪਾ ਮਰੇ ਪਾ, ਨ਼ੀ ਧਨੀ ਸਾਂ ਮਗ਼ ਮਾ ਪਾ ਮ ਮਾ ਰੇ ਸ।

# ੧੭. ਰਾਗੁ ਕਲਿਆਨ

ਇਸ ਰਾਗ ਵਿਚ ਮਧਮ ਤੀਵਰ, ਬਾਕੀ ਸੁਰ ਸ਼ੁਧ ਲੱਗਦੇ ਹਨ।

ਜਾਤ--ਸੰਪੂਰਨ। ਵਾਦੀ--ਗੰਧਾਰ। ਸਮਵਾਦੀ--ਨਿਸ਼ਾਦ।

ਸਮਾਂ--ਰਾਤ ਦਾ ਪਹਿਲਾ ਪਹਿਰ।

ਰਾਗ ਦਾ ਮੁਖ ਅੰਗ--ਨ਼ੀ ਰੇ ਨ਼ੀ ਗ ਮ ਗਾ ਰੇ ਨ਼ੀ ਰੇ ਸਾ।

ਆਰੋਹ--ਸ ਰੇ ਗ ਮਾ ਧ ਨੀ ਸ।

ਅਵਰੋਹ--ਸ ਨੀ ਧ ਪਾ ਮਾ ਗ ਰੇ ਨ਼ੀ ਰੇ ਸਾ।

ਆਰੋਹ, ਦੂਜਾ ਪ੍ਰਕਾਰ--ਨ਼ੀ ਰੇ ਗ ਮ ਧ ਨੀ ਸਾਂ।

ਬਾਕੀ ਅਵਰੋਹ ਪਹਿਲਾ।

ਵਿਸ਼ੇਸ਼--ਇਹ ਰਾਗ ਖ਼ਾਸ ਵੱਡਾ ਰਾਗ ਹੈ। ਇਸ ਰਾਗ ਦੇ ਆਰੋਹ ਵਿਚ ਪੰਚਮ ਬਹੁਤ ਘੱਟ ਲੱਗਦਾ ਹੈ ਤੇ ਅਲਾਪ ਦਾ ਆਰੰਭ ਨਿਸ਼ਾਦ ਤੋਂ ਹੁੰਦਾ ਹੈ।

ਜਿਸ ਤਰ੍ਹਾਂ--ਨ਼ੀ ਰੇ ਗ ਮਾ ਗਾ ਰੇ ਨ਼ੀ ਰੇ ਸ।

ਤਾਨ ਦੇ ਸਮੇਂ ਸਾ ਤੇ ਪੰਚਮ ਘੱਟ ਰਹਿੰਦੇ ਹਨ। ਜਿਸ ਤਰ੍ਹਾਂ :—

ਨ਼ੀ ਰੇ ਗ ਮਾ ਧ ਨੀ ਸਾਂ

ਇਸ ਤਰ੍ਹਾਂ ਤਾਨ ਵਿਚ ਮਧੁਰਤਾ ਹੁੰਦੀ ਹੈ।

## ਆਲਾਪ

(੧) ਸਾ ਨੀ ਧ਼ ਨੀ ਰੇ ਸਾ, ਨ਼ੀ ਗਰੇ ਗ, ਗ, ਗ ਰੇ ਨ਼ੀ ਰੇ ਸਾ।

---

*ਮੌਸਮ ਤੇ ਤਾਸੀਰ—ਮੌਸਮ ਗਰੀਖਮ ਹੈ ਤਸੀਰ ਖੁਸ਼ੀ ਕੋ ਸੌਰ।*

*ਸਮਾਂ—ਵਕਤ ਰਾਤ ਪਹਿਰ ਪੀਛੇ ਕਰੋ।*

× ×

(੨) ਨ਼ੀ ᵍʳᵉਰੇ ਗ, ਗ ਰੇ ਮ ਗ, ਮ ਰੇ ਗ ਰੇ ਨ਼ੀ ਰੇ ਸ।

× × ×

(੩) ਨ਼ੀ ਰੇ ਨ਼ੀ ਗ, ਗ ਰੇ ਮ ਗ, ਮ ਗ ਪਾ, ਪਾ ਮ ਗ, ਗ ਰੇ ਨ਼ੀ ਰੇ ਸ

× × × ×

(੪) ਨ਼ੀ ਰੇ ਗ, ਗ ਰੇ ਮ ਗ, ਮ ਗ ਪਾ, ਪਾ ਧ ਮ ਮ ਗ

× × ×

ਮਾ ਗ ਧ ਨੀ, ਨੀ ਨ ਮ ਪਾ, ਪਾ ਧ ਮ ਮ ਗ

ਗ ਮ ਪਾ ਰੇ ਗ ਰੇ ਨ਼ੀ ਸ।

× × × × ×

(੫) ਨੀਂ ਰੇ ਗ ਮ ਪਾ ਗ ਮ ਪਾ, ਮ ਧ ਪਾ, ਮ ਧ ਮ ਨੀ ਨੀ

× × × ×

ਧ ਮ ਪਾ, ᴹਗ ᴾਮ ᴺਧ ਨੀ ਧ਼ ਮ ਧ ਨੀ ਸਾਂ

× × ×

ਨੀ ਧ ਸਾਂ, ਸਾਂ ਰੇ ਸਂ ਨੀ, ਧ ਮ ਪਾ, ਪਾ ਧ ਮ ਮ ਗ, ਗ ਰੇ ਨੀ ਰੇ ਸਾ।

## ੧੮. ਰਾਗੁ ਜੈਜੈਵੰਤੀ

ਇਸ ਰਾਗ ਵਿਚ ਦੋ ਗੰਧਾਰ ਤੇ ਨਿਸ਼ਾਦ ਲੱਗਦੇ ਹਨ। ਆਰੋਹ ਵਿਚ ਪੰਚਮ ਵਰਜਿਤ ਹੈ।

ਜਾਤ--ਸੰਪੂਰਨ। ਵਾਦੀ--ਸਮਵਾਦੀ ਪੰਚਮ (ਪਾ)।

ਸਮਾਂ--ਰਾਤ ਦਾ ਦੂਸਰਾ ਪਹਿਰ।

ਰਾਗ ਦਾ ਮੁਖ ਅੰਗ--ਰੇ ਗ਼ ਰੇ ᴿਸ ਧ ਨ਼ੀ ਰੇ।

ਆਰੋਹ--ਸਾ ਰੇ ਗ ਮ ਧ ਨੀ ਸਾਂ।

ਅਵਰੋਹ--ਸਾਂ ਨ਼ੀ ਧ ਪਾ ਮ. ਗ ਰੇ, ਗ਼ ਰੇ ਸ ਨ਼ੀ ਧ਼ ਨ਼ੀ ਰੇ।

ਵਿਸ਼ੇਸ਼—ਇਹ ਰਾਗ ਦੇਸ ਤੇ ਭਾਗੀਸਰੀ ਦੋਹਾਂ ਅੰਗਾਂ ਨਾਲ ਗਾਇਆ ਜਾਂਦਾ ਹੈ, ਰੇ ਗ਼ ਰੇ ਸ ਧ਼ ਨ਼ੀ ਰੇ, ਇਸ ਤਰ੍ਹਾਂ ਬਾਰ ਬਾਰ ਲੈਣ ਕਰਕੇ ਤੇ ਕੋਮਲ ਗੰਧਾਰ ਤੋਂ ਹੀ ਜੈਜੈਵੰਤੀ ਰਾਗ ਸਪੱਸ਼ਟ ਹੁੰਦਾ ਹੈ ਤੇ ਬਾਕੀ ਸਭ ਜਗ੍ਹਾ ਗੰਧਾਰ ਸ਼ੁਧ ਲੱਗਦਾ ਹੈ। ਇਸ ਰਾਗ ਵਿਚ ਸਿਰਫ ਗੰਧਾਰ ਤੇ ਨਿਸ਼ਾਦ ਸ਼ੁਧ ਲਾ ਕੇ ਭਾਗੀਸਰੀ ਅੰਗਾਂ ਨਾਲ ਲਿਆ ਜਾਂਦਾ ਹੈ, ਜਿਸ ਤਰ੍ਹਾਂ ਸਾ ਰ ਗ ਮਾ ਧ ਨੀ ਸਾਂ। ਅਵਰੋਹ ਵਿਚ ਦੇਸ ਵਾਂਗੂੰ ਆਉਣਾ ਚਾਹੀਦਾ ਹੈ ਜਿਸ ਤਰ੍ਹਾਂ ਸਾਂ ਨ਼ੀ ਧ ਪਾ ਮ ਗ ਰੇ, ਇਥੋਂ ਤਕ ਦੇਸ ਰਾਗ ਦਾ ਸ਼ੁਧ ਸਰੂਪ ਹੈ ਤੇ ਅੱਗੇ ਰੇ ਗ਼ ਰੇ ਸ ਧ ਨ਼ੀ ਰੇ ਇਹ ਭਾਗੀਸਰੀ ਦੇ ਸੁਰ ਲੈਣ ਨਾਲ ਜੈਜੈਵੰਤੀ ਰਾਗ ਬਣਦਾ ਹੈ, ਆਰੋਹ ਵਿਚ ਭਾਗੀਸਰੀ ਤੇ ਅਵਰੋਹ ਵਿਚ ਦੇਸ ਕਰਨ ਨਾਲ ਇਸ ਰਾਗ ਦੀ ਮਧੁਰਤਾ ਬਹੁਤ ਹੀ ਵੱਧਦੀ ਹੈ।

### ਆਲਾਪ

(੧) ਸਾ ਰੇ ਨ਼ੀ ਧ਼ ਨ਼ੀ ਰੇ, ਰੇ ਗ਼ ਰੇ ਗ਼ ਰੇ ਰੇ ਸ ਰੇ ਨ਼ੀ ਸਾ ਧ਼ ਨ਼ੀ ਰੇ।

(੨) ਸ ਰੇ ਨ਼ੀ ਸ ਧ਼ ਨ਼ੀ ਰੇ, ਰੇ ਗ ਰੇ, ਰੇ ਗ ਮਾ ਗ ਰੇ ਗ਼ ਰੇ ਸ।

(੩) [ਰੇ]ਨ਼ੀ ਸ ਧ਼ ਨ਼ੀ ਰੇ, ਰੇ ਗ ਮਾ ਗ ਰੇ, ਰੇ ਗ ਮ ਪਾ, ਮ ਰੇ, ਰੇ ਗ ਮ ਗ ਰੇ, ਗ॒ ਰੇ ਸ।
ਨ਼ੀ ਸ ਧ਼ ਨ਼ ਰੇ।

(੪) ਸਾ ਰੇ ਨ਼ੀ ਸ ਧ਼ ਨ਼ੀ ਰੇ, ਰੇ ਗ ਮਾ ਗ ਗ ਮ ਧ ਨ਼ੀ ਸਾਂ ਨ਼ੀ ਧ ਪਾ, ਪਾ ਧਾ।
ਨ਼ੀ ਧ ਪਾ ਮਾ ਗ ਰੇ, ਮਾ ਗ ਰੇ, ਗੁ ਰੇ ਮ ਨ਼ੀ ਸ ਧ਼ ਨ਼ੀ ਰੇ।

(੫) ਸ ਰੇ ਗ ਮਾ ਪਾ, ਗ ਮਾ ਧ ਨ਼ੀ ਸਾਂ, ਨ਼ੀ ਧ ਪਾ ਧ ਮ ਗ ਰੇ, ਗ ਮਾ ਰੇ, ਗ॒ ਸ ਨ਼ੀ।
ਸ ਧ਼ ਨ਼ ਰੇ਼।

(੬) ਗ ਮਾ ਧ ਨ਼ੀ ਸਾਂ, [ਸਾਂ]ਨੀ [ਸਾਂ]ਨੀ ਸਾਂ ਧ ਨ਼ੀ ਰੇਂ, ਰੇਂ ਗਂ ਮਂ ਗਂ ਰਂ, ਗ॒ਂ ਰੇਂ ਸਾਂ ਨੀ ਧਾ ਪਾ।
ਨ਼ੀ ਰੇਂ, ਨ਼ੀ ਧ ਪਾ, ਪਾ ਧ਼ ਨੀ ਸਾਂ ਨ਼ੀ ਧ ਪਾ, ਪਾ ਧ ਨ਼ੀ ਧ ਪਾ ਮਾ ਗ ਰੇ, ਸ ਰੇ ਮ।
ਪਾ ਧ ਨ਼ੀ ਧ ਪਾ [ਧ]ਸਾ ਗ ਰੇ, ਗ॒ ਰੇ ਸ ਨ਼ੀ ਧ਼ ਨ਼ੀ ਰੇ।

## ੧੯. ਰਾਗੁ ਪ੍ਰਭਾਤੀ ਬਿਭਾਸ

ਇਸ ਰਾਗ ਵਿਚ ਰਿਸ਼ਬ ਤੇ ਧੈਵਤ ਕੋਮਲ ਤੇ ਬਾਕੀ ਸੁਰ ਸ਼ੁਧ ਲੱਗਦੇ ਹਨ।

ਮਧਮ ਤੇ ਨਿਸ਼ਾਦ ਵਰਜਿਤ।

ਜਾਤ--ਓਡਵ। ਵਾਦੀ--ਧੈਵਤ। ਸਮਵਾਦੀ--ਰਿਸ਼ਬ।

ਸਮਾਂ—ਪ੍ਰਾਤਹਕਾਲ।

ਰਾਗ ਦਾ ਮੁਖ ਅੰਗ—ਪਾ ਧ॒ ਧ॒ ਪਾ, [ਪ]ਗ ਪਾ ਗ ਰੇ॒ ਸ।

ਆਰੋਹ—ਸਾ ਰੇ॒ ਗ ਪਾ ਧ॒ ਸਾਂ।

ਅਵਰੋਹ--ਸਾਂ ਧ॒ ਪਾ ਗ ਰੇ॒ ਸਾ।

ਵਿਸ਼ੇਸ਼—ਇਹ ਰਾਗ ਭੈਰਵ ਅੰਗ ਦਾ, ਦੇਸਕਾਰ ਰਾਗ ਦਾ ਰਿਸ਼ਭ ਤੇ ਧੈਵਤ ਨੂੰ ਕੋਮਲ ਕਰ ਦੇਣ ਨਾਲ ਬਿਭਾਸ ਰਾਗ ਬਣ ਜਾਂਦਾ ਹੈ। ਵਾਦੀ ਸੁਰ ਬਿਭਾਸ ਤੇ ਦੇਸ ਕਾਰ ਦਾ ਧੈਵਤ ਹੈ। ਭੈਰਵ ਰਾਗ ਵਿਚ ਜਿਸ ਤਰ੍ਹਾਂ ਧੈਵਤ ’ਤੇ ਅੰਦੋਲਨ ਕੀਤਾ ਜਾਂਦਾ ਹੈ ਉਸ ਤਰ੍ਹਾਂ ਨਹੀਂ ਕਰਨਾ। ਇਸ ਰਾਗ ਵਿਚ ਗੰਧਾਰ ਤੇ ਪੰਚਮ ਦੀ ਸੰਗਤ ਬਹੁਤ ਹੀ ਮਧੁਰ ਹੁੰਦੀ ਹੈ। ਜੈਸੇ—

ਪਾ ਧ॒ ਪਾ ਗ ਪ, ਸਾ ਗ ਪਾ ਗ ਪ, ਸਾਂ ਧ॒ ਪਾ ਗ ਪਾ।

ਬਿਭਾਸ ਗੰਭੀਰ ਪਰਕਿਰਤੀ ਦਾ ਰਾਗ ਹੈ। ਭਗਤੀ ਰਸ ਦੇ ਗਾਉਣ ਲਈ ਬਹੁਤ ਵਿਸ਼ੇਸ਼ ਹੈ।

### ਆਲਾਪ

(੧) ਸਾ ਰੇ॒ ਗ ਰੇ॒ ਸਾ, ਰੇ॒ ਸ ਧ਼॒ ਪ਼ਾ ਧ਼॒ ਸਾ।

(੨) ਸਾ ਰੇ॒ ਗ ਪਾ [ਪ]ਗ ਪਾ, ਪ ਗ ਰੇ॒ ਸ, ਪਾ ਧ॒ ਪਾ,
[ਪ]ਗ ਪਾ ਗ ਰੇ॒ ਸ।

(੩) ਸਾ ਰੇ॒ ਗ ਪਾ [ਪ]ਗ ਪਾ, ਪਾ ਗ ਰੇ॒ ਸਾ, ਪ ਧ॒ ਪਾ,
[ਪ]ਗ ਪਾ ਗ ਰੇ॒ ਸਾ।

(੪) ਸਾ ਰੇ॒ ਗ ਪਾ, ਪਾ ਧ॒ [ਸਾਂ]ਧ॒ ਪਾ, ਪਾ [ਸਾਂ]ਧ॒ ਸਾਂ,
ਸਾਂ ਧ॒ ਪਾ [ਪ]ਗ ਪਾ, ਪਾ ਗ ਰੇ॒ ਸ।

(੫) ਸ ਰੇ॒ ਗ ਪਾ [ਪ]ਗ ਪਾ, [ਸਾ]ਧ॒ ਸਾਂ, ਰੇ॒ ਸਾਂ
ਧ॒ ਪਾ, ਧ॒ ਪਾ [ਪ]ਗ ਪਾ ਗ ਰੇ॒ ਸਾ।

## ਰਾਗ ਵਡਹੰਸ

ਇਸ ਰਾਗ ਵਿਚ ਦੋ ਨਿਸ਼ਾਦ ਲੱਗਦੇ ਹਨ। ਗੰਧਾਰ ਤੇ ਧੈਵਤ ਵਰਜਿਤ ਹਨ। ਬਾਕੀ ਸੁਰ ਸ਼ੁਧ ਲੱਗਦੇ ਹਨ।

ਜਾਤ-ਓਡਵ।  ਵਾਦੀ-ਰਿਸ਼ਬ 'ਰੇ'।  ਸਮਵਾਦੀ-ਪੰਚਮ 'ਪਾ'।

ਗਾਵਣ ਦਾ ਸਮਾਂ—ਦਿਨ ਦਾ ਤੀਸਰਾ ਪਹਿਰ-ਦੁਪਹਿਰ।

ਰਾਗ ਦਾ ਮੁਖ ਅੰਗ—ਸਾ ਰੇ ਮਾ ਨ਼ੀ ਪਾ ਮ ਰੇ ਮਾ ਨ਼ੀ ਰੇ ਸ।

ਆਰੋਹੀ—ਸ ਰੇ ਮਾ, ਰੇ ਮਾ ਪਾ, ਨੀ ਸਾਂ।

ਅਵਰੋਹੀ—ਸਾਂ ਨ਼ੀ ਪਾ ਮਾ ਪਪਾ ਮਾ ਰੇ ਨ਼ੀ ਸਾ।

ਵਿਸ਼ੇਸ਼—ਇਹ ਰਾਗ ਸਾਰੰਗ ਅੰਗ ਦਾ ਹੈ। ਇਸ ਰਾਗ ਵਿਚ ਮਧਮ ਵਰਕ ਰੂਪ ਨਾਲ ਲੱਗਦਾ ਹੈ, ਜਿਸ ਤਰ੍ਹਾਂ :—

ਸ ਰੇ ਮਾ, ਰੇ ਮਾ ਪਾ, ਰੇ ਮ ਮਾ, ਸਾ ਪਾ।

### ਆਲਾਪ

(੧) ਸਾ ਰੇ ਸ ਨ਼ੀ ਪ਼ ਨੀ ਸਾ, ਸਾ ਰੇ ਰੇ ਸ ਨ਼ੀ ਪ਼ ਨ਼ੀ ਸਾ

(੨) ਸ, ਰੇ ਸ ਨ਼ੀ ਸ ਰੇ ਮਾ, ਮਾ ਰੇ ਮ ਰੇ ਨ਼ੀ ਸਾ

(੩) ਰੇ ਸ ਨ਼ੀ, ਸਾ ਰੇ ਮਾ, ਮ ਰੇ ਪਾ ਨ਼ੀ ਪਾ ਪਾ ਮ ਰੇ ਰੇ ਮਾ ਰੇ ਨ਼ੀ ਸ

(੪) ਨ਼ੀ ਸ ਰੇ ਮ ਪਾ ਨ਼ੀ ਪਾ, ਨ਼ੀ ਪਾ ਮ ਰੇ ਮਾ, ਮਾ ਰੇ ਸਾ ਰੇ ਨ਼ੀ ਸਾ

(੫) ਸਾ ਰੇ ਮਾ ਪਾ ਨ਼ੀ ਪਾ ਨ਼ੀਪ ਪਾ, ਨੀ ਪਾ ਮਾ ਪ ਸਂ ਰੇਂ ਸਂ ਰੇਂ ਮਂ ਰੇਂ ਸਂ,
ਸਂ ਰੇਂ ਨੀਂ ਸਂ, ਸਂ ਨ਼ੀ ਪਾ, ਨ਼ੀ ਨ਼ੀ ਪਾ ਮਾ ਪਾ, ਨ਼ੀ ਪਾ ਮ ਰੇ ਰੇ ਮਾ ਰੇ ਨ਼ੀ ਸ।

### ਵਡਹੰਸ ਤਾਨ

(੧) ਤਾਨ—ਸ ਰੇ ਮ ਮ ਰ ਸ ਸ ਰੇ ਮ ਪਾ ਨ਼ੀ ਨ਼ੀ ਪ ਮਾ ਰੇ ਮਾ ਰੇ ਸ

(੨) ਸ ਰੇ ਮਾ ਪਾ ਨੀ ਸਂ ਨ਼ੀ ਨ਼ੀ ਪਾ ਮਾ ਰੇ ਮਾ ਰੇ ਸ,
ਸ ਰੇ ਮਾ ਪਾ ਨੀ ਸਂ ਰੇਂ ਰੇਂ ਸਂ ਨ਼ੀ ਪਾ ਮਾ ਰੇ ਮ ਰੇ ਸ

(੩) ਸ ਰੇ ਮਾ ਪਾ ਨੀ ਸਂ ਰੇਂ ਮਾਂ ਰੇਂ ਸਂ, ਨ਼ੀ ਨ਼ੀ ਪਾ ਮਾ, ਰੇ ਮ ਰੇ ਸ

## ਰਾਗ ਬਿਹਾਗੜਾ

ਇਸ ਰਾਗ ਵਿਚ ਨਿਸ਼ਾਦ ਦੋ ਬਾਕੀ ਸਭ ਸੁਰ ਸ਼ੁਧ ਲੱਗਦੇ ਹਨ।

ਜਾਤ--ਓਡਵ ਸੰਪੂਰਨ।  ਵਾਦੀ-ਗੰਧਾਰ 'ਗ'।  ਸੰਬਾਦੀ-ਨਿਸ਼ਾਨ 'ਨੀ'।

ਸਮਾਂ ਗਾਉਣ ਦਾ—ਰਾਤ।

ਰਾਗ ਦਾ ਮੁਖ ਅੰਗ—ਨ਼ੀ ਧ ਪਾ, ਧ ਗ ਮਾ ਗ, ਰੇ ਸ।

ਆਰੋਹੀ—ਨ਼ੀ ਸ ਮਾ ਪਾ ਨੀ ਸਾਂ।

ਅਵਰੋਹੀ—ਸਾ ਨੀ ਧ ਪਾ, ਨ਼ੀ ਧ ਪਾ ਧ ਗ ਮਾ ਗ, ਰੇ ਸਾ।

ਵਿਸ਼ੇਸ਼—ਇਹ ਰਾਗ ਖਮਾਚ ਅੰਗ ਦਾ ਰਾਗ ਹੈ।

ਇਸ ਰਾਗ ਦਾ ਸਰੂਪ ਤੀਵਰ ਮਧਮ ਵਰਜਿਤ ਕਰਨ ਨਾਲ ਬਿਹਾਗ ਵਿਚ ਕੋਮਲ ਨਿਸ਼ਾਦ ਵਰਕ ਰੂਪ ਨਾਲ ਲੈਣਾ ਹੈ। ਇਹ ਰਾਗ ਸ਼ਿੰਗਾਰ-ਰਸ ਦਾ ਹੈ।

## ਆਲਾਪ

(੧) ਸਾ ਨ਼ੀ ਪ਼ਾ ਨ਼ ਸ, ਸ ਗ, ਗ ਮਾ ਪਾ, ਮਾ ਗ ਮ ਗ ਰੇ ਸਾ।
(੨) ਧ਼ ਨ਼ੀ ਸਾ ਗ, ਸ ਗ ਮਾ ਪ ਮ ਪਾ ਗ, ਗ ਮਾ ਪਾ ਨੀ ਧ ਪਾ ਧ ਮਾ ਪਾ ਗ,
ਸ ਗ ਮਾ ਮਾ ਮ ਮ ਪਾ ਗ ਰੇ ਸ।
(੩) ਸਾ ਗ ਮਾ ਪਾ ਮ ਮ ਪਾ ਗ, ਗ ਮਾ ਪਾ ਨੀ ਧ ਪਾ ਗ ਮ ਪਾ ਨੀ ਨੀ ਧਂ,
ਸਂ ਗਂ ਰੇਂ ਸਂ, ਸ ਰੇਂ ਨੀ ਸਂ, ਨੀ ਧ ਪਾ, ਨ਼ੀ ਧ ਪਾ ਧ ਗ ਮਾ ਗ,
ਗ ਮ ਪਾ ਮ ਗ ਰੇ ਸ।
(੪) ਗ ਮ ਪਾ ਨ਼ੀ ਨ਼ੀ ਸਂ, ਪਾ ਨੀ ਸਂ ਗਂ, ਸਂ ਗਂ ਮਂ ਪਂ ਮਂਾ ਪਂ ਗਂ ਰੇਂ ਸਂ,
ਸਂ ਮਂ ਗਂ ਰੇਂ ਸਂ ਰੇਂ ਸਂ ਨੀ ਧ ਪਾ ਗ ਮਾ ਪ ਨ਼ੀ ਧ ਪਾ, ਪ ਧ ਮ, ਪਾ ਗ ਰੇ ਸਾ।

## ਤਾਨ

(੧) ਨ਼ੀ ਸ ਗਾ ਰੇ ਨੀ ਸ, ਨ਼ੀ ਸ ਗ ਮ ਪਾ ਮ ਗ ਮਾ ਗ ਰੇ ਨ਼ੀ ਸ।
(੨) ਨੀ ਸ ਗ ਮ ਪਾ ਨੀ ਸਂ ਨੀ ਧ ਪਾ, ਨ਼ੀ ਧ ਪਾ ਮਾ ਗ ਮਾ ਗਾ ਰੇ ਨੀ ਸਾ।
(੩) ਨ਼ੀ ਸ ਗ ਮਾ ਪਾ ਨੀ ਸਂ ਰੇਂ ਸਂਾ ਨੀ ਧ ਪ, ਨ਼ੀ ਧ ਪਾ ਮਾ ਗ ਮ਼ ਗ ਰੇ ਨ਼ੀ ਸਾ।

# ਰਾਗ ਹਿੰਡੋਲ

ਇਹ ਰਾਗ ਮਧਮ ਤੀਵਰ, ਬਾਕੀ ਸੁਰ ਸ਼ੁਧ ਲੱਗਦੇ ਹਨ।
ਰਿਸ਼ਬ ਤੇ ਪੰਚਮ ਵਰਜਿਤ ਹਨ, ਨਹੀਂ ਲੱਗਦੇ।
ਜਾਤ-ਓਡਵ। ਵਾਦੀ-ਧੈਵਤ। ਸੰਵਾਦੀ-ਗੰਧਾਰ।

× × ×
ਰਾਗ ਦਾ ਮੁਖ ਅੰਗ—ਧ ਧ ਨੀਮ ਧ ਸਂ ਨੀਧ ਮ ਗ

× ×
ਆਰੋਹੀ—ਸ ਗ ਮ ਧ ਨੀਮ ਧ ਸਂਾ

× ×
ਅਵਰੋਹੀ—ਸਂ ਨੀਧ ਮ ਗ, ਮਾ ਗ ਸਾ

ਵਿਸ਼ੇਸ਼—ਇਹ ਰਾਗ ਉਤਰਾਂਗ ਉੱਤੇ ਗਾਇਆ ਜਾਂਦਾ ਹੈ। ਆਰੋਹੀ ਵਿਚ ਨਿਸ਼ਾਦ ਨਾਲ ਆਉਂਦਾ ਹੈ ਕਿਉਂਕਿ ਨਿਸ਼ਾਦ ਜ਼ਿਆਦਾ ਵੱਧ ਲੱਗਣ 'ਤੇ ਸੋਹਨੀ ਰਾਗ ਦੀ ਛਾਯਾ ਆਉਣ ਦਾ ਡਰ ਰਹਿੰਦਾ ਹੈ, ਇਸ ਲਈ ਨਿਸ਼ਾਦ ਦੀ ਵਰਤੋਂ ਥੋੜ੍ਹੀ ਕੀਤੀ ਜਾਂਦੀ ਹੈ। ਇਸ ਰਾਗ ਵਿਚ ਖਮਚ ਦਾ ਵਿਸਥਾਰ ਜ਼ਿਆਦਾ ਕੀਤਾ ਜਾਂਦਾ ਹੈ।

## ਆਲਾਪ

× × ×
(੧) ਸਾ ਨੀਧ਼ ਧ਼ ਸਾ, ਸਾ ਗ, ਧਮ ਧਮ ਗ, ਮ ਗ ਸ।

× × × × ×
(੨) ਸ ਗ ਮ ਗ, ਗਸ ਮਗ ਧਮ ਧ, ਧ ਮ ਗ, ਮ ਗ ਸ

× ×

(੩) ਸ [ਨੀ]ਧ਼ [ਪ]ਮ਼ [ਨੀ]ਧ਼ ਸਾ, [ਸ]ਗ਼ [ਗ]ਸ ਗ ਮ [ਪ]ਮ ਗ

× × × ×

ਸ ਗ ਮ ਧ [ਨੀ]ਮ ਧ, ਧ ਮ ਗ, ਮ ਗ ਸ

× × × ×

(੪) ਸ [ਮ]ਗ [ਧ]ਮ [ਨੀ]ਧ ਸਾਂ, ਸਾਂ ਗਾਂ ਸਂ, ਸ [ਨੀ]ਧ [ਨੀ]ਮ ਧ ਮ [ਨੀ]ਧ

× ×

ਸਂ [ਸ]ਧ [ਧ]ਮ ਧ ਮ ਗ ਸ।

× × ×

(੫) ਸ ਗ ਮ ਧ ਸਾਂ [ਨੀ]ਧ [ਨੀ]ਮਾ [ਨੀ]ਧ ਸਾਂ, ਸਂ ਗਂ ਸਂ ਗਂ ਮਂ

× × × × ×

ਮਂ ਗਂ ਮਂ ਗਂ ਸਂ, ਸਂ [ਨੀ]ਧ [ਨੀ]ਮ ਧ, ਧ ਮ ਗ, ਮ ਗ ਸ।

× × ×

(੬) [ਨੀ]ਧ [ਨੀ]ਧ [ਨੀ]ਮ ਧ, [ਨੀ]ਮ ਧ, [ਨੀ]ਧ [ਨੀ]ਧ ਸਾ, ਸਂ ਗਂ ਮਂ ਗਂ ਸਂ

× × ×

ਸਾਂ ਧ [ਨੀ]ਮ [ਨੀ]ਧ ਸਾਂ, [ਸ]ਧ ਮ ਗ, ਮ ਗ ਸ।

## ਤਾਨ

× × × × × ×

(੧) ਸ ਗ ਮ ਧ ਮ ਗ ਮ ਗ ਸ, ਸ ਗ ਮ ਧ ਸਂ ਸਂ ਧ ਨੀ ਧ ਮ ਗ ਮ ਗ ਸਾ।

× × ×

(੨) ਸ ਗ ਮ ਧ ਸਂ ਗਂ ਗਂ ਸਂ ਨੀ ਧ ਨੀ ਧ ਨੀ ਧ ਮ ਗ ਮ ਗ ਸ।

## ਰਾਗ ਕਾਨੜਾ

ਇਸ ਰਾਗ ਵਿਚ ਗੰਧਾਰ, ਧੈਵਤ ਤੇ ਨਿਸ਼ਾਦ ਕੋਮਲ ਹਨ। ਬਾਕੀ ਸੁਰ ਸ਼ੁਧ ਲੱਗਦੇ ਹਨ।

ਜਾਤ--ਸੰਪੂਰਨ। ਵਾਦੀ—ਰਿਸ਼ਬ। ਸੰਵਾਦੀ-ਪੰਚਮ।

ਗਾਉਣ ਦਾ ਸਮਾਂ--ਰਾਤ ਦਾ ਦੂਜਾ ਪਹਿਰ।

ਰਾਗ ਦਾ ਮੁਖ ਅੰਗ—ਨੀ਼ ਸ ਰੇ [ਮ]ਗ਼ ਮਾ ਰੇ ਸ, ਨ਼ ਸ ਰੇ ਧ਼ ਨੀ਼ ਪ਼।

ਆਰੋਹੀ--ਸ ਰੇ [ਮ]ਗ਼ [ਮ]ਗ਼ ਮ ਪਾ [ਨੀ]ਧ਼ [ਨੀ]ਧ਼ ਨੀ਼ ਸਾਂ।

ਅਵਰੋਹੀ--ਸ ਨੀ਼ ਧ਼ ਨੀ਼ ਪਾ ਮ ਪਾ [ਮ]ਗ਼ ਮ ਰੇ ਸਾ।

ਵਿਸ਼ੇਸ਼—ਇਸ ਰਾਗ ਦੀ ਪਰਕਿਰਤੀ ਬੜੀ ਗੰਭੀਰ ਹੈ। ਇਸ ਰਾਗ ਦਾ ਵਿਸ਼ੇਸ਼ ਸੁਰ ਵਿਸਤਾਰ ਮੰਧਰ ਤੇ ਮਧਾਨ ਸਪਤਕ ਵਿਚ ਹੁੰਦਾ ਹੈ। ਗੰਧਾਰ ਤੇ ਧੈਵਤ ਉੱਤੇ ਬਹੁਤਾ ਅੰਦੋਲਨ ਹੁੰਦਾ ਹੈ, ਜਿਸਦੇ ਕਾਰਨ ਇਸ ਰਾਗ ਦੀ ਗੰਭੀਰਤਾ ਤੇ ਮਧੁਰਤਾ ਜ਼ਿਆਦਾ ਹੁੰਦੀ ਹੈ। ਆਸਾਵਰੀ ਆਦਿ ਰਾਗ ਦੀ ਸੂਰਤ ਨਾਂਹ ਫੜ ਜਾਵੇ, ਇਸ ਲਈ ਅਵਰੋਹ ਵਕੜ ਰੂਪ ਨਾਲ ਲੈਣਾ ਚਾਹੀਦਾ ਹੈ। ਜਿਸ ਤਰ੍ਹਾਂ :—

ਸਾ ਧ਼ ਨੀ਼ ਪਾ ਮ ਪਾ ਗ਼ ਮ ਰੇ ਸ।

ਕਾਨੜੇ ਰਾਗ ਦੇ ਅਲਾਪ ਅਤਿ ਮਨੋਹਰ ਤੇ ਗੰਭੀਰ ਹੁੰਦੇ ਹਨ। ਹੇਠਾਂ ਲਿਖੇ ਅਲਾਪਾਂ ਤੋਂ ਭਲੀ ਪ੍ਰਕਾਰ ਪਤਾ ਲੱਗ ਜਾਵੇਗਾ।

## ਆਲਾਪ

(੧) ਸਾ, ਨ਼ੀ ਸ, ਰੇ ਨੀਧ਼ ਨੀਧ਼ ਨ਼ੀ ਪ਼ ਮ਼ ਪ਼ ਨੀਧ਼ ਨ਼ ਸ।

(੨) ਸਾ, ਰੇਨ਼ੀ ਸਾ ਰੇ ਨੀਧ਼ ਨੀਧ਼ ਨ਼ੀ ਪ਼, ਪ਼ ਰੇ ਨੀਧ਼ ਨੀਧ਼ ਨੀ ਰੇ ਸ।

(੩) ਰੇਨ਼ੀ ਸ ਰੇ, ਸਾ ਰੇ ਮਗ਼ ਮਗ ਮ ਪਾ, ਪ ਮਗ਼ ਮਗ਼ ਮਾ ਰੇ ਸਾ।

(੪) ਸਾ ਰੇ ਮਗ਼ ਮਗ਼ ਮ ਪਾ, ਮ ਧ ਨ਼ੀ ਧ਼ ਨੀਧ਼ ਨ਼ੀ ਪਾ ਨੀਮਾ ਪਾ ਮਗ਼ ਮਗ਼ ਮਾ ਰੇ ਸ ਨ਼ੀ ਨ਼ੀ ਰੇ ਸਾ।

(੫) ਸਾ ਰੇ ਮਗ਼ ਮਗ਼ ਮ ਪਾ, ਮ ਪ ਨੀਧ਼ ਨੀਧ਼ ਨ਼ੀ ਸੰ ਨ਼ੀ ਸੰ ਸੰ ਨੀਧ਼ ਨੀਪਾ ਨ਼ੀ ਪਾ ਨੀਮਾ ਪਾ ਮਗ ਮਗ਼ ਮਾ ਰੇ ਸਾ ਨ਼ੀ ਨੀਧ ਨ਼ ਸ।

(੬) ਸ ਰੇ ਮਾ ਪਾ ਨੀਧ਼ ਨੀਧ਼ ਨੀ ਪਾ, ਮਾ ਪਾ ਨੀਧ਼ ਨੀਧ਼ ਨ਼ੀ ਸੰਾ ਸੰਾ ਨੀਧ ਨੀਧ਼ ਨ਼ੀ ਮਾ, ਮ ਪਾ ਨ਼ੀ ਨ਼ੀ ਨ਼ੀ ਪਾ ਮ ਪ ਮਗ਼ ਮਗ਼ ਮ ਰੇ ਸਾ।

## ਤਾਨ

(੧) ਨ਼ੀ ਸ ਰੇ ਰੇ ਸ ਨ਼ੀ ਪ਼ ਨ਼ੀ ਸਾ, ਨ਼ੀ ਸ ਗ਼ ਮਾ ਰੇ ਸ ਨ਼ੀ ਸਾ ਨ਼ੀ ਸ ਗ਼ ਮ ਪਾ ਗ਼ ਮਾ ਰੇ ਸ਼ ਨ਼ੀ ਸ, ਨ਼ੀ ਸ ਗ ਮਾ ਪਾ ਨ਼ੀ ਪਾ ਮਾ ਗ਼ ਮ ਰੇ ਸ ਨ਼ੀ ਸਾ, ਨ਼ੀ ਸ ਗ਼ ਮਾ ਪਾ ਨ਼ੀ ਸ਼ ਨ਼ੀ ਪਾ ਮਾ ਗ਼ ਮਾ ਰੇ ਸ ਨੀ ਸ।

(੨) ਨ਼ੀ ਸ ਰੇ ਸ ਨ਼ੀ ਸ ਰੰ ਮ ਰੇ ਸ, ਨ਼ੀ ਸ ਰੇ ਮਾ ਪਾ ਪਾ ਨ਼ੀ ਪਾ ਮ ਗ਼ ਮਾ ਰੇ ਸ, ਨ਼ੀ ਸ ਰੇ ਮਾ ਪਾ ਪਾ ਨ਼ੀ ਸੰ ਰੇਂ ਸੰ ਨ਼ੀ ਪਾ ਮਾ ਗ਼ ਮਾ ਰੇ ਸ।